ੴ ਸਤਿਗੁਰ ਪ੍ਰਸਾਦਿ ॥
**ਮਰਣੁ ਲਿਖਾਇ ਮੰਡਲ ਮਹਿ ਆਏ ॥**
**ਕਿਉ ਰਹੀਐ ਚਲਣਾ ਪਰਥਾਏ ॥** [ਪੰਨਾ ੧੦੨੨

# ਮੌਤ ਕੀ ਹੈ?


ਲੇਖਕ

***ਗਿਆਨੀ ਹਰਿਬੰਸ ਸਿੰਘ***

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।






ਗੁਰਬਾਣੀ ਸੇਵਾ ਪ੍ਰਕਾਸ਼ਨ
੧੭-ਏ, ਡੋਗਰਾਂ ਸਟਰੀਟ, ਪਟਿਆਲਾ।

# *Mot Ki Hai ?*

*by*

*Giani Harbans Singh*
(Bhai Sahib)
Ex-Fellow, Punjabi University, Patiala



ਚਉਥੀ ਵਾਰ 2011

ਭੇਟਾ : 150/-

**ਪ੍ਰਕਾਸ਼ਕ**
ਗੁਰਬਾਣੀ ਸੇਵਾ ਪ੍ਰਕਾਸ਼ਨ,
17-ਏ, ਡੋਗਰਾਂ ਸਟਰੀਟ, ਪਟਿਆਲਾ।

**ਕੰਪਿਊਟਰ ਕੰਪੋਜ਼ਿੰਗ**
ਸ਼ਰਨਾਗਤ ਸਿੰਘ, ਪਟਿਆਲਾ।

Printed in Inida

**ਛਾਪਕ**
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

# ਸਮਰਪਿਤ ਹੈ

ਓਹਨਾਂ ਜੀਵਾਤਮਾਵਾਂ

ਨੂੰ

ਜੋ ਮੌਤ ਤੋਂ ਡਰਦੀਆਂ

ਅਤੇ

ਮੁਕਤੀ ਦੀਆਂ ਚਾਹਵਾਨ ਹਨ



# ਤਤਕਰਾ

# ਚਉਥੀ ਛਾਪ

ੳ) ਇਕਨਾ ਮਰਣੁ ਨ ਚਿਤਿ, ਆਸ ਘਣੇਰਿਆ ॥
ਮਰਿ ਮਰਿ ਜੰਮਹਿ ਨਿਤ, ਕਿਸੈ ਨ ਕੇਰਿਆ ॥ [ਪੰਨਾ ੧੪੨

ਅ) ਅਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ॥
ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥
[ਪੰਨਾ ੧੦੯੬

ਮੌਤ ਨੂੰ ਯਾਦ ਰਖਣਾ ਬਹੁਤ ਸਿਆਣਪ ਵਾਲੀ ਗਲ ਹੈ ਕਿਉਂਕਿ 'ਰਾਣਾ ਰਾਉ ਨ ਕੋ ਰਹੈ, ਰੰਗੁ ਨ ਤੁੰਗ ਫਕੀਰ॥ ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥' (ਪੰਨਾ ੯੩੬) ਵਾਲੀ ਹਾਲਤ ਤਾਂ ਇਕ ਦਿਨ ਅਵੱਸ਼ ਵਾਪਰਨੀ ਹੀ ਹੈ। ਇਸ ਲਈ ਮੌਤ ਤੋਂ ਨਾ ਡਰਨ ਦੀ ਲੋੜ ਹੈ, ਨਾ ਇਸ ਨੂੰ ਭੁਲਣ ਦੀ ਕੋਸ਼ਿਸ਼ ਕਰਨੀ ਹੈ। ਸੁਆਸਾਂ ਦੇ ਅੰਦਰ ਜਾਣ ਅਤੇ ਬਾਹਰ ਆਉਣ ਦੀ ਨਿਰੰਤਰ ਕਿਰਿਆ ਪ੍ਰਣਾਲੀ ਦਾ ਨਾਂ 'ਜੀਵਨ' ਹੈ। ਜਦੋਂ ਬਾਹਰ ਆਇਆ ਸਾਹ ਮੁੜ ਅੰਦਰ ਨਾ ਜਾਵੇ ਤਾਂ ਇਹ ਹਾਲਤ 'ਮੌਤ' ਦੀ ਪ੍ਰਤੀਕ ਹੈ।

ਗੁਰਬਾਣੀ ਵਿਚੋਂ ਜੀਵਨ ਤੇ ਮਰਣ ਬਾਰੇ ਜੋ ਸੇਧਾਂ ਮਿਲਦੀਆਂ ਹਨ, ਉਨ੍ਹਾਂ ਨੂੰ ਅਪਨਾਉਣਾ ਹੀ ਜੀਵਨ ਪ੍ਰਗਤੀ ਦਾ ਮਾਰਗ ਹੈ। ਅਗਿਆਨਤਾ ਕਾਰਨ ਹੀ ਜੀਵ ਦੀ ਰੁੱਚੀ ਖਸਮ ਨੂੰ ਵਿਸਾਰ ਕੇ ਪਦਾਰਥਾਂ ਦੇ ਖਾਣ-ਪੀਣ ਵਿਚ ਮਗਨ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣ ਨਹੀ ਰਹਿਣਾ॥**
**ਪ੍ਰਾਣੀ ! ਏਕੋ ਨਾਮੁ ਧਿਆਵਹੁ,**
**ਅਪਨੀ ਪਤਿ ਸੇਤੀ ਘਰਿ ਜਾਵਹੁ ॥** [ਪੰਨਾ ੧੨੫੪

ਗੁਰੂ ਪਿਆਰਿਓ ! ਇਕ ਗਲ ਆਪਣੇ ਪਲੇ ਨਾਲ ਬੰਨ੍ਹ ਲਉ ਕਿ ਮੌਤ ਦਾ ਕੋਈ ਵੇਲਾ ਵਕਤ ਨਹੀਂ, ਇਸ ਨੇ ਬਚਪਨ, ਜੁਆਨੀ ਜਾਂ ਬੁਢੇਪੇ ਵਲ ਨਹੀਂ ਵੇਖਣਾ, ਗੁਰਵਾਕ ਹਨ:-

**ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ॥** [ਪੰਨਾ ੨੫੪

ਗਿਆਨੀਆਂ, ਧਿਆਨੀਆਂ ਤੇ ਸਿਆਣਿਆਂ ਨੂੰ ਮਰਦਿਆਂ ਵੇਖ ਕੇ ਇਹ ਸਮਝ ਸੁਤੇ ਹੀ ਆ ਜਾਂਦੀ ਹੈ ਕਿ ਇਹ ਸੰਸਾਰ ਸਦਾ ਲਈ ਰਹਿਣ ਵਾਲੀ ਥਾਂ ਨਹੀਂ। ਯਾਦ ਰਖੋ, ਜੇ ਮਨ ਵਿਚ ਪ੍ਰਭੂ ਦੇ ਨਾਮ-ਚਿੰਤਨ ਦੀ ਲਹਿਰ ਲਗਾਤਾਰ ਚਲਦੀ ਰਹੇ ਤਾਂ ਮੌਤ ਤੋਂ ਕਿਸੇ ਪ੍ਰਕਾਰ ਦਾ ਡਰ ਨਹੀਂ ਲਗਦਾ। ਸੰਸਾਰ ਦੇ ਸਾਕ-ਸਨਬੰਧੀਆਂ ਮਾਇਆ ਅਤੇ ਜਾਇਦਾਦ ਆਦਿ ਦੇ ਝੰਜਟਾਂ ਤੋਂ ਬਚਣ ਦੀ

ਲੋੜ ਹੈ। ਮੌਤ ਦੀ ਭੈ-ਭੀਤ ਦਸ਼ਾ ਤੋਂ ਬਚਣ ਦਾ ਇਕੋ ਇਕ ਰਾਹ ਹੈ, 'ਸਤਿਨਾਮ-ਵਾਹਿਗੁਰੂ' ਸਿਮਰਨ ਦਾ ਨਿਰੰਤਰ ਧਿਆਨ ਅਤੇ ਸਿਰਜਨਹਾਰ ਪਿਤਾ ਪਰਮੇਸ਼ਰ ਵਿਚ ਪੂਰਾ ਵਿਸ਼ਵਾਸ ਰਖਣਾ ਹੀ ਸਮੂਹ ਡਰਾਂ ਤੋਂ ਮੁਕਤ ਹੋਣ ਦੀ ਇਕੋ ਇਕ ਜੁਗਤੀ ਹੈ:-

**ਨਿਰਭਉ ਜਪੈ ਸਗਲ ਭਉ ਮਿਟੈ ॥**
**ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥** [ਪੰਨਾ ੨੯੩

ਸੱਚਾ ਧਰਮੀ ਬਣਨ ਦੀ ਡਾਢੀ ਲੋੜ ਹੈ ਕਿਉਂਕਿ ਜਿਹੜਾ ਆਪਣੇ ਖਸਮ ਨੂੰ ਸਮ੍ਹਾਲਦਾ (ਯਾਦ ਰਖਦਾ) ਹੈ, ਉਹ ਕਿਸੇ ਤੋਂ ਨਹੀਂ ਡਰਦਾ। ਹਾਂ, ਮਨਮੁਖ ਪੁਰਸ਼ ਡਰ ਡਰ ਕੇ ਸਦਾ ਹੀ ਸਹਿਮੇ ਤੇ ਦੁੱਖੀ ਹੋਏ ਰਹਿੰਦੇ ਹਨ। ਗੁਰਬਾਣੀ ਦੇ ਅੰਮ੍ਰਿਤ ਬਚਨ ਹਨ:-

**ਸੋ ਕਤ ਡਰੈ ਜਿ ਖਸਮੁ ਸਮ੍ਹਾਰੈ ॥**
**ਡਰਿ ਡਰਿ ਪਚੇ ਮਨਮੁਖ ਵੇਚਾਰੇ ॥** [ਪੰਨਾ ੬੭੭

ਨਾਮ ਸਿਮਰਨ ਵਾਲਾ ਵਿਅਕਤੀ ਸਿਵਾਏ ਪ੍ਰਮਾਤਮਾ ਦੇ ਹੋਰ ਕਿਸੇ ਪਾਸੋਂ ਨਹੀਂ ਡਰਦਾ, ਉਹ ਸਦਾ ਖੇੜੇ ਵਿਗਾਸ ਵਿਚ ਰਹਿੰਦਾ ਹੈ। ਹਾਂ, ਪਾਪ ਕਮਾਉਣ ਵਾਲਾ ਪਾਪੀ ਮਨੁੱਖ ਸਦਾ ਡਰਦਾ ਤੇ ਹਾਇ ਹਾਇ ਕਰਦਾ ਰਹਿੰਦਾ ਹੈ:-

**੧) ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥** [ਪੰਨਾ ੮੪
**੨) ਹਰਿ ਵੇਖ ਸੁਣੈ ਨਿਤ ਸਭ ਕਿਛੁ, ਮੇਰੀ ਜਿੰਦੁੜੀਏ,**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥**
**ਜਿਸੁ ਅੰਤਰੁ ਹਿਰਦਾ ਸੁਧੁ ਹੈ, ਮੇਰੀ ਜਿੰਦੁੜੀਏ,**
**ਤਿਨਿ ਜਨਿ, ਸਭਿ ਡਰ ਸੁਟਿ ਘਤੇ ਰਾਮ ॥** [ਪੰਨਾ ੫੪੦

ਗੁਰੂ ਪਿਆਰਿਓ !

ਜਗਤ ਮਿਥਿਆ ਹੈ, ਸੁਰਤਿ ਨੂੰ ਆਪਣੇ ਕੇਂਦਰ (ਭਾਵ ਕਰਤਾਰ) ਤੇ ਟਿਕਾਉ, 'ਆਪ ਜਪਹੁ, ਅਵਰਹ ਨਾਮੁ ਜਪਾਵਹੁ' ਵਾਲੀ ਕ੍ਰਿਆ ਕਰਨ ਵਿਚ ਜੁੱਟ ਜਾਉ, ਨਾ ਕਿਸੇ ਤੋਂ ਡਰੋ ਤੇ ਨਾ ਕਿਸੇ ਨੂੰ ਡਰਾਉ। ਫਿਰ, ਲੋਕ ਪ੍ਰਲੋਕ ਸੁਹੇਲਾ ਹੋ ਜਾਵੇਗਾ। ਹਥਲੀ ਪੁਸਤਕ ਨੂੰ ਜਿਹੜਾ ਜਗਿਆਸੂ ਨੀਝ ਲਾ ਕੇ ਰੀਝ ਨਾਲ ਪੜ੍ਹੇਗਾ, ਸੱਚ ਜਾਣੋ, ਉਸ ਦੇ ਹਿਰਦੇ ਵਿੱਚ ਸਹੀ ਅਰਥਾਂ ਵਿੱਚ ਮੌਤ ਦਾ ਗਿਆਨ ਪ੍ਰਕਾਸ਼ ਹੋ ਜਾਵੇਗਾ।

ਸੱਚੇ ਦਰ ਦਾ ਭੀਖਕ ਭਿਖਾਰੀ

ਹਰਿਬੰਸ ਸਿੰਘ

(ਭਾਈ ਸਾਹਿਬ)

ਸਤੰਬਰ 26, 2011

ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ।

# ਭੂਮਿਕਾ

ਗਿਆਨੀ ਹਰਿਬੰਸ ਸਿੰਘ ਜੀ ਇਕ ਉਘੇ ਲਿਖਾਰੀ, ਗੁਰਮਤਿ ਅਤੇ ਗੁਰਬਾਣੀ ਦੇ ਪ੍ਰਸਿਧ ਵਿਆਖਿਆਕਾਰ ਹਨ। ਸਭ ਤੋਂ ਵੱਧ, ਉਹ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਟੀਕ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ" ਜੋ ਇਕ ਯਾਦਗਾਰੀ ਕਾਰਜ ਹੈ, ਲਗ ਭਗ ਸੰਪੂਰਨ ਕਰਨ ਵਾਲੇ ਹਨ। ਵਸੀਲੇ-ਰਹਿਤ ਕਿਸੇ ਇਕ ਇੱਕਲੇ ਵਿਅਕਤੀ ਦਾ, ਐਸੇ ਜ਼ਖ਼ੀਮ, ਅਨੁਭਵੀ ਤੇ ਦਾਰਸ਼ਨਿਕ ਕਾਰਜ ਨੂੰ, ਨਿਰਣਿਆਂ ਸਹਿਤ, ਨੇਪਰੇ ਚਾੜ੍ਹਨਾ, ਇਕ ਚਮਤਕਾਰ ਨਾ ਕਿਹਾ ਜਾਏ ਤਾਂ ਹੋਰ ਕੀ ਆਖੀਏ?

ਆਪ ਜੀ ਦੀਆਂ ਗੁਰਮਤਿ ਬਾਰੇ ਲਿਖੀਆਂ ਤੇ ਛੱਪੀਆਂ ਪੁਸਤਕਾਂ ਦੀ ਲੰਬੀ ਲੜੀ ਵਿੱਚੋਂ ਹੱਥਲੀ ਪੁਸਤਕ- ਮੌਤ ਕੀ ਹੈ? ਵੀ ਕਾਬਿਲੇ ਜ਼ਿਕਰ ਤਥਾ ਕਾਬਿਲੇ ਗ਼ੌਰ ਹੈ। ਵੀਚਾਰਵਾਨਾਂ ਨੇ ਸੰਸਾਰ ਵਿੱਚ ਵਰਤ ਰਹੀਆਂ ਦੋ ਹੋਣੀਆਂ 'ਰੱਬ ਤੇ ਮੌਤ' ਨੂੰ ਹੀ ਸੱਚ ਕਰਕੇ ਮੰਨਿਆ ਹੈ, ਬਾਕੀ ਸਭ ਕੂੜੋ ਕੂੜ। ਆਸਤਕਾਂ ਲਈ ਰੱਬ, ਵਧੇਰੇ ਕਰਕੇ, ਤਰਕ ਦੀ ਥਾਂ, ਅਨੁਭਵ ਤੇ ਵਿਸ਼ਵਾਸ਼ ਦੀ ਉਪਜ ਹੈ, ਜਦ ਕਿ ਮੌਤ, ਮਨੁੱਖ ਦੇ ਰੂਬਰੂ ਵਾਪਰ ਰਹੀ ਹਕੀਕਤ। ਪ੍ਰੰਤੂ, ਇਸ ਪ੍ਰਤੱਖ ਨਿਤ ਵਰਤਦੀ ਹੋਣੀ ਦੇ ਬਾਵਜੂਦ 'ਮੌਤ ਪਿਛੋਂ ਕੀ?' ਦੇ ਉਦਾਲੇ ਵੀ, ਵੱਡਾ ਗ਼ੈਬੀ ਤਾਣਾ-ਬਾਣਾ, ਤਣਿਆ ਹੋਣ ਕਾਰਨ, ਕਈ ਸੰਸੇ, ਤੇ ਪਰਸਪਰ ਮੱਤ-ਭੇਦ ਕਾਇਮ ਹਨ। ਉਦਾਹਰਣ ਵਜੋਂ ਨਾਸਤਕ ਜਗਤ, ਮੌਤ ਦੇ ਬਾਅਦ ਰੂਹ ਅਤੇ ਜੀਵਨ ਤੋਂ ਇਨਕਾਰੀ ਹੈ। ਮੋਟੇ ਤੌਰ ਉਤੇ ਉਹ ਐਲਾਨੀਆ ਦਾਅਵਾ ਕਰਦਾ ਹੈ ਕਿ :-

ਜ਼ਿੰਦਗੀ ਕਯਾ ਹੈ ? ਅਨਾਸਰ ਮੇਂ ਜ਼ਹੂਰਿ ਤਰਤੀਬ,
ਮੌਤ ਕਯਾ ਹੈ? ਇਨਹੀਂ ਅਸਜ਼ਾ ਕਾ ਪ੍ਰੇਸ਼ਾਂ ਹੋਨਾ ।

ਹਾਂ, ਆਸਤਕ ਜਗਤ, ਗੁਰਬਾਣੀ ਵਿੱਚ, ਆਤਮਾ, ਪਰਮਾਤਮਾ ਤੇ ਰੂਹ ਦੇ ਆਵਾਗਉਣ-ਸਿਧਾਂਤ ਦੇ ਸੱਚ ਦੀ ਗਵਾਹੀ ਇਉਂ ਭਰਦਾ ਹੈ:-

ੳ- ਮੌਤ ਜ਼ਿੰਦਗੀ ਕਾ ਇੱਕ ਵਕਫ਼ਾ ਹੈ, ਆਗੇ ਚਲੇਂਗੇ ਦਮ ਲੇਕਰ ।

ਅ- ਮੌਤ ਮੌਤ ਮੇਂ ਮੁਜ਼ਮਰ ਹੈ, ਰਾਜ਼ਿ ਜ਼ਿੰਦਗੀ, ਜ਼ਿੰਦਗੀ ਇਕ ਮੌਤ ਕਾ ਪੈਗ਼ਾਮ ਹੈ ।

ੲ- ਜ਼ਿੰਦਗੀ ਕਯਾ ਹੈ? ਫ਼ਰੇਬਿ ਆਰਜ਼ੂ। ਮੌਤ ਕਯਾ ਹੈ? ਜ਼ਿੰਦਗੀ ਕੀ ਜੁਸਤਜੂ ।

ਸ- ਮੌਤ ਹੈ ਇਕ ਲਫ਼ਜ਼ਿ ਬੇਮਾਅਨੀ, ਜਿਸ ਕੋ ਮਾਰਾ ਹਯਾਤ ਨੇ ਮਾਰਾ।

ਹ- ਮੌਤ ਸੇ ਬੜ ਕਰ ਨਹੀਂ, ਕੋਈ ਨਿਗ਼ਹਬਾਨਿ ਹਯਾਤ, ਤੁਝ ਕੋ ਯਿਹ ਨੁਕਤਾ ਸਮਝਨਾ ਭੀ ਹੈ, ਔਰ ਸਮਝਾਨਾ ਭੀ ।

ਕ- ਮੌਤ, ਤਜ਼ਦੀਦਿ ਹਯਾਤਿ ਜਾਵਦਾਂ ਕਾ ਨਾਮ ਹੈ,<br>ਖ਼ਵਾਬ ਕੇ ਪੜਦਾ ਮੇਂ ਬੇਦਾਰੀ ਕਾ ਇਕ ਪੈਗ਼ਾਮ ਹੈ ।

ਸੱਚ ਤਾਂ ਇਹ ਹੈ ਕਿ ਇਨਸਾਨ ਮੌਤ ਤੋਂ ਆਪਣੇ ਪਾਪਾਂ ਕਾਰਨ, ਭੈ-ਭੀਤ ਹੁੰਦਾ ਹੈ। ਸਿਆਣਿਆਂ ਦਾ ਕਥਨ ਹੈ ਕਿ ਜਿਸ ਦਾ ਹਿਸਾਬ ਠੀਕ ਠਾਕ ਹੈ, ਉਸ ਨੂੰ ਕੋਤਵਾਲ ਤੋਂ ਕਾਹਦਾ ਡਰ? ਗੁਰਬਾਣੀ ਇਸ ਹਕੀਕਤ ਨੂੰ ਇਉਂ ਸਪਸ਼ਟ ਕਰਦੀ ਹੈ:-

**ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥**

ਅੰਗਰੇਜ਼ੀ ਵਿੱਚ ਇਸ ਸੱਚ ਨੂੰ ਇਉਂ ਦ੍ਰਿੜ੍ਹਾਇਆ ਹੈ:-

- Ah ! what a sign of evil life, when death is seen so terrible.
- It is right living which prepares for safe or joyous dying.
- Be of good cheer about death & know this of a truth that no evil can happen to a good man either in life or after death.

ਸੋ, ਸਾਰੀ ਵੀਚਾਰ ਦਾ ਸਾਰ ਇਹ ਹੈ ਕਿ ਵਾਹਿਗੁਰੂ ਦੇ ਨਿਰਮਲ ਭਉ ਵਿੱਚ ਜੀਓ ਤੇ ਮੌਤ ਦੀ ਚਿੰਤਾ ਛੱਡ ਦਿਉ। ਮੌਤ ਤਾਂ ਨਵ-ਜੀਵਨ ਦਾਤੀ ਹੈ, ਤੇ ਬੁਢੇਪੇ ਦੇ ਦੁੱਖ ਨੂੰ ਕਾਟਨਹਾਰੀ ਹੈ।

ਗਿਆਨੀ ਜੀ ਨੇ ਪੁਸਤਕ ਦੇ ਦੂਜੇ ਭਾਗ ਵਿੱਚ ਕੁਝ ਧਾਰਮਿਕ ਤੇ ਸਮਾਜਿਕ ਲੇਖ ਵੀ ਲਿਖੇ ਹਨ ਅਤੇ ਸਭ ਦਾ ਆਧਾਰ ਗੁਰਬਾਣੀ ਵਿਚਲੇ ਸੱਚ ਨੂੰ ਬਣਾਇਆ ਹੈ।

ਸੋ, "ਗੁਰਬਾਣੀ ਦੇ ਚਾਨਣ ਵਿਚ" ਬਿਆਨਿਆ ਹਰ ਫ਼ਲਸਫ਼ਾ ਸੋਨਾ ਬਣ ਜਾਂਦਾ ਹੈ, ਅੰਮ੍ਰਿਤ ਹੋ ਥੀਂਦਾ ਹੈ । 'ਲੋਕ ਸੁਖੀਏ ਪਰਲੋਕ ਸੁਹੇਲੇ' ਥੀਵਨ ਲਈ ਮਨੁੱਖ ਨੂੰ ਜੇ ਕੋਈ ਆਜ਼ਮੂਦਾ ਨੁਸਖ਼ਾ ਕਾਰਗਰ ਹੈ ਤਾਂ ਉਹ ਹੈ ਗੁਰਬਾਣੀ, ਜਿਸ ਦੇ ਵਿਸਰਨ ਨਾਲ ਕੋਹੜੀ ਵਾਂਗ ਤੜਪੀਂਦਾ ਹੈ ।

ਆਖ਼ੀਰ ਵਿੱਚ, ਮੈਂ ਹਾਰਦਿਕ ਅਰਦਾਸਿ ਕਰਦਾ ਹਾਂ ਕਿ ਗਿਆਨੀ ਜੀ ਨੂੰ ਸਤਿਗੁਰੂ ਲੰਮੀ ਸਿਹਤ-ਮੰਦ ਦੀਰਘ ਆਯੂ ਪ੍ਰਦਾਨ ਕਰਨ, ਤਾਂ ਜੋ ਉਹ ਆਪਣੀਆਂ ਲਿਖਤਾਂ ਦੁਆਰਾ ਪੰਥ ਨੂੰ 'ਨਿਰਮਲ' ਤੇ 'ਨਿਆਰਾ' ਰਖਦੇ ਹੋਏ ਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ।

ਹਰਿਭਜਨ ਸਿੰਘ
(ਭਾਈ ਸਾਹਿਬ)
ਪ੍ਰਿੰਸੀਪਲ (ਰਿ:),

੨੧-੫-੧੯੯੪

੧੧੮੬, ੧੮-ਸੀ,
ਚੰਡੀਗੜ੍ਹ।

# ਸਾਵਧਾਨਤਾ

## (ਆਵਨ ਜਾਨ ਬਾਰੇ ਸੂਖ਼ਸ਼ਮ ਗਿਆਨ)

**ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥**
**ਆਸਾ ਮਨਸਾ ਪੂਰਨ ਹੋਵੈ,**
**ਪਾਵਹਿ ਸਗਲ ਨਿਧਾਨ ਗੁਰ ਸਿਉ॥੧॥** **[ਪੰਨਾ ੮੯੫**

ਮਨੁੱਖ ਆਪਣੇ ਜੀਵਨ ਨਿਰਬਾਹ ਲਈ ਬਹੁਤ ਕੁਝ ਇਕਠਾ ਕਰਦਾ ਹੈ, ਪਰ ਜੋ ਕੁਝ ਕਰਦਾ ਹੈ, ਉਹ ਅੰਤ ਸਮੇਂ ਨਾਲ ਨਿਭਣ ਵਾਲਾ ਨਹੀਂ ਹੁੰਦਾ। ਜੀਵ ਸੰਸਾਰਕ ਝਮੇਲਿਆਂ ਵਿਚ ਪੈ ਕੇ ਵਧੇਰੇ ਭਟਕਦਾ ਹੈ ਅਤੇ ਇਸੇ ਭਟਕਣਾ ਵਿਚ ਹੀ ਸਾਰਾ ਜੀਵਨ ਬਿਤੀਤ ਹੋ ਜਾਂਦਾ ਹੈ। ਸੰਸਾਰ ਵਿਚ ਅਜਿਹੇ ਵਿਰਲੇ ਹੀ ਸੇਵਕ ਜਨ ਹੁੰਦੇ ਹਨ ਜੋ ਗੁਰ ਸ਼ਬਦ ਨੂੰ ਵੀਚਾਰ ਕੇ ਨਿਰਲੇਪਤਾ ਵਿਚ ਮਗਨ ਰਹਿੰਦੇ ਹਨ। ਗੁਰਵਾਕ ਹਨ:-

**ੳ. ਐਸੇ ਜਨ ਵਿਰਲੇ ਸੰਸਾਰੇ ॥**
**ਗੁਰ ਸਬਦੁ ਵੀਚਾਰਹਿ, ਰਹਹਿ ਨਿਰਾਰੇ ॥**
**ਆਪਿ ਤਰਹਿ ਸੰਗਤਿ ਕੁਲ ਤਾਰਹਿ,**
**ਤਿਨ ਸਫਲ ਜਨਮੁ ਜਗਿ ਆਇਆ ॥** **[ਪੰਨਾ ੧੩੯**

**ਅ. ਐਸੇ ਜਨ ਵਿਰਲੇ ਜਗ ਅੰਦਰਿ,**
**ਪਰਖਿ ਖਜਾਨੈ ਪਾਇਆ ॥**
**ਜਾਤਿ ਵਰਨ ਤੇ ਭਏ ਅਤੀਤਾ,**
**ਮਮਤਾ ਲੋਭੁ ਚੁਕਾਇਆ ॥** **[ਪੰਨਾ ੧੩੪੫**

ਮਨੁੱਖ ਨੂੰ ਜੀਵਨ ਦੀ ਸਭ ਤੋਂ ਵੱਡੀ ਦੁਰਘਟਨਾ 'ਮੌਤ' ਜਾਪਦੀ ਹੈ ਕਿਉਂਕਿ ਜਦੋਂ ਇਸਦਾ ਮਾਤਾ-ਪਿਤਾ, ਭੈਣਾਂ-ਭਰਾਵਾਂ, ਮਿਤਰਾਂ-ਸਨਬੰਧੀਆਂ ਨਾਲੋਂ ਸਦੀਵੀ ਵਿਛੋੜ ਹੁੰਦਾ ਹੈ, ਤਦੋਂ ਸਾਰੀ ਉਮਰ ਦੀ ਕਮਾਈ, ਮਹਿਲ-ਮਾੜੀਆਂ, ਕਾਰਾਂ, ਕੋਠੀਆਂ, ਮਾਇਆ ਤੇ ਹੋਰ ਪਦਾਰਥਾਂ ਦੇ ਭੰਡਾਰ ਹਥੋਂ ਜਾਣ ਕਾਰਨ ਨਿਰਾਸ਼ ਹੋ ਜਾਂਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਮਨੁੱਖ ਜਦ ਆਪਣੇ ਜੀਵਨ-ਕਾਲ ਵਿਚ ਅਨੇਕ ਪ੍ਰਕਾਰ ਦੀ ਸਮਗ੍ਰੀ ਤੋਂ ਲਾਂਭੇ ਹੋਂਦਾ ਹੋਇਆ, ਜੀਵ ਜੰਤੂਆਂ ਨੂੰ ਮਰਦਾ ਵੇਖਦਾ ਹੈ ਤਾਂ ਇਸ ਦੇ ਮਨ

ਉਤੇ ਭਾਰੀ ਸੱਟ ਵਜਦੀ ਹੈ ਤੇ ਇਸ ਦੇ ਹਿਰਦੇ ਉਤੇ ਨਿਰੋਲ ਉਦਾਸੀ ਛਾ ਜਾਂਦੀ ਹੈ। ਜਦੋਂ ਇਹ ਸੋਚ-ਸਾਗਰ ਵਿਚ ਡੁੱਬ ਜਾਂਦਾ ਹੈ ਤਾਂ ਇਸ ਨੂੰ ਮਨ ਦੀ ਡੂੰਘਾਈ ਚੋਂ ਇਕ ਆਵਾਜ਼ ਸੁਣਾਈ ਦਿੰਦੀ ਹੈ:-

**ਮਾਇਆ ਧੰਧਾ ਧਾਵਣੀ, ਦੁਰਮਤਿ ਕਾਰ ਬਿਕਾਰ ॥**
**ਮੂਰਖੁ ਆਪੁ ਗਣਾਇਦਾ, ਬੂਝਿ ਨ ਸਕੈ ਕਾਰ ॥ [ਪੰਨਾ ੧੩੪੩**

ਮਨੁੱਖ ਆਪਣੇ ਵਲੋਂ ਜੀਵਨ ਵਿਚ ਪਰਿਵਰਤਨ ਲਿਆਉਣ ਲਈ ਜਤਨਸ਼ੀਲ ਹੁੰਦਾ ਹੈ ਪਰ 'ਪਉੜੀ ਛੁੜਕੀ ਫਿਰਿ ਹਾਥਿ ਨ ਆਵੈ, ਅਹਿਲਾ ਜਨਮੁ ਗਵਾਇਆ' (ਪੰਨਾ ੭੯੬) ਵਾਲੀ ਦੁਖਦਾਈ ਸ੍ਰੋਤ ਇਸ ਨੂੰ ਝੰਞੋੜਦੀ ਹੈ। ਇਸ ਤਰ੍ਹਾਂ ਇਹ ਆਪਣੇ ਕੀਤੇ ਪਾਪ ਕਰਮਾਂ ਦਾ ਪ੍ਰਾਸ਼ਚਿਤ ਕਰਦਾ ਹੈ:-

**ਸਬ ਰੋਜ ਗਸਤਮ ਦਰ ਹਵਾ, ਕਰਦੇਮ ਬਦੀ ਖਿਆਲ॥**
**ਗਾਹੇ ਨ ਨੇਕੀ ਕਰ ਕਰਦਮ,**
**ਮਮ ਈ ਚਿਨੀ ਅਹਿਵਾਲ॥ [ਪੰਨਾ ੭੨੧**

ਜਦੋਂ ਮਨੁੱਖ ਸ਼ਮਸਾਨ ਭੂਮੀ ਤੇ ਸੜਦੇ-ਬਲਦੇ ਮੁਰਦਿਆਂ ਨੂੰ ਵੇਖਦਾ ਹੈ ਤਾਂ ਇਹ ਆਪਣੇ ਅੰਦਰ ਇਕ ਬਹੁਤ ਡੂੰਘੀ ਪੀੜਾ ਮਹਿਸੂਸ ਕਰਦਾ ਹੈ। ਓਦੋਂ ਆਪਣੇ ਵਡੇ-ਵਡੇ ਰਿਸ਼ਤੇਦਾਰ ਜੋ ਸੰਸਾਰ ਤੋਂ ਸਦਾ ਲਈ ਚਲੇ ਗਏ ਹੁੰਦੇ ਹਨ, ਮਲਕੜੇ ਹੀ ਉਨ੍ਹਾਂ ਦੀ ਯਾਦ ਇਸ ਨੂੰ ਆ ਸਤਾਉਂਦੀ ਹੈ। ਫਿਰ ਮਨ ਨੂੰ ਧਰਵਾਸ ਦੇਣ ਲਈ ਬਾਬਾ ਫਰੀਦ ਜੀ ਦੇ ਬਚਨ ਚੇਤੇ ਆਉਂਦੇ ਹਨ:-

**ੳ. ਚਲਿ ਚਲਿ ਗਈਆ ਪੰਖੀਆਂ, ਜਿਨੀ ਵਸਾਏ ਤਲ ॥**
**ਸਰ ਭਰਿਆ ਭੀ ਚਲਸੀ, ਥਕੇ ਕਵਲ ਇਕਲ ॥੬੬॥**
**ਅ. ਫਰੀਦਾ ਕਿਥੈ ਤੈਡੇ ਮਾ ਪਿਆ, ਜਿਨੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ,**
**ਤੂੰ ਅਜੈ ਨ ਪਤੀਣੋਹਿ॥੭੩॥ [ਪੰਨਾ ੧੦੮੧**

ਪਰਸਪਰ ਵਿਛੋੜੇ ਵਿਚ ਦੁਖ ਤੋਂ ਬਿਨਾ ਹੋਰ ਕੁਝ ਨਹੀਂ ਹੁੰਦਾ। ਹਾਂ, ਜੇ ਇਹ ਵਿਛੋੜਾ ਸਾਈਆਂ ਜੀਉ ਦੀ ਯਾਦ ਹੋ ਨਿਬੜੇ ਤਾਂ ਜੀਵਨ ਵਿਚ ਬਿਰਹਾ ਜਾਗ ਪੈਂਦਾ ਹੈ:-

**ੳ. ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ,**

**ਸੋ ਤਨੁ ਜਾਣੁ ਮਸਾਨੁ ॥** **[ਪੰਨਾ ੧੩੭੯**

**ਅ. ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ ॥** **[ਪੰਨਾ ੧੧੦੦**

ਇਸ ਵਿਚ ਸੰਦੇਹ ਨਹੀਂ ਕਿ ਮਾਤਾ ਪਿਤਾ ਆਪਣੇ ਵਿਤ ਅਨੁਸਾਰ ਬਾਲ ਬਚਿਆਂ ਦੀ ਪਾਲਨਾ-ਪੋਸਣਾ, ਵਿਦਿਆ, ਵਿਆਹ ਆਦਿ ਕਾਰਜਾਂ ਨੂੰ ਨੇਪਰੇ ਚਾੜ੍ਹਨ ਵਿਚ ਕੋਈ ਕਸਰ ਨਹੀਂ ਰਹਿਣ ਦਿੰਦੇ ਅਤੇ ਕਹਿੰਦੇ ਹਨ 'ਪੁਤ੍ਰਾ ! ਤੂੰ ਜੀਉਂਦਾ ਰਹੇਂ, ਵਧੇ ਫੁੱਲੇ, ਮਹਾਰਾਜ ਤੈਨੂੰ ਬਹੁਤਾ ਧਨ ਦੇਵੇ, ਸੁਖੀ ਵਸੇਂ'। ਗੁਰਬਾਣੀ ਦੀ ਆਸੀਸ ਕਿਸੇ ਵਡਭਾਗੀ ਜੀਉੜੇ ਨੂੰ ਨਸੀਬ ਹੁੰਦੀ ਹੈ:-

**ਪੂਤਾ ! ਮਾਤਾ ਕੀ ਆਸੀਸ ॥**
**ਨਿਮਖ ਨ ਬਿਸਰਹੁ ਤੁਮ੍ ਕਉ ਹਰਿ ਹਰਿ ॥**
**ਸਦਾ ਭਜਹੁ ਜਗਦੀਸ ॥੧॥** **[ਪੰਨਾ ੪੯੬**

ਜੀਵਨ ਵਿਚ ਜਦ ਔਖੀ ਘੜੀ ਵਾਪਰਦੀ ਹੈ ਤਾਂ ਮਾਤਾ ਪਿਤਾ ਚੇਤੇ ਆਉਂਦੇ ਹਨ, ਉਨ੍ਹਾਂ ਦਾ ਪਿਆਰ ਤੇ ਦੀਦਾਰ ਕਈ ਯਾਦਾਂ ਨੂੰ ਸੁਰਜੀਤ ਕਰਦਾ ਹੈ। ਪਰ ਇਕ ਗਲ ਕਦੇ ਵੀ ਚੇਤੇ ਨਹੀਂ ਆਉਂਦੀ ਕਿ "ਅਸਾ ਭੀ ਓਥੈ ਜਾਣਾ"। ਜਦ ਮਨੁੱਖ ਸਰੀਰਕ ਤੌਰ ਤੇ ਕਾਫੀ ਕਮਜ਼ੋਰ ਹੋ ਜਾਂਦਾ ਹੈ, ਖਾਣ ਪੀਣ ਨਾਲੋਂ ਸੰਪਰਕ ਟੁੱਟ ਜਾਂਦਾ ਹੈ, ਨਾ-ਮੁਰਾਦ ਬੀਮਾਰੀ ਦੀ ਗ੍ਰਿਫਤ ਵਿਚ ਹੁੰਦਾ ਹੈ ਤਾਂ ਅਛੋਪਲੇ ਹੀ ਮੌਤ ਦਾ ਮਨਜ਼ਰ ਦ੍ਰਿਸ਼ਟੀ ਪੈਂਦਾ ਹੈ ਪਰ ਮਾਲਕ ਵਲ ਰੁਚੀ ਫਿਰ ਭੀ ਨਹੀਂ ਜਾਂਦੀ। ਜਦੋਂ ਆਮ ਲੋਕਾਂ ਨਾਲ ਮੇਲ-ਜੋਲ ਮੁੱਕ ਜਾਂਦਾ ਹੈ, ਫਿਰ ਮਨੁੱਖ ਦਾ ਬਹੁਤਾ ਧਿਆਨ ਆਪਣੇ ਸਰੀਰ ਵਲ ਹੀ ਜਾਂਦਾ ਹੈ, ਨਾਮ-ਸਿਮਰਨ ਵਲੋਂ ਫਿਰ ਵੀ ਥੋਥੇ ਦਾ ਥੋਥਾ ਹੀ ਰਹਿੰਦਾ ਹੈ। ਹਾਂ, ਜੀਵ ਦੀ ਸੁਰਤਿ ਦੁਨਿਆਵੀ ਧੰਧਿਆਂ ਤੋਂ ਫਿਰ ਵੀ ਮੁਕਤਿ ਨਹੀਂ ਹੁੰਦੀ। ਸਚ ਜਾਣੋ ਕਿ ਮਨੁੱਖ ਨੂੰ ਧੰਧੇ ਨੇ ਹੀ ਅੰਧਾ ਤੇ ਚੂਰਾ ਚੂਰਾ ਕੀਤਾ ਹੋਇਆ ਹੈ ਗੁਰਵਾਕ ਹਨ:-

**ਧੰਧੈ ਧਾਵਤ ਮਨੁ ਭਇਆ ਮਨੂਰਾ ॥...** **[ਪੰਨਾ ੧੦੪੨**

ਧੰਧੇ ਦੀ ਜਕੜ ਨੇ ਮਨੁੱਖ ਨੂੰ ਮਨੂਰ ਕਰ ਦਿਤਾ ਹੈ, ਮੋਹ ਦੀਆਂ ਤੰਦਾਂ ਤੁਟਦੀਆਂ ਹੀ ਨਹੀਂ। ਮਾਤਾ ਪਿਤਾ, ਆਪਣੇ ਪੁੱਤਰ ਦੀ ਮ੍ਰਿਤੂ ਦਾ ਦੁਖ ਨਾ ਸਹਾਰਦੇ ਹੋਏ ਆਪਣੇ ਦਿਲ ਦਾ ਉਬਾਲ

ਇਉਂ ਕਢਦੇ ਹਨ "ਓਇ ਲੋਕੋ! ਸਾਡਾ ਸ਼ੇਰ ਪੁੱਤਰ ਅਕਹਿ ਤੇ ਅਸਹਿ ਵਿਛੋੜਾ ਦੇ ਕੇ ਸਾਨੂੰ ਜੀਊਂਦਿਆਂ ਹੀ ਮਾਰ ਗਿਆ, ਇਸ ਨਾਲੋਂ ਚੰਗਾ ਸੀ ਕਿ ਸਾਡੀ ਮੌਤ ਪਹਿਲੇ ਹੋ ਜਾਂਦੀ।" ਗਲ ਕੀ, ਸਾਰਾ ਘਰ ਹੀ ਸੁੰਨਾ-ਸੁੰਨਾ ਲਗਣ ਲਗ ਜਾਂਦਾ ਹੈ। ਪੁੱਤਰ ਦੀਆਂ ਗਲਾਂ? ਪੁੱਤਰ ਦੇ ਕਪੜੇ ਤੇ ਹੋਰ ਨਿਸ਼ਾਨੀਆਂ ਵਲ ਜਦੋਂ ਝਾਤੀ ਮਾਰਦੇ ਹਨ ਤਾਂ ਜ਼ਾਰੋ-ਜ਼ਾਰ ਰੋਂਦੇ ਕੁਰਲਾਂਦੇ ਹਨ। ਜੁਆਨੀ ਦੀ ਮੌਤ ਉਤੇ ਮਾਨਸਿਕ ਸਥਿਤੀ ਤਣਾਅ ਭਰਪੂਰ ਹੋ ਜਾਂਦੀ ਹੈ ਜਦ ਕਿ ਬੁਢੇ ਦੀ ਮੌਤ ਤੇ ਇਤਨਾ ਸਦਮਾ ਮਹਿਸੂਸ ਨਹੀਂ ਹੁੰਦਾ। ਜੇ ਨੌਜਵਾਨ ਧੀ ਵਿਧਵਾ ਹੋ ਜਾਏ ਤਾਂ ਉਸ ਦਾ ਦੁਖ ਨਾ ਜੀਵਨ-ਭਰ ਭੁਲਦਾ ਹੈ, ਨਾ ਖਹਿੜਾ ਛਡਦਾ ਹੈ। ਗਲ ਕੀ, ਨਿਰੀ ਪਰੇਸ਼ਾਨੀ ਹੀ ਪਰੇਸ਼ਾਨੀ ਛਾਈ ਰਹਿੰਦੀ ਹੈ।

ਆਓ, ਹੁਣ ਦੂਜਾ ਪਖ ਵੇਖੀਏ ਤਾਂ ਜੋ ਸਹੀ ਅਰਥਾਂ ਵਿਚ ਜੀਵਤ ਭਾਵ ਤੋਂ ਮਰਨ ਦੀ ਜਾਚ ਆ ਜਾਏ। ਜਦੋਂ ਦ੍ਰਿਸ਼ਟੀਕੋਨ ਬਦਲ ਜਾਂਦਾ ਹੈ, ਗੁਰਮਤਿ ਜੀਵਨ ਦੀ ਜਾਚ ਆ ਜਾਂਦੀ ਹੈ ਓਦੋਂ ਦੁੱਖਾਂ ਦੇ ਬਦਲ ਵਿਖਾਈ ਨਹੀਂ ਦਿੰਦੇ:-

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ॥**

**[ਪੰਨਾ ੧੩੦੨**

ਇਸ ਵਿਚ ਸ਼ੱਕ ਨਹੀਂ ਕਿ ਪਰਵਾਰ ਤੋਂ ਜੀਵਨ-ਕਾਲ ਵਿਚ ਸਰੀਰਕ ਸੁੱਖ ਤੇ ਸਹੂਲਤਾਂ ਵੀ ਮਿਲਦੀਆਂ ਹਨ ਪਰ ਮਰਨ ਵੇਲੇ ਇਨ੍ਹਾਂ ਸੁਖਾਂ ਦੀ ਯਾਦ ਆਵਣੀ ਆਤਮਿਕ ਜੀਵਨ ਲਈ ਰੁਕਾਵਟ ਬਣ ਜਾਂਦੀ ਹੈ।

ਮੌਤ ਦੇ ਸੰਦਰਭ ਵਿਚ ਪਾਠਕਾਂ ਨਾਲ ਕੁਝ ਹੋਰ ਵੀਚਾਰ ਸਾਂਝੇ ਕਰਨੇ ਉਚਿਤ ਹੋਣਗੇ। ਜਦੋਂ ਕਿਸੇ ਨਸ਼ਈ ਅਥਵਾ ਪੱਕੇ ਸ਼ਰਾਬੀ ਦਾ ਦੇਹਾਂਤ ਹੋ ਜਾਂਦਾ ਹੈ ਤਾਂ ਓਦੋਂ ਸਮਾਜਿਕ ਮਾਹੌਲ ਆਪਣੀ ਕਿਸਮ ਦਾ ਦਿਖਾਈ ਦੇਂਦਾ ਹੈ। ਨਸ਼ਈ ਦਾ ਪਰਵਾਰ, ਬਾਹਰਮੁਖੀ ਰੋਂਦਾ ਪਿਟਦਾ ਤੇ ਧਾਹਾਂ ਮਾਰਦਾ ਹੈ ਪਰ ਉਸ ਦੀ ਅੰਦਰਲੀ ਸਥਿਤੀ ਕੁਝ ਹੋਰ ਹੁੰਦੀ ਹੈ। ਓਹ ਸਿਵਾਏ ਹੌਕੇ ਲੈਣ ਦੇ

ਆਪਣੇ ਮੂੰਹੋਂ ਹੋਰ ਕੁਝ ਨਹੀਂ ਉਬਾਸਰ ਸਕਦਾ, ਕਿਉਂਕਿ ਸਮਾਜ ਵਿੱਚ ਹਤਕ ਹੁੰਦੀ ਹੈ। ਪਰ ਆਪਣੇ ਦਿਲ ਨੂੰ ਧਰਵਾਸ ਦੇਣ ਲਈ ਲੋਕਾਂ ਦੇ ਸਾਹਮਣੇ ਇਹ ਕਹਿੰਦਾ ਹੈ ਕਿ ਜੋ ਕੁਝ ਹੋਇਆ ਉਹ ਮਾਲਕ ਦੇ ਹੁਕਮ ਵਿਚ ਹੀ ਹੋਇਆ ਹੈ, ਪਰ ਉਸ ਦਾ ਚੇਹਰਾ ਦੁਖਾਂ ਨਾਲ ਮੁਰਝਾਇਆ ਰਹਿੰਦਾ ਹੈ।

ਜੇ ਸੋਚੀਏ ਤਾਂ ਮੌਤ ਕਿਥੇ ਨਹੀਂ? ਇਸ ਦੀ ਸਾਰ ਉਸ ਆਤਮ-ਦਰਸੀ ਨੂੰ ਹੁੰਦੀ ਹੈ ਜਿਸ ਦੀ ਰਸਨਾ ਉਤੇ ਗੁਰੂ ਦੀ ਬਾਣੀ ਹੁੰਦੀ ਹੈ:-

**੧. ਆਵਨੁ ਜਾਨੁ ਇਕੁ ਖੇਲੁ ਬਨਾਇਆ ॥ [ਪੰਨਾ ੨੯੪**

**੨. ਉਦਕ ਸਮੁੰਦ ਸਲਲ ਕੀ ਸਾਖਿਆ, ਨਦੀ ਤਰੰਗ ਸਮਾਵਹਿਗੇ॥**
**ਸੁੰਨਹਿ ਸੁੰਨੁ ਮਿਲਿਆ ਸਮਦਰਸੀ, ਪਵਨ ਰੂਪ ਹੋਇ ਜਾਵਹਿਗੇ॥**
**ਬਹੁਰਿ ਹਮ ਕਾਹੇ ਆਵਹਿਗੇ ॥**
**ਆਵਨ ਜਾਨਾ ਹੁਕਮੁ ਤਿਸੈ ਕਾ,**
**ਹੁਕਮੈ ਬੁਝਿ ਸਮਾਵਹਿਗੇ॥ [ਪੰਨਾ ੧੧੦੩**

ਜੇ ਗਿਆਨ-ਚਖ਼ਸ਼ੂਆਂ ਰਾਹੀਂ ਵੇਖੀਏ ਤਾਂ ਸਾਰਾ ਬ੍ਰਹਮੰਡ, ਪ੍ਰਿਥਵੀ, ਸੂਰਜ, ਤਾਰਿਕਾ ਮੰਡਲ, ਪਹਾੜ, ਬਨਾਸਪਤੀ ਆਦਿ ਸਭ ਕੁਝ ਬਿਨਸਨਹਾਰ ਹੈ। ਜੇ ਇਹ ਬਿਨਸਨਹਾਰ ਹੈ ਤਾਂ ਇਸ ਦੇ ਤਲ ਉਤੇ ਰਹਿਣ ਵਾਲੇ ਜੀਵ ਕਿਵੇਂ ਕਾਲ ਦੇ ਜਾਲ ਤੋਂ ਬਚ ਸਕਦੇ ਹਨ? ਕੀ ਜੜ੍ਹ, ਕੀ ਚੇਤਨ ਸਭ ਕੁਝ ਨਾਸ਼ਮਾਨ ਹੈ। ਅਸਲ ਵਿਚ ਉਸ ਕਰਨਹਾਰ ਦੀ ਲੀਲਾ ਲਖੀ ਨਹੀਂ ਜਾ ਸਕਦੀ:-

**ਆਪਹਿ ਸੂਖਮ ਆਪਹਿ ਅਸਥੂਲਾ ॥**
**ਲਖੀ ਨ ਜਾਈ ਨਾਨਕ ਲੀਲਾ ॥੧॥ [ਪੰਨਾ ੨੫੦**

ਗੁਰੂ ਜੀ ਨੇ ਬਾਲਕ ਦੀ ਮੌਤ ਨੂੰ ਹੇਠ ਲਿਖੀ ਪਾਵਨ ਪੰਗਤੀ ਦੁਆਰਾ ਇਉਂ ਰੂਪਮਾਨ ਕੀਤਾ ਹੈ:-

**ਬਾਲਕੁ ਮਰੈ, ਬਾਲਕ ਕੀ ਲੀਲਾ॥**
**ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥**
**ਜਿਸ ਕਾ ਸਾ, ਸੋ ਤਿਨ ਹੀ ਲੀਆ॥**
**ਭੂਲਾ ਰੋਵਣਹਾਰਾ ਹੇ ॥ [ਪੰਨਾ ੧੦੨੨**

ਕਈ ਵਾਰੀ ਮਨੁੱਖ ਕਿਸੇ ਦੀ ਸ਼ਾਂਤਮਈ ਮੌਤ ਨੂੰ ਵੇਖ ਕੇ ਉਸਦੇ ਜੀਵਨ ਪ੍ਰਭਾਵ ਨੂੰ ਕਬੂਲਦਾ ਹੈ ਕਿਉਂਕਿ ਅਜਿਹੀ ਮੌਤ ਪੂਰੇ ਭਾਗਾਂ

ਦੀ ਨਿਸ਼ਾਨੀ ਅਥਵਾ ਨਾਮੀ ਪੁਰਸ਼ ਦੀ ਪ੍ਰਤੀਕ ਹੁੰਦੀ ਹੈ। ਨਾਮੀ ਪੁਰਸ਼ ਸਦਾ ਅਜਿਹੀ ਮੌਤ ਦੀ ਲੋਚਾ ਕਰਦਾ ਹੈ। ਅਸਲ ਵਿਚ ਮਨੁੱਖ ਨੂੰ ਮੌਤ ਦਾ ਗਿਆਨ ਹੀ ਨਹੀਂ ਹੁੰਦਾ, ਓਹ ਤਾਂ ਮੌਤ ਦੇ ਭਿਆਨਕ ਦੁਖ ਤੋਂ ਚਿੰਤਤ ਹੁੰਦਾ ਹੈ ਕਿਉਂਕਿ ਭਗਤ ਕਬੀਰ ਜੀ ਦੇ ਬਚਨ ਹਨ- "ਕਬੀਰ ਜਮ ਕਾ ਠੇਂਗਾ ਬੁਰਾ ਹੈ, ਉਹ ਨਹੀ ਸਹਿਆ ਜਾਇ" (ਪੰਨਾ ੧੩੬੮)। ਮਨ ਦੀ ਕਲਪਨਾ ਮਨੁੱਖ ਨੂੰ ਬਹੁਤ ਤੰਗ ਕਰਦੀ ਹੈ। ਬ੍ਰਹਮ-ਬ੍ਰਿਤੀ ਵਾਲੀਆਂ ਆਤਮਾਵਾਂ ਦੇ ਅੰਦਰ ਬੜਾ ਸਬਰ ਸੰਤੋਖ ਹੁੰਦਾ ਹੈ ਜਿਸ ਕਰਕੇ ਓਹ ਦੁਖ ਸੁਖ ਨੂੰ ਸਮਾਨ ਜਾਣਦੀਆਂ ਹਨ:-

**ਦੁਖ ਸੁਖ ਦੋਊ ਸਮ ਕਰਿ ਜਾਨੈ, ਬੁਰਾ ਭਲਾ ਸੰਸਾਰ ॥**
**ਸੁਧਿ ਬੁਧਿ ਸੁਰਤਿ, ਨਾਮਿ ਹਰਿ ਪਾਈਐ,**
**ਸਤ ਸੰਗਤਿ ਗੁਰ ਪਿਆਰ ॥੨॥** [ਪੰਨਾ ੧੨੫੬

ਸੰਸਾਰਕ-ਬ੍ਰਿਤੀ ਵਾਲੇ ਵਿਅਕਤੀਆਂ ਦੇ ਹਿਰਦੇ ਅੰਦਰ ਟਿਕਾਉ ਨਹੀਂ ਹੁੰਦਾ, ਕਿਉਂਕਿ ਉਨ੍ਹਾਂ ਦਾ ਖਾਣਾ-ਪੀਣਾ, ਸੌਣਾ-ਜਾਗਣਾ, ਉਠਣਾ-ਬੈਠਣਾ, ਹਸਣਾ-ਰੋਣਾ, ਗੁਰਮਤਿ ਜੀਵਨ ਦੇ ਪ੍ਰਤਿਕੂਲ ਹੁੰਦਾ ਹੈ। ਆਮ ਤੌਰ ਤੇ ਮਨੁੱਖ ਵਿਚ ਇਹ ਘਾਟ ਹੁੰਦੀ ਹੈ ਕਿ ਉਹ ਆਪਣੀਆਂ ਅੱਖਾਂ ਨਾਲ ਜੀਵ-ਰੂਪੀ ਵਣਜਾਰਿਆਂ ਦਾ ਸਰੀਰਕ ਚਲਾਣਾ ਵੇਖਦਾ ਹੈ ਪਰ ਆਪਣੀ ਵਾਰੀ ਤੋਂ ਅਚੇਤ ਹੋਣ ਕਾਰਨ ਵਿਸ਼ੇ ਵਿਕਾਰਾਂ ਦੀ ਗਾਰ ਚੋਂ ਬਾਹਰ ਹੀ ਨਹੀਂ ਨਿਕਲਦਾ। ਗੁਰਬਾਣੀ, ਜੀਵਨ-ਪਾਂਧੀ ਨੂੰ ਕਦਮ ਕਦਮ ਤੇ ਆਗਾਹ ਕਰ ਰਹੀ ਹੈ:-

**ਆਗੇ ਕਉ ਕਿਛੁ ਤੁਲਹਾ ਬਾਂਧਹੁ,**
**ਕਿਆ ਭਰਵਾਸਾ ਧਨ ਕਾ ॥** [ਪੰਨਾ ੧੩੫੩

ਪਰ ਜੀਵ ਦੁਨਿਆਵੀ ਰੂਪਾਂ ਰੰਗਾਂ ਤੇ ਹੋਰ ਮਾਇਕੀ ਧੰਧਿਆਂ ਵਿਚ ਬੁਰੀ ਤਰ੍ਹਾਂ ਖਚਿਤ ਹੈ। ਆਪਣੇ ਵਿਰਸੇ ਵਲੋਂ ਅਵੇਸਲਾ ਹੈ। ਇਸ ਲਈ ਇਸ ਦਾ ਵਿਕਾਸ ਨਹੀਂ ਹੋ ਰਿਹਾ। ਬਾਬਾ ਫਰੀਦ ਜੀ ਜੀਵ ਨੂੰ ਇਉਂ ਚੇਤੰਨ ਕਰਦੇ ਹਨ:-

**ਫਰੀਦਾ! ਜਾਂ ਤਉ ਖਟਣ ਵੇਲ,**
**ਤਾਂ ਤੂ ਰਤਾ ਦੁਨੀ ਸਿਉ ॥**

**ਮਰਗ ਸਵਾਈ ਨੀਹਿ,**
**ਜਾਂ ਭਰਿਆ ਤਾਂ ਲਦਿਆ ॥** [ਪੰਨਾ ੧੩੭੮

ਜੀਵ "ਪੂਰਬਿ ਲਿਖੇ ਡੇਹੁ, ਸਿ ਆਏ ਮਾਇਆ॥ ਚਲਣੁ ਅਜ ਕਿ ਕਲਿ, ਧੁਰਹੁ ਫੁਰਮਾਇਆ" (ਪੰਨਾ ੩੯੯) ਵਾਲਾ ਸੰਦੇਸ਼ ਹੀ ਨਹੀਂ ਚੇਤੇ ਕਰਦਾ, ਨਾ ਹੀ ਰਬ ਪ੍ਰਤੀ ਪੂਰਨ ਪ੍ਰਤੀਤੀ ਰਖਦਾ ਹੈ। ਇਸ ਲਈ ਇਹ ਸਹਜ ਅਵਸਥਾ ਪ੍ਰਾਪਤ ਕਰਨ ਤੋਂ ਵਾਂਝਿਆ ਜਾਂਦਾ ਹੈ। ਜਦ ਤਕ ਇਸ ਨੂੰ ਸਹਜ ਪਦ ਦੀ ਪ੍ਰਾਪਤੀ ਨਹੀਂ ਹੋਂਦੀ, ਓਦੋਂ ਤਕ ਇਹ ਊਰਾ ਤੇ ਅਧੂਰਾ ਹੀ ਰਹਿੰਦਾ, ਸਚ ਵਿਚ ਨਹੀਂ ਸਮਾਉਂਦਾ। ਗੁਰਵਾਕ ਹਨ:-

੧. **ਚਉਥੇ ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ॥** [ਪੰਨਾ ੬੮

੨. **ਮਨਿ ਪ੍ਰਤੀਤਿ ਨ ਆਈਆ, ਸਹਜਿ ਨ ਲਗੋ ਭਾਉ ॥**
**ਸਬਦੈ ਸਾਦੁ ਨ ਪਾਇਓ, ਮਨ ਹਠਿ ਕਿਆ ਗੁਣ ਗਾਇ ॥**
**ਨਾਨਕ, ਆਇਆ ਸੋ ਪਰਵਾਣੁ ਹੈ,**
**ਜਿ ਗੁਰਮੁਖਿ ਸਚਿ ਸਮਾਇ॥** [ਪੰਨਾ ੫੪੯

ਇਸ ਜਗਤ ਵਿਚ ਸਦਾ ਲਈ ਰਹਿਣਾ ਅਸੰਭਵ ਹੈ, ਇਸ ਲਈ ਅਜਿਹੀ ਕਾਂਖਿਆ ਰਖਣੀ ਵੀ ਮਹਾਂ ਮੂਰਖਤਾ ਹੈ। ਹਾਂ, ਜੇ ਕੋਈ ਜੀਵ ਇਸ ਸੰਸਾਰ ਤੇ ਆਪਣਾ ਨਾਮ ਸਦਾ ਲਈ ਅਮਰ ਰਖਣਾ ਚਾਹੁੰਦਾ ਹੈ ਤਾਂ ਉਹ ਗੁਰਬਾਣੀ ਦੇ ਦਰਸਾਏ ਮਾਰਗ ਨੂੰ ਅਪਨਾਏ। ਨਾਮ ਸਿਮਰਨ ਦੇ ਰੰਗ ਵਿਚ ਰੰਗਿਆ ਜਾਏ। ਜੀਊਂਦਾ ਕਿਹੜਾ ਹੈ? ਗੁਰਬਾਣੀ ਇਸ ਬਾਰੇ ਇਉਂ ਚਾਨਣ ਪਾਉਂਦੀ ਹੈ:-

**ਸੋ ਜੀਵਤ, ਜਿਹ ਜੀਵਤ ਜਪਿਆ ॥**
**ਪ੍ਰਗਟ ਭਏ, ਨਾਨਕ ਨਹ ਛਪਿਆ ॥** [ਪੰਨਾ ੨੫੪

ਸਾਰੰਗ ਕੀ ਵਾਰ ਮਹਲਾ ੪ (ਪੰਨਾ ੧੩੩੭) ਵਿਚ ਜੀਵਨ ਦਾ ਜੋ ਮਾਰਗ ਦਰਸ਼ਨ ਕੀਤਾ ਗਿਆ ਹੈ, ਬਿਲਕੁਲ ਸਾਰਥਕ ਤੇ ਸਪਸ਼ਟ ਹੈ:-

**ਨਾਮੁ ਸਲਾਹਨਿ ਨਾਮੁ ਮੰਨਿ, ਅਸਥਿਰੁ ਜਗਿ ਸੋਈ॥**
**ਹਿਰਦੈ ਹਰਿ ਹਰਿ ਚਿਤਵੈ, ਦੂਜਾ ਨਹੀ ਕੋਈ ॥**
**ਰੋਮਿ ਰੋਮਿ ਹਰਿ ਉਚਰੈ, ਖਿਨੁ ਖਿਨੁ ਹਰਿ ਸੋਈ ॥**
**ਗੁਰਮੁਖਿ ਜਨਮੁ ਸਕਾਰਥਾ, ਨਿਰਮਲੁ ਮਲੁ ਖੋਈ॥**
**ਨਾਨਕ, ਜੀਵਦਾ ਪੁਰਖੁ ਧਿਆਇਆ,**

**ਅਮਰਾ ਪਦੁ ਹੋਈ॥** **[ਪੰਨਾ ੧੨੪੭**

ਮਨਮੁਖੀ ਜੀਵ, ਐਂਵੇ ਭੰਭਲ ਭੂਸਿਆਂ ਵਿਚ ਪਿਆ ਹੋਇਆ ਆਪਣਾ ਰਤਨ-ਜਨਮ ਕਉਡੀਆਂ ਬਦਲੇ ਗਵਾ ਰਿਹਾ ਹੈ। ਨਾਮ ਬਾਣੀ ਦੇ ਅਧਿਐਨ ਤੋਂ ਬਿਨਾ ਜੋ ਮਨੁੱਖ ਦੇਖਾ-ਦੇਖੀ ਵਾਲਾ ਜੀਵਨ ਜੀਉਂਦਾ ਹੈ ਉਹ ਸਮਝੋ ਉਮਰ ਭਰ ਕੈਦ ਕਟਣ ਸਮਾਨ ਹੈ। ਇਸ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਸਾਧਨ ਹੈ, ਸਿਮਰਨ-ਸਾਧਨਾ, ਜਿਸ ਦੇ ਫਲਸਰੂਪ ਅੰਤ ਸਮੇਂ ਜੀਵ-ਜੋਤੀ ਅਵੱਸ਼ ਪਰਮ-ਜੋਤੀ ਵਿਚ ਲੀਨ ਹੋ ਸਕਦੀ ਹੈ।

ਜਿਸ ਜਗਿਆਸੂ ਨੂੰ 'ਅਸਾ ਭੀ ਓਥੈ ਜਾਣਾ' ਵਾਲਾ ਸੰਕਲਪ ਦ੍ਰਿੜ ਹੋ ਗਿਆ ਹੈ, ਸਮਝੋ, ਉਹ ਸਾਵਧਾਨ ਹੈ। ਉਹ ਆਪਣਾ ਜੀਵਨ ਸਵਾਰਨ ਤੇ ਸਫਲ ਕਰਨ ਹਿਤ ਅਰਦਾਸਿ ਕਰਨ ਵਿਚ ਇਉਂ ਲੀਨ ਹੋ ਜਾਂਦਾ ਹੈ:-

**ਕਾਮ ਕ੍ਰੋਧ ਲੋਭ ਝੂਠ ਨਿੰਦਾ,**
**ਇਨ ਤੇ ਆਪਿ ਛਡਾਵਹੁ ॥**
**ਇਹ ਭੀਤਰ ਤੇ ਇਨ ਕਉ ਡਾਰਹੁ,**
**ਆਪਨ ਨਿਕਟਿ ਬੁਲਾਵਹੁ॥੧॥**
**ਅਪੁਨੀ ਬਿਧਿ ਆਪਿ ਜਨਾਵਹੁ॥**
**ਹਰਿ ਜਨ ਮੰਗਲ ਗਾਵਹੁ॥੧॥ਰਹਾਉ॥**
**ਬਿਸਰੁ ਨਾਹੀ ਕਬਹੂ ਹੀਏ ਤੇ,**
**ਇਹਿ ਬਿਧਿ ਮਨ ਮਹਿ ਪਾਵਹੁ ॥**
**ਗੁਰੁ ਪੂਰਾ ਭੇਟਿਓ ਵਡਭਾਗੀ,**
**ਜਨ ਨਾਨਕ ਕਤਹਿ ਨ ਧਾਵਉ ॥੨॥੩॥੩੧॥** **[ਪੰਨਾ ੬੧੭**



# ਜਾਗਹੁ ਜਾਗਹੁ ਸੂਤਿਹੋ.....

**ਦੁਨੀਆ ਹੁਸੀਆਰ, ਜਾਗਤ ਮੁਸੀਅਤ ਹਉ ਰੇ ਭਾਈ ॥**
**ਨਿਗਮ ਹੁਸਿਆਰ ਪਹਰੂਆ, ਦੇਖਤ ਜਮ ਲੈ ਜਾਈ॥**
**[ਪੰਨਾ ੬੭੨**

ਮੋਹ-ਮਾਇਆ ਅਤੇ ਅਗਿਆਨਤਾ ਦੀ ਨੀਂਦ ਵਿਚ ਸੁਤੇ ਪਏ ਸੰਸਾਰੀ ਜੀਆਂ ਨੂੰ ਗੁਰੂ ਨਾਨਕ ਦੇਵ ਜੀ ਪਾਤਿਸ਼ਾਹ ਇਕ ਹੋਕੇ ਰਾਹੀਂ ਸੁੰਦਰ ਤੇ ਪ੍ਰਤੱਖ ਪ੍ਰਮਾਣਾਂ ਰਾਹੀਂ ਗੁਰਮਤਿ ਜੀਵਨ-ਸੇਧ ਬਖ਼ਸ਼ ਕੇ ਜਗਾ ਰਹੇ ਹਨ:-

**ਜੈਸੇ ਗੋਇਲਿ ਗੋਇਲੀ, ਤੈਸੇ ਸੰਸਾਰਾ ॥**
**ਕੂੜ ਕਮਾਵਹਿ ਆਦਮੀ, ਬਾਂਧਹਿ ਘਰ ਬਾਰਾ ॥੧॥**
**ਜਾਗਹੁ ਜਾਗਹੁ ਸੂਤਿਹੋ, ਚਲਿਆ ਵਣਜਾਰਾ॥੧॥ ਰਹਾਉ॥**
**[ਪੰਨਾ ੪੧੮**

ਇਸ ਸ਼ਬਦ ਵਿਚ ਜੋ ਗਿਆਨ-ਭੂਮਿਕਾ ਗੁਰੂ ਸਾਹਿਬ ਨੇ ਨਿਬਾਹੀ ਹੈ, ਉਹ ਕਮਾਲ ਦਰਜੇ ਦੀ ਹੈ। ਹੇ ਜੀਵ ਰੂਪੀ ਵਣਜਾਰਿਓ ! ਜੇ ਪ੍ਰਲੋਕ ਨੂੰ ਜਾਂਦਾ ਹੋਇਆ ਕੋਈ ਪ੍ਰਾਣੀ ਸੰਪਦਾ (ਮਾਲ-ਦੌਲਤ) ਆਪਣੇ ਨਾਲ ਲੈ ਚਲਿਆ ਹੈ ਤਾਂ ਤੁਸੀ ਵੀ ਉਸ ਨੂੰ ਵੇਖ ਕੇ ਜਿਤਨਾ ਦਿਲ ਕਰੇ ਮਾਲ-ਧਨ ਇਕੱਠਾ ਕਰ ਲਵੋ, ਪਰ ਉਹ ਤਾਂ ਖ਼ਾਲੀ ਹੱਥ ਜਾ ਰਿਹਾ ਹੈ, ਤੁਸੀਂ ਵੀ ਖ਼ਾਲੀ ਹੱਥ ਹੀ ਜਾਉਗੇ। ਸਿਆਣੇ ਬਣੋ, ਅਵਗਣਾਂ ਨੂੰ ਤਿਆਗ ਕੇ ਆਤਮਿਕ ਗੁਣ ਵਿਹਾਝੋ। ਸੰਸਾਰ ਦੇ ਹਰੇਕ ਕਾਰ-ਵਿਹਾਰ ਵਿਚ ਵਾਧਾ-ਘਾਟਾ ਬਣਿਆ ਹੋਇਆ ਹੈ, ਪਰ ਨਾਮ ਦੇ ਵਾਪਾਰ ਵਿਚ ਘਾਟੇ ਲਈ ਕੋਈ ਥਾਂ ਨਹੀਂ, ਨਿਰਾ ਲਾਹਾ ਹੀ ਲਾਹਾ ਹੈ। ਇਸ ਲਈ, ਕੱਚਾ ਧਨ ਸੰਚ ਕੇ ਮੂਰਖ ਨਾ ਬਣੋ। ਸਾਰੇ ਸ਼ਬਦ ਦੇ ਸਾਰੰਸ਼ ਸਿਧਾਂਤ ਨੂੰ ਆਪਣੇ ਪਲੇ ਬੰਨ੍ਹੋ:-

**ਧਰਮ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥**
**ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥ [ਪੰਨਾ ੪੧੮**

ਜਿਹੜਾ ਜੀਵ ਮਾਇਆ-ਮੋਹ ਅਤੇ ਅਗਿਆਨਤਾ ਦੀ ਗੂਹੜੀ ਨੀਂਦ ਵਿਚ ਮਦ-ਹੋਸ਼ ਸੁਤਾ ਪਿਆ ਹੈ, ਅੱਖਾਂ ਹੀ ਨਹੀਂ ਖੋਲ੍ਹਦਾ ਭਾਵ ਸੰਸਾਰ ਨੂੰ ਗਿਆਨ ਚਖਸ਼ੂਆਂ ਨਾਲ ਨਹੀਂ ਵੇਖਦਾ, ਉਸ ਦੇ ਜੀਵਨ ਵਿਚ ਕਿਵੇਂ ਬਦਲਾਓ ਆ ਸਕਦਾ ਹੈ? ਜਿਸ ਨੂੰ ਇਹ ਗਿਆਨ ਹੀ ਨਹੀਂ ਕਿ ਮੈਂ ਰਾਹੀ (ਮੁਸਾਫਰ) ਹਾਂ, ਰਾਤ ਕਟ ਕੇ ਅਗੇ ਚਲਾ ਜਾਣਾ ਹੈ, ਮੈਂ ਸੰਸਾਰ ਰੂਪੀ ਸਰਾਂ ਵਿੱਚ ਕੇਵਲ ਰਾਤ ਕਟਣੀ ਹੈ ਤੇ ਅਗੇ ਟੁਰ ਜਾਣਾ ਹੈ। ਫਿਰ ਅਜ ਜਾਂ ਕਲ ਇਹ ਸਰੀਰ ਛੱਡਣਾ ਹੀ ਹੈ:-

**ਪੂਰਬਿ ਲਿਖੇ ਡੇਹ, ਸਿ ਆਏ ਮਾਇਆ ॥**
**ਚਲਣੁ ਅਜਿ ਕਿ ਕਲ, ਧੁਰਹੁ ਫੁਰਮਾਇਆ ॥** [ਪੰਨਾ ੩੬੯

ਫਿਰ, ਮੈਂ ਮੋਹ ਰੂਪੀ ਚਿਕੜ ਵਿਚ ਕਿਉਂ ਫਸਾਂ? ਇਹ ਸੰਸਾਰ ਤਾਂ ਤ੍ਰਿਸ਼ਨਾ ਰੂਪੀ ਅਗ ਨਾਲ ਭਰੀ ਹੋਈ ਕੋਠੀ ਹੈ, ਜਿਹੜਾ ਇਸ ਵਿਚ ਪੈਂਦਾ ਹੈ, ਉਹ ਸੜ ਜਾਂਦਾ ਹੈ। ਜਿਵੇਂ ਗੁਰ ਵਾਕ ਹਨ:-

**ਏਹੁ ਸੰਸਾਰੁ ਤਿਸੈ ਕੀ ਕੋਠੀ, ਜੋ ਪੈਸੈ ਸੋ ਗਰਬਿ ਜਰੈ ॥**
[ਪੰਨਾ ੧੦੧੬

ਇਹ ਪਾਵਨ ਵਾਕ ਪੜ੍ਹ ਕੇ ਵੀ ਜੀਵ ਸਚੁ ਰੂਪ ਮਾਰਗ ਤੇ ਨਹੀਂ ਚਲਦਾ। ਮੌਤ ਅਟੱਲ ਹੈ, ਇਸ ਸਚਾਈ ਨੂੰ ਸਦਾ ਯਾਦ ਰਖਣਾ ਹੀ ਸਿਆਣਪ ਹੈ। ਨਾ ਕਿਸੇ ਦਾ ਬੁਰਾ ਮੰਗਣਾ, ਨਾ ਕਿਸੇ ਦਾ ਬੁਰਾ ਸੋਚਣਾ, ਅਤੇ ਨਾ ਕਿਸੇ ਦਾ ਬੁਰਾ ਕਰਨਾ ਹੈ । ਸ਼ੇਖ਼ ਫਰੀਦ ਜੀ ਦੇ ਬਚਨਾਂ ਨੂੰ ਅਪਨਾਉਣਾ ਹੈ:-

**ਫਰੀਦਾ, ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ॥੭੮॥**
[ਪੰਨਾ ੧੩੮੧

ਜਿਹੜਾ ਜੀਵ ਦੂਜੇ ਦੇ ਗੁਣ ਵੇਖ ਕੇ ਖੁੱਸ਼ ਹੋਵੇ, ਉਸ ਨੂੰ ਨਮਸਕਾਰ ਕਰੋ ਅਤੇ ਮਨ ਵਿਚ ਨਿੰਮਰਤਾ ਧਾਰੋ, ਪਰ ਕਿਸੇ ਦੇ ਸ਼ੁਭ ਗੁਣ ਵੇਖ ਕੇ ਸੜੋ ਨਾਹ, ਮੌਤ ਤੋਂ ਚੇਤੰਨ ਰਹੁ:-

**ਨਹ ਬਾਰਿਕ, ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ॥** [ਪੰਨਾ ੨੫੪

ਗੁਰਦੇਵ ਪਿਤਾ ਜੀ, ਜਗਿਆਸੂ ਨੂੰ ਜੀਵਨ-ਅਗਵਾਈ ਲਈ

ਬਹੁਤ ਸੁੰਦਰ ਸੇਧ ਬਖ਼ਸ਼ਿਸ਼ ਕਰ ਰਹੇ ਹਨ:-

**੧. ਲਾਹੇ ਕਾਰਣਿ, ਆਇਆ ਜਗਿ ॥**
**ਹੋਇ ਮਜੂਰੁ ਗਇਆ, ਠਗਾਇ ਠਗਿ ॥** [ਪੰਨਾ ੯੩੧

**੨. ਆਇਓ ਲਾਭੁ ਲਾਭਨ ਕੈ ਤਾਈ,**
**ਮੋਹਨਿ ਠਗਉਰੀ ਸਿਉ ਉਲਝਿ ਪਹਾ ॥**
**ਕਾਚ ਬਾਦਰੈ ਲਾਲੁ ਖੋਈ ਹੈ, ਫਿਰਿ ਇਹੁ ਅਉਸਰੁ ਕਦਿ ਲਹਾ॥** [ਪੰਨਾ ੧੨੦੩

ਜਿਸ ਮਨੁੱਖ ਦੇ ਮਨ ਦੀਆਂ ਵਾਸ਼ਨਾਵਾਂ, ਤ੍ਰਿਸ਼ਨਾਵਾਂ ਦਾ ਹੀ ਅਭਾਵ ਨਹੀਂ ਹੋਇਆ, ਉਹ ਮਨੁੱਖ ਸੰਸਾਰ ਰੂਪੀ ਬਿਖਮ ਸਾਗਰ ਤੋਂ ਕਿਵੇਂ ਪਾਰ ਹੋ ਸਕਦਾ ਹੈ? ਦੁੱਖ ਦੀ ਗਲ ਇਹ ਹੈ ਕਿ ਮਨੁੱਖ ਬਹੁਤਾ ਜੀਵਣ ਦੀ ਆਸ ਹੀ ਨਹੀਂ ਛਡਦਾ ਜਦੋਂ ਕਿ ਸਤਿਗੁਰੂ ਫੁਰਮਾਉਂਦੇ ਹਨ ਕਿ ਇਹ ਵੀਚਾਰ ਛਡ ਦਿਓ ਕਿਉਂਕਿ ਆਪਣੀ ਇਛਾ ਅਨੁਸਾਰ ਨਾ ਕੋਈ ਜੀਵ ਸੰਸਾਰ ਦੇ ਤਲ ਤੇ ਸਦਾ ਲਈ ਜਿੰਦਾ ਰਹਿ ਸਕਦਾ ਹੈ, ਨਾ ਕੋਈ ਆਪਣੀ ਮਰਜ਼ੀ ਨਾਲ ਇਸ ਲੋਕ ਤੋਂ ਪਰਲੋਕ ਜਾ ਸਕਦਾ ਹੈ। ਗੁਰਬਾਣੀ ਦੇ ਪਾਵਨ ਫੁਰਮਾਨ ਹਨ:-

**ੳ- ਜਾ ਆਏ ਤਾ ਤਿਨਹਿ ਪਠਾਏ,**
**ਚਾਲੇ ਤਿਨੈ ਬੁਲਾਇ ਲਇਆ ॥** [ਪੰਨਾ ੯੦੭

**ਅ- ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥** [ਪੰਨਾ ੪੭੨

**ੲ- ਇਹੁ ਤਉ ਰਚਨੁ ਰਚਿਆ ਕਰਤਾਰਿ ॥**
**ਆਵਤ ਜਾਵਤ ਹੁਕਮਿ ਅਪਾਰਿ ॥** [ਪੰਨਾ ੮੯੫

ਭਗਤ ਕਬੀਰ ਜੀ, ਪ੍ਰਾਣੀ ਨੂੰ ਸਮਝਾਉਂਦੇ ਹਨ ਕਿ ਤੂੰ ਬਾਰਿਕ ਤੋਂ ਬਿਰਧ ਹੋ ਗਿਆ ਹੈਂ, ਫਿਰ ਵੀ ਤੂੰ ਹੋਰ ਜੀਵਨ ਦੀ ਆਸ ਰਖੀ ਬੈਠਾਂ ਹੈਂ। ਤੈਨੂੰ ਪੱਤਾ ਹੀ ਨਹੀਂ, ਜਮ ਤੇਰੇ ਸੁਆਸਾਂ ਦੀ ਪੂੰਜੀ ਵਲ ਵੇਖ ਰਿਹਾ ਹੈ, ਕਿਸ ਵੇਲੇ ਇਹ ਸੁਆਸ ਮੁਕਣ ਤੇ ਮੈਂ ਬਾਸ਼ੇ ਵਾਂਗ ਜਾ ਝਪਟਾਂ। ਭਗਤ ਜੀ ਚੇਤੰਨ ਕਰਦੇ ਹਨ:-

**ਜੀਵਨੈ ਕੀ ਆਸ ਕਰਹਿ, ਜਮ ਨਿਹਾਰੈ ਸਾਸਾ ॥**
**ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ ॥** [ਪੰਨਾ ੪੯੧

ਲੋੜ ਤਾਂ ਹੈ ਜੀਵਨ-ਬਾਜ਼ੀ ਵਿਚ ਪਾਸਾ ਢਾਲਣ ਦੀ, ਭਾਵ ਨਾਮ-ਸਿਮਰਨ ਕਰਕੇ ਮਨੁੱਖਾ ਜਨਮ ਦੀ ਬਾਜ਼ੀ ਜਿਤਣ ਦੀ। ਸੋ, ਭਗਤ ਕਬੀਰ ਜੀ ਆਪਣੀ ਰਚਨਾ ਵਿਚ ਨਾਮ ਧਨ ਲੁਟਣ ਲਈ

ਉਤਸ਼ਾਹ ਜਨਕ ਸੇਧ ਦਿੰਦੇ ਹਨ:-

**ਕਬੀਰ, ਲੂਟਨਾ ਹੈ ਤ ਲੂਟਿ ਲੈ, ਰਾਮ ਨਾਮ ਹੈ ਲੂਟਿ ॥**
**ਫਿਰਿ ਪਾਛੈ ਪਛੁਤਾਹਗੇ, ਪ੍ਰਾਨ ਜਾਹਿੰਗੇ ਛੂਟਿ॥੪੧॥**

[ਪੰਨਾ ੧੩੬੬

ਸ੍ਰੀ ਗੁਰੂ ਰਾਮਦਾਸ ਜੀ ਨੇ 'ਵਣਜਾਰਾ' ਸਿਰਲੇਖ ਵਾਲੀ ਬਣੀ ਅੰਦਰ ਵੀ ਅਜਿਹੀ ਅਤਿ ਸੁੰਦਰ ਸੇਧ ਬਖ਼ਸ਼ਿਸ਼ ਕੀਤੀ ਹੈ:-

**ਜਬ ਲਗੁ ਜੋਬਨਿ ਸਾਸੁ ਹੈ, ਤਬ ਲਗੁ ਨਾਮੁ ਧਿਆਇ ॥**
**ਚਲਦਿਆ ਨਾਲਿ ਹਰਿ ਚਲਸੀ, ਹਰਿ ਅੰਤੇ ਲਏ ਛਡਾਇ॥**

[ਪੰਨਾ ੮੨

ਜਿਸ ਮਨ ਵਿਚ ਸ਼ਬਦ ਤੇ ਸੁਰਤਿ ਦਾ ਸੰਗਮ ਤਾਲ-ਮੇਲ ਨਹੀਂ, ਉਥੇ ਨਾਮ ਰੱਸ ਪੈਦਾ ਨਹੀਂ ਹੋ ਸਕਦਾ ਕਿਉਂਕਿ ਮਨੁੱਖੀ ਮਨ ਕਾਮ-ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੇ ਪ੍ਰਭਾਵ ਨਾਲ ਆਪਣਾ ਸੰਤੁਲਨ ਖੋਹ ਬੈਠਦਾ ਹੈ ਜਿਸ ਕਰਕੇ ਨਾਮ ਰੂਪੀ ਵਖਰ ਦੀ ਸੰਭਾਲ ਕਰਨੋਂ ਰਹਿ ਜਾਂਦਾ ਹੈ। ਮਨੁੱਖੀ ਮਨ ਦਾ ਝੁਕਾਉ ਮਨੋਰੰਜਨ ਵਲ ਹੋਣ ਕਾਰਨ ਜੀਵ ਮੌਤ ਨੂੰ ਭੁਲਾਅ ਦਿੰਦਾ ਹੈ, ਅਯਾਸ਼ੀ ਵਲ ਵਧੇਰੇ ਖਚਿਤ ਹੁੰਦਾ ਹੈ। ਮਨ ਨੂੰ ਜਗਾਉਣ ਲਈ ਜਿਥੇ ਸਤੋ ਗੁਣੀ ਭੋਜਨ ਦੀ ਲੋੜ ਹੈ, ਉਥੇ ਰਬੀ-ਭੈ, ਭਰੋਸੇ ਤੇ ਭਜਨ ਬੰਦਗੀ ਨਾਲ ਪਿਆਰ ਪਾਉਣ ਦੀ ਲੋੜ ਹੈ। ਅਜੇਹੀ ਸ਼ਕਤੀ ਲੋੜੀਂਦਾ ਮਨੋ-ਬਲ ਪਰਦਾਨ ਕਰਨ ਦੇ ਸਮਰਥ ਹੁੰਦੀ ਹੈ।

ਸਚ ਜਾਣੋ, ਮਨ ਨੂੰ ਜਗਾਉਣ ਦੀ ਨਿਸ਼ਾਨੀ ਜੋ ਗੁਰਦੇਵ ਪਿਤਾ ਜੀ ਨੇ ਦਸੀ ਹੈ ਓਹੀ ਜੀਵਨ ਦਾ ਮੂਲ ਹੈ ਜਿਵੇਂ ਕਿ ਭਾ. ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਵਰਨਣ ਕੀਤੀ ਹੈ:-

**ਮਨ ਜਾਗੇ ਕੀ ਇਹੈ ਨਿਸ਼ਾਨੀ ॥**
**ਉਰਿ ਲਾਗੈ ਪ੍ਰਿਅ ਅੰਮ੍ਰਿਤ ਬਾਨੀ ॥**

ਮਨੁੱਖ ਉਤੇ ਜੋ ਸਰੀਰਕ ਇੰਦ੍ਰਿਆਂ ਦਾ ਦਬ-ਦਬਾ ਹੈ, ਉਸ ਨੇ ਮਨੁੱਖ ਦਾ ਜੀਵਨ ਬੇ-ਰੱਸਾ ਤੇ ਨਿ-ਸੱਤਾ ਕਰ ਦਿਤਾ ਹੈ। ਅਗਿਆਨ ਅਵਸਥਾ ਵਿਚ ਜੋ ਕੁਝ ਪ੍ਰਤੀਤ ਹੁੰਦਾ ਹੈ, ਉਹ ਸਤਿ ਨਹੀਂ ਹੁੰਦਾ ਹੈ। ਜਦੋਂ ਮੋਹ ਦਾ ਢਾਰਸ ਟੁੱਟ ਜਾਏ, ਮੇਰ-ਤੇਰ, ਮੁੱਕ ਜਾਏ ਫਿਰ ਗਿਆਨ ਅਵਸਥਾ ਵਿਚ ਪੈਰ ਧਰੀਦਾ ਹੈ, ਅਤੇ ਓਦੋਂ

ਇਹ ਸੰਸਾਰ, ਪਰਤੱਖ ਰਬ ਦਾ ਰੂਪ ਦਿਖਾਈ ਦੇਣ ਲਗ ਜਾਂਦਾ ਹੈ:-

**ੳ. ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥** [ਪੰਨਾ ੯੨੨

**ਅ. ਸਭੁ ਗੋਬਿੰਦੁ ਹੈ, ਸਭੁ ਗੋਬਿੰਦ ਹੈ ॥**
**ਗੋਬਿੰਦ ਬਿਨੁ ਨਹੀ ਕੋਈ ॥**
**ਸੂਤ ਏਕੁ ਮਣਿ ਸਤ ਸਹੰਸ ਜੈਸੇ,**
**ਓਤਿ ਪੋਤਿ ਪ੍ਰਭ ਸੋਈ ॥** [ਪੰਨਾ ੪੮੫

ਆਤਮ-ਵਿਸ਼ੈਣੀ ਮਤਿ ਉਤਮ ਤੇ ਉਚੀ ਕਹੀ ਜਾਂਦੀ ਹੈ ਜੋ ਸਤਿ ਤੇ ਅਸੱਤ ਦਾ ਸਹੀ ਨਿਰਣਾ ਕਰਨ ਦੇ ਸਮਰਥ ਹੁੰਦੀ ਹੈ । ਸਚੀ ਪ੍ਰੀਤਿ, ਝੂਠੀ ਪ੍ਰੀਤਿ ਨਾਲ ਕਦੇ ਵੀ ਨਹੀਂ ਜੁੜ ਸਕਦੀ, ਜਿਵੇਂ ਕਿ ਟੁੱਟਾ ਹੋਇਆ ਸ਼ੀਸ਼ਾ ਗਾਰੇ ਨਾਲ ਨਹੀਂ ਜੋੜਿਆ ਜਾ ਸਕਦਾ । ਇਸੇ ਤਰ੍ਹਾਂ, ਮਨ ਨੂੰ ਜਗਾਅ ਕੇ ਇਹ ਸਮਝਾਉਣ ਦੀ ਲੋੜ ਹੈ ਕਿ ਜਿਹੜਾ ਮਨੁੱਖ ਬਾਹਰਲੈਂ ਬਾਣੇ ਤੋਂ ਬੜਾ ਚੰਗਾ ਦਿਸਦਾ ਹੈ, ਬਗੁਲ-ਸਮਾਧੀ ਲਾਉਂਦਾ ਹੈ, ਉਹ ਵਿਹਾਰ ਦਾ ਖੋਟਾ ਬੜ-ਬੋਲਾ ਤੇ ਪਖੰਡੀ ਹੁੰਦਾ ਹੈ, ਨਾਮ ਅਭਿਆਸੀ ਨਹੀਂ ਹੁੰਦਾ।

ਜੇ ਸੋਚੀਏ, ਤਾਂ ਸਾਡੇ ਜੀਵਨ ਦੀ ਸੱਤਾ, ਸੁਆਸਾਂ ਦੇ ਅਧੀਨ ਹੈ ਜਿਵੇਂ ਕਿ ਬਾਣੀ ਵਿਚ ਵੀ ਜ਼ਿਕਰ ਆਉਂਦਾ ਹੈ:-

**ਹਮ ਆਦਮੀ ਹਾਂ ਇਕ ਦਮੀ, ਮੁਹਲਤਿ ਮਹਤੁ ਨ ਜਾਣਾ ॥**
**ਨਾਨਕ ਬਿਨਵੈ, ਤਿਸੈ ਸਰੇਵਹੁ, ਜਾ ਕੇ ਜੀਅ ਪਰਵਾਣਾ ॥੧॥**
**ਅੰਧੇ ਜੀਵਨਾ ਵੀਚਾਰਿ,**
**ਦੇਖਿ ਕੇਤੇ ਕੇ ਦਿਨਾ ॥੧॥ ਰਹਾਉ॥** [ਪੰਨਾ ੬੬੦

ਸੁਆਸ ਮਾਨੋ ਇਕ ਸ਼ਕਤੀਸ਼ਾਲੀ ਰਾਸਿ ਹੈ, ਜਿਸ ਨੂੰ ਮੁਖ ਰਖ ਕੇ ਜਗਿਆਸੂ ਗੁਰੂ ਚਰਨਾਂ ਵਿਚ ਪ੍ਰੇਮ੍ਭਰੀ ਜੋਦੜੀ ਕਰਦਾ ਹੈ:-

**ਸਾਹਿ ਸਾਹਿ, ਤੁਝੁ ਸੰਮਲਾ, ਕਦੇ ਨ ਵਿਸਾਰੇਉ ॥**
**ਜਿਉ ਜਿਉ ਸਾਹਿਬੁ ਮਨਿ ਵਸੈ, ਗੁਰਮੁਖਿ ਅੰਮ੍ਰਿਤੁ ਪੇਉ ॥**
[ਪੰਨਾ ੨੦

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੫ ਭਗਤਾਂ ਦੀ ਬਾਣੀ ਦਰਜ ਹੈ ਜਿਨ੍ਹਾਂ ਵਿਚ ਭਗਤ ਸੂਰਦਾਸ ਜੀ ਦੀ ਕੇਵਲ ਇਕ ਪੰਗਤੀ ਦਾ 'ਸਿਰਲੇਖ' ਹੈ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ'। ਸ੍ਰੀ

ਗੁਰੂ ਅਰਜਨ ਦੇਵ ਜੀ ਨੇ ਭਗਤ ਸੂਰਦਾਸ ਜੀ ਨੂੰ ਸੰਬੋਧਨ ਕਰਕੇ ਸਾਰੰਗ ਰਾਗ ਵਿਚ ਇਕ ਸ਼ਬਦ ਉਚਾਰਨ ਕੀਤਾ ਹੈ, ਜਿਸ ਦੀ ਅੰਤਲੀ ਪੰਗਤੀ ਵਿਚ 'ਸੂਰਦਾਸ' ਦਾ ਨਾਮ ਹੈ । ਪਰ ਇਸ ਸ਼ਬਦ ਉਤੇ 'ਮਹਲਾ ੫' ਦੀ ਮੁਹਰ ਛਾਪ ਸਪਸ਼ਟ ਕਰਦੀ ਹੈ ਕਿ ਇਹ ਪੰਚਮ ਗੁਰਦੇਵ ਜੀ ਦਾ ਰਚਿਤ ਹੈ। ਸ਼ੰਕੇ ਦੀ ਨਵਿਰਤੀ ਲਈ ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) ਪੋਥੀ ਦਸਵੀਂ:-

**ਸਾਰੰਗ ਮਹਲਾ ੫ ਸੂਰਦਾਸ**
**ੴ ਸਤਿਗੁਰ ਪ੍ਰਸਾਦਿ ॥**
**ਹਰਿ ਕੇ ਸੰਗ ਬਸੇ ਹਰਿ ਲੋਗ ॥**
**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ,**
**ਅਨਦ ਸਹਜ ਧੁਨਿ ਝੋਕ ॥੧॥ ਰਹਾਉ॥**
**ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ ॥**
**ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ ॥੧॥**
**ਸਿਆਮ ਸੁੰਦਰ ਤਜਿ ਆਨ ਜੁ ਚਾਹਤ,**
**ਜਿਉ ਕੁਸਟੀ ਤਨਿ ਜੋਕ॥**
**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ,**
**ਦੀਨੋ ਇਹ ਪਰਲੋਕ ॥੨॥੧॥੮॥** **[ਪੰਨਾ ੧੨੫੩**

ਉਪਰੋਕਤ ਸ਼ਬਦ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਦੀ ਬੰਦਗੀ ਕਰਨ ਵਾਲੇ ਜਗਿਆਸੂ ਪ੍ਰਭੂ-ਪ੍ਰੇਮ ਦੇ ਵਸ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਅੰਦਰੋਂ ਦੁਨਿਆਵੀ ਲਾਲਸਾਵਾਂ ਤੇ ਵਾਸ਼ਨਾਵਾਂ ਦਾ ਅਭਾਵ ਹੋ ਜਾਂਦਾ ਹੈ। ਤੱਤ ਇਹ ਹੈ ਕਿ ਬੇਮੁਖਾਂ ਦੀ ਸੰਗਤ ਛਡ ਕੇ ਹਰੀ-ਪਿਆਰਿਆਂ ਦੀ ਸੰਗਤ ਕਰਨ ਸਦਕਾ ਪਦਾਰਥਾਂ ਦੀ ਲਾਲਸਾ ਜੋ ਜੋਕਾਂ ਵਾਂਗੂੰ ਚਿਮੜ ਜਾਂਦੀ ਹੈ ਉਸ ਦਾ ਅੰਤ ਹੋ ਜਾਂਦਾ ਹੈ। ਜਿਸ ਦਾ ਮਨ ਪ੍ਰਭੂ ਪਰਾਇਣ ਹੋ ਜਾਂਦਾ ਹੈ, ਲਿਵ ਲਗ ਜਾਂਦੀ ਹੈ, ਉਸ ਨੂੰ ਕੋਈ ਰੋਗ ਸੋਗ ਨਹੀਂ ਵਿਆਪ ਸਕਦਾ, ਕਿਉਂਕਿ ਉਸ ਦੀ ਮੇਰ-ਤੇਰ ਮਿਟ ਜਾਂਦੀ ਹੈ ਤੇ ਉਹ ਸਾਈਂ ਵਿਚ ਅਭੇਦ ਹੋ ਜਾਂਦਾ ਹੈ। ਜੁੜੇ ਹੋਏ ਮਨ ਦੀ ਅਜਿਹੀ ਅਵਸਥਾ ਹੁੰਦੀ ਹੈ:-

**ਇਹ ਬਿਧਿ ਹੈ ਮਨੁ ਜੋਗਨੀ ॥**
**ਮੋਹ ਸੋਗੁ ਰੋਗੁ ਲੋਗੁ ਨ ਬਿਆਪੈ,**

**ਤਹ ਹਰਿ ਹਰਿ ਹਰਿ ਰਸ ਭੋਗਨੀ ॥** [ਪੰਨਾ ੮੮੩

ਸੰਸਾਰ ਵਿਚ ਵਿਚਰ ਰਹੇ ਸਾਧਾਰਨ ਮਨੁੱਖਾਂ ਦੀ ਗਲ ਤਾਂ ਇਕ ਪਾਸੇ ਰਹੀ ਵਡੇ ਵਡੇ ਰਾਜਿਆਂ ਤੇ ਭੂਮੀਆਂ ਦੀ ਮਾਇਕ-ਤ੍ਰਿਸ਼ਨਾ ਨਹੀਂ ਬੁਝਦੀ :-

**ਵਡੇ ਵਡੇ ਰਾਜਨ ਅਰੁ ਭੂਮਨ, ਤਾਕੀ ਤ੍ਰਿਸਨ ਨ ਬੂਝੀ ॥**
**ਲਪਟਿ ਰਹੇ ਮਾਇਆ ਰੰਗ ਮਾਤੇ, ਲੋਚਨ ਕਛੂ ਨ ਸੂਝੀ॥੧॥**
[ਪੰਨਾ ੬੭੨

ਮਾਇਆ-ਮੋਹ ਅਤੇ ਅਗਿਆਨਤਾ ਦੀ ਨੀਂਦ ਵਿਚ ਸੁਤੇ ਹੋਇਆਂ ਨੂੰ ਕੇਵਲ ਤੇ ਕੇਵਲ ਗੁਰਬਾਣੀ ਦਾ ਗਿਆਨ ਹੀ ਜਗਾ ਸਕਦਾ ਹੈ, ਬਾਕੀ ਤਾਂ ਅਲਪਗ ਜੀਵਾਂ ਦੀਆਂ ਬੇਲੋੜੀਆਂ ਕਲਪਿਤ ਗਲਾਂ ਸਚ ਦੇ ਮਾਰਗ ਉਤੇ ਚਲਾਉਣ ਲਈ ਸਹਾਇਕ ਨਹੀਂ ਹੋ ਸਕਦੀਆਂ। ਜਦੋਂ ਜਗਿਆਸੂ ਗੁਰਦੇਵ ਪਿਤਾ ਜੀ ਦਾ ਆਗਿਆਕਾਰੀ ਬਣ ਜਾਂਦਾ ਹੈ ਤਾਂ ਉਸ ਨੂੰ ਸੋਝੀ ਆਉਂਦੀ ਹੈ:-

**ਕਚਾ ਰੰਗ ਕਸੁੰਭ ਕਾ, ਥੋੜੜਿਆ ਦਿਨ ਚਾਰਿ ਜੀਉ ॥**
**ਵਿਣੁ ਨਾਵੈ ਭ੍ਰਮਿ ਭੁਲੀਆ, ਠਗਿ ਮੁਠੀ ਕੂੜਿਆਰ ਜੀਉ ॥**
[ਪੰਨਾ ੭੫੧

ਇਸ ਲਈ, ਓਹ ਹੋਰ ਹੀਲੇ-ਵਸੀਲੇ ਛੱਡ ਕੇ ਗੁਰਬਾਣੀ ਦੇ ਓਟ-ਆਸਰੇ ਸੁਤੇ ਹੋਏ ਮਨ ਨੂੰ ਜਗਾਉਣ ਲਈ ਜਤਨਸ਼ੀਲ ਹੁੰਦਾ ਹੈ। ਸਚ ਪੁਛੋ ਤਾਂ ਹਿਰਦੇ ਰੂਪੀ ਘਰ ਵਿਚ ਓਹੀ ਮਨੁੱਖ ਜਾਗਦਾ ਹੈ ਜਿਸ ਉਤੇ ਪ੍ਰਭੂ ਆਪਣੀ ਦਇਆ-ਮਇਆ, ਕਿਰਪਾ ਕਰਦਾ ਹੈ। ਆਓ, ਸੁਤੇ ਹੋਏ ਮਨ ਨੂੰ ਗੁਰਬਾਣੀ ਰਾਹੀਂ ਇਉਂ ਜਗਾਈਏ:-

੧. **ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ ॥**
**ਏਹੁ ਕੁਟੰਬ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥**
**ਸਾਥਿ ਤੇਰੈ ਚਲੈ ਨਾਹੀ, ਤਿਸ ਨਾਲਿ ਕਿਉ ਚਿਤੁ ਲਾਈਐ ॥**
**ਐਸਾ ਕੰਮ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥**
**ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥**
**ਕਹੈ ਨਾਨਕ, ਮਨ ਪਿਆਰੇ, ਤੂ ਸਦਾ ਸਚੁ ਸਮਾਲੇ ॥੧੧॥**
[ਪੰਨਾ ੯੧੮

੨. **ਜਾਗੁ ਰੇ ਮਨ ! ਜਾਗਨਹਾਰੇ ॥**
**ਬਿਨੁ ਹਰਿ, ਅਵਰੁ ਨ ਆਵਸਿ ਕਾਮਾ,**

ਝੂਠਾ ਮੋਹੁ ਮਿਥਿਆ ਪਸਾਰੇ ॥ [ਪੰਨਾ ੩੮੭

੩. ਜਾਗ ਲੇਹੁ ਰੇ ਮਨਾ ! ਜਾਗ ਲੇਹੁ, ਕਹਾ ਗਾਫਲ ਸੋਇਆ ॥
ਜੋ ਤਨੁ ਉਪਜਿਆ ਸੰਗ ਹੀ,
ਸੋ ਭੀ ਸੰਗਿ ਨ ਹੋਇਆ॥੧॥ਰਹਾਉ॥
ਮਾਤ ਪਿਤਾ ਸੁਤ ਬੰਧ ਜਨ, ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ, ਡਾਰਿ ਆਗਨਿ ਮੈ ਦੀਨਾ ॥੧॥
ਜੀਵਤ ਲਉ ਬਿਉਹਾਰੁ ਹੈ, ਜਗ ਕਉ ਤੁਮ ਜਾਨਉ ॥
ਨਾਨਕ, ਹਰਿ ਗੁਨ ਗਾਇ ਲੈ, ਸਭ ਸੁਫਨ ਸਮਾਨਉ ॥੨॥੨॥
[ਪੰਨਾ ੭੨੭

੪. ਕਹਾ ਕਰਹਿ ਰੇ ਖਾਟਿ ਖਾਟੁਲੀ ॥
ਪਵਨ ਅਫਾਰ ਤੋਰ ਚਾਮਰੋ,
ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ਰਹਾਉ॥
ਊਹੀ ਤੇ ਹਰਿਓ ਊਹਾ ਲੇ ਧਰਿਓ,
ਜੈਸੇ ਬਾਸਾ ਮਾਸ ਦੇਤ ਝਾਟੁਲੀ ॥
ਦੇਵਨਹਾਰੁ ਬਿਸਾਰਿਓ ਅੰਧੁਲੇ,
ਜਿਉ ਸਫਰੀ ਉਦਰੁ ਭਰੈ, ਬਹਿ ਹਾਟੁਲੀ ॥੧॥
ਸਾਦ ਬਿਕਾਰ ਬਿਕਾਰ ਝੂਠ ਰਸ, ਜਹ ਜਾਨੋ ਤਹ ਭੀਰ ਬਾਟੁਲੀ॥
ਕਹੁ ਨਾਨਕ ਸਮਝ ਰੇ ਇਆਨੇ,
ਆਜੁ ਕਾਲਿ ਖੁਲੈ ਤੇਰੀ ਗਾਠੁਲੀ॥੨॥੩੮॥ ॥੬੧॥[ਪੰ. ੧੨੧੬

੫. ਜੋ ਦਿਨ ਆਵਹਿ, ਸੋ ਦਿਨ ਜਾਹੀ ॥
ਕਰਨਾ ਕੂਚ ਰਹਨੁ ਥਿਰੁ ਨਾਹੀ ॥
ਸੰਗੁ ਚਲਤ ਹੈ, ਹਮ ਭੀ ਚਲਨਾ ॥
ਦੂਰਿ ਗਵਨੁ, ਸਿਰ ਊਪਰਿ ਮਰਨਾ ॥੧॥
ਕਿਆ ਤੂ ਸੋਇਆ ਜਾਗੁ ਇਆਨਾ ॥
ਤੈ ਜੀਵਨੁ ਜਗਿ, ਸਚੁ ਕਰਿ ਜਾਨਾ ॥ਰਹਾਉ॥ [ਪੰਨਾ ੭੯੩

ਜਿਨ੍ਹਾਂ ਮਨੁੱਖਾਂ ਨੂੰ ਜੀਵਨ ਦੀਆਂ ਕਦਰਾਂ ਕੀਮਤਾਂ ਦਾ ਹੀ ਗਿਆਨ ਨਹੀਂ, ਉਨ੍ਹਾਂ ਦੀ ਰੁਚੀ ਧਰਮ ਵਾਲੇ ਪਾਸੇ ਕਿਵੇਂ ਜਾ ਸਕਦੀ ਹੈ? ਜਿਹੜੇ ਮਨੁੱਖ ਦਿਨ ਰਾਤ ਨਸ਼ਿਆਂ ਦੀ ਗ੍ਰਿਫਤ ਵਿਚ ਰਹਿੰਦੇ ਹਨ, ਓਹ ਕਿਸੇ ਨੂੰ ਆਤਮਿਕ ਸੁਖ ਦੀ ਨੀਂਦ ਵਿਚ ਸੌਣਾ ਕਿਵੇਂ ਸਿਖਾ ਸਕਦੇ ਹਨ? ਮਾਲਕ ਦੀ ਮਿਹਰ ਤੋਂ ਬਿਨਾਂ ਜੀਵਨ-ਜਾਗ੍ਰਤੀ ਨਸੀਬ ਹੋਣੀ ਸੰਭਵ ਹੀ ਨਹੀਂ। ਜਿਨ੍ਹਾਂ ਉਤੇ

ਗੁਰ-ਪਰਮੇਸ਼ਰ ਜੀ ਦੀ ਪੂਰਨ ਕਿਰਪਾ ਹੁੰਦੀ ਹੈ, ਉਨ੍ਹਾਂ ਦਾ ਹੀ ਹਿਰਦਾ ਨਾਮ-ਰੱਸ ਨਾਲ ਭਰਪੂਰ ਹੁੰਦਾ ਹੈ । ਓਹ ਨੀਂਦ ਨੂੰ ਤਿਲਾਂਜਲੀ ਦੇ ਕੇ ਸਹਜ-ਅਵਸਥਾ ਵਿਚ ਵਿਚਰ ਕੇ ਰਬੀ-ਸਿਫਤਾਂ ਵਿਚ ਰੰਗੇ ਜਾਂਦੇ ਹਨ:-

**ਸਹਜੇ ਜਾਗੈ, ਸਹਜੇ ਸੋਵੈ ॥**
**ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥** [ਪੰਨਾ ੬੪੬

ਆਮ ਤੌਰ ਤੇ ਡਾਕਟਰ ਲੋਕ ਪੂਰੀ ਨੀਂਦ ਨੂੰ ਅਰੋਗਤਾ ਦੀ ਨਿਸ਼ਾਨੀ ਦਸਦੇ ਹਨ। ਜਿਨ੍ਹਾਂ ਨੂੰ ਨੀਂਦ ਨਹੀਂ ਆਉਂਦੀ ਉਨ੍ਹਾਂ ਨੂੰ ਨੀਂਦ ਆਉਣ ਦੀਆਂ ਗੋਲੀਆਂ ਖਾਣ ਲਈ ਪ੍ਰੇਰਦੇ ਹਨ, ਪਰ ਭਗਤਾਂ ਦੀ ਅਵਸਥਾ ਕੁਝ ਹੋਰ ਹੈ, ਕਿਉਂਕਿ ਉਹ ਸਦਾ ਸਾਈਂ ਦੀ ਹਜ਼ੂਰੀ ਵਿਚ ਜਾਗਦੇ ਰਹਿੰਦੇ ਹਨ। ਉਹ ਮਸਤ- ਉਲ-ਮਸਤ ਰਹਿੰਦੇ ਹਨ। ਉਨ੍ਹਾਂ ਲਈ ਸੌਣਾ ਤੇ ਜਾਗਣਾ ਇਕ ਸਮਾਨ ਹੈ :-

**ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣੁ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ, ਸੇ ਪੂਰੇ ਪੁਰਖ ਪਰਧਾਨ ॥**
[ਪੰਨਾ ੩੧੩

ਭਾ.ਸ. ਗੁਰਦਾਸ ਜੀ ਨੇ ਪੂਰਨ ਗੁਰਸਿਖ ਦੀ ਅਵਸਥਾ ਵਲ ਇਸ਼ਾਰਾ ਕਰਦੇ ਹੋਏ ਉਸ ਦੇ ਜੀਵਨ ਬਾਰੇ ਇਉਂ ਸੰਕੇਤ ਕੀਤਾ ਹੈ:

**ਨਾ ਤਿਸੁ ਭੁਖ ਨਾ ਨੀਦ, ਨ ਖਾਣਾ ਸੋਵਣਾ ॥** [ਵਾਰ ੩-੧੮

ਮਨ ਨੂੰ ਜਾਗਣ ਲਈ ਸੁਚੇਤ ਕਰਨਾ ਹਰੇਕ ਜਗਿਆਸੂ ਦਾ ਫਰਜ਼ ਹੈ। ਜਦੋਂ ਸਨਬੰਧੀ ਦੀ ਮੌਤ ਹੋ ਜਾਏ, ਸਸਕਾਰ ਤੇ ਜਾਣਾ ਹੋਵੇ, ਤਾਂ ਮਨੁੱਖ ਸਾਰੇ ਕੰਮ ਧੰਧੇ ਛੱਡ ਕੇ ਨੜੋਏ ਨਾਲ ਟੁਰ ਪੈਂਦਾ ਹੈ, ਕਿਸੇ ਕੰਮ-ਕਾਰ ਦੀ ਪਰਵਾਹ ਨਹੀਂ ਕਰਦਾ। ਉਹ ਸ਼ਮਸ਼ਾਨ ਭੂਮੀ ਦਾ ਵਾਤਾਵਰਨ ਵੇਖ ਕੇ ਚੰਦ ਮਿੰਟਾਂ ਲਈ ਸੋਚਾਂ ਵਿਚ ਪੈ ਜਾਂਦਾ ਹੈ ਪਰ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥੧॥" (ਪੰਨਾ ੧੧੦੨) ਦੇ ਸਨਮੁਖ ਆਪਣਾ-ਆਪਾ ਗੁਰੂ-ਸਮਰਪਿਤ ਨਹੀਂ ਕਰਦਾ। ਘਰ ਆ ਕੇ ਓਹੀ ਸੰਸਾਰ, ਓਹੀ ਪਰਵਾਰ, ਓਹੀ ਖਾਣਾ ਪੀਣਾ ਹਸਣਾ, ਓਹੀ ਦੁਖਾਂ-ਸੁਖਾਂ ਦੀ ਗਿਣਤੀ ਵਿਚ ਫਿਰ ਲਪੇਟਿਆ ਜਾਂਦਾ ਹੈ। ਇਸ ਲਈ, 'ਜਾਗਹੁ ਜਾਗਹੁ ਸੂਤਿਹੁ,

ਚਲਿਆ ਵਣਜਾਰਾ' ਵਾਲੀ ਆਵਾਜ਼ ਜੀਵ ਰੂਪੀ ਵਣਜਾਰੇ ਦੇ ਕੰਨਾਂ ਵਿੱਚ ਸਰਕਦੀ ਹੀ ਨਹੀਂ। ਜ਼ਰਾ ਸੋਚੋ, ਜਿਥੇ ਮਾਨਸਿਕ ਜਾਗ੍ਰਤੀ ਨਹੀਂ, ਅਜਿਹੇ ਜੀਵਨ ਵਿਚ ਪ੍ਰਵਰਤਨ ਜਾਂ ਪ੍ਰਫੁਲਤ ਹੋਣ ਦੀ ਕਿਵੇਂ ਆਸਾ ਰਖੀ ਜਾ ਸਕਦੀ ਹੈ?

ਅੰਤ ਵਿੱਚ, ਇਹ ਗਲ ਵੀ ਪਾਠਕਾਂ ਦੇ ਧਿਆਨ ਵਿਚ ਲਿਆਉਣੀ ਜ਼ਰੂਰੀ ਸਮਝਦਾ ਹਾਂ ਕਿ ਇਹ ਜਾਗਣਾ ਤੇ ਸੌਣਾ ਨਿਰਾ ਸਰੀਰਕ ਨਹੀਂ, ਇਹ ਕਈ ਤਰ੍ਹਾਂ ਦਾ ਹੈ ਜਿਵੇਂ ਕਿ ਭਗਤ ਕਬੀਰ ਜੀ ਨੇ ਬਸੰਤੁ ਰਾਗੁ ਵਿਚ ਵਰਨਣ ਕੀਤਾ ਹੈ। ਜੋ ਪ੍ਰਾਣੀ ਗੁਰੂ ਦੁਆਰਾ ਗਿਆਨ ਵਿਚ ਜਾਗਦਾ ਹੈ, ਉਸ ਦਾ ਜਾਗਣਾ ਸ੍ਰੇਸ਼ਟ ਹੈ:-

**ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥**

[ਪੰਨਾ ੧੧੯੪

ਸੋ, 'ਗਾਵੀਐ, ਸੁਣੀਐ, ਮਨ ਰਖੀਐ ਭਾਉ' ਦੇ ਅਨੁਆਈ ਬਣ ਕੇ "ਦੁਖ ਪਰਹਰ ਸੁਖ ਘਰ ਲੈ ਜਾਇ" ਦੇ ਭਾਗੀ ਬਣਿਆਂ ਹੀ ਇਹ ਅਮੋਲਕ ਜੀਵਨ ਯਾਤਰਾ ਸਫਲ ਹੁੰਦੀ ਹੈ:-

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ, ਮਿਲੇ ਸਾਧਾ॥੧॥ ਰਹਾਉ ਦੂਜਾ॥**

[ਪੰਨਾ ੬੮੭



# ਬਾਬਾ ਬੋਲਤੇ, ਤੇ ਕਹਾ ਗਏ....

**ਰੇ ਮਨ ਤੇਰੋ ਕੋਇ ਨਹੀ, ਖਿੰਚਿ ਲੇਇ ਜਿਨਿ ਭਾਰੁ ॥**
**ਬਿਰਖ ਬਸੇਰੋ ਪੰਖਿ ਕੋ, ਤੈਸੋ ਇਹੁ ਸੰਸਾਰੁ ॥੧॥** [ਪੰਨਾ ੩੩੭

ਜਦੋਂ ਕੋਈ ਮਨੁੱਖ ਚਲਾਣਾ ਕਰ ਜਾਂਦਾ ਹੈ ਜਾਂ ਕਿਸੇ ਵਸਤੂ ਦਾ ਵਿਛੋੜਾ ਹੋ ਜਾਂਦਾ ਹੈ, ਸੁਭਾਵਿਕ ਹੀ ਚੇਤਨਾ ਚੋਂ ਜੋ ਨਿਕਲਦਾ ਹੈ ਤਾਂ ਮਨੁੱਖ ਦੂਜੇ ਪਾਸੋਂ ਪੁਛਦਾ ਹੈ-'ਕਹਾਂ ਗਏ?'। ਗੁਰਬਾਣੀ ਵਿੱਚ ਅਜੇਹੀ ਸ਼ੈਲੀ ਵਾਲੇ ਕਈ ਹੋਰ ਸ਼ਬਦ ਵੀ ਮਿਲਦੇ ਹਨ। ਜਿਵੇਂ:-

**੧. ਕਹਾ ਸੁ ਖੇਲ ਤਬੇਲਾ ਘੋੜੇ, ਕਹਾ ਭੇਰੀ ਸਹਨਾਈ ॥**
**ਕਹਾ ਸੁ ਤੇਗਬੰਦ ਗਾਡੇ ਰੜਿ, ਕਹਾ ਸੁ ਲਾਲ ਕਵਾਈ ॥**
**ਕਹਾ ਸੁ ਆਰਸੀਆ ਮੁਹ ਬੰਕੇ, ਐਥੈ ਦਿਸਹਿ ਨਾਹੀ ॥੧॥...**
**ਕਹਾਂ ਸੁ ਘਰ ਦਰ ਮੰਡਪ ਮਹਲਾ, ਕਹਾ ਸੁ ਬੰਕ ਸਰਾਈ ॥**
**ਕਹਾਂ ਸੁ ਸੇਜ ਸੁਖਾਲੀ ਕਾਮਣਿ, ਜਿਸੁ ਵੇਖਿ ਨੀਦ ਨ ਪਾਈ ॥**
**ਕਹਾ ਸੁ ਪਾਨ ਤੰਬੋਲੀ ਹਰਮਾ, ਹੋਈਆ ਛਾਈ ਮਾਈ ॥**
[ਪੰਨਾ ੪੧੭

**੨. ਕਿਥਹੁ ਆਇਆ ਕਹ ਗਇਆ, ਕਿਹੁ ਨ ਸੀ, ਕਿਹੁ ਸੀ ॥**
[ਪੰਨਾ ੧੨੮੭

**੩. ਫਰੀਦਾ ਕਿਥੈ ਤੈਡੇ ਮਾਪਿਆ, ਜਿਨੀ ਤੂ ਜਣਿਓਹਿ ॥...**
[ਪੰਨਾ ੧੩੮੧

ਸੋ, ਇਹ ਵਿਸਮਾਦਿਕ ਪੁੱਛਾਂ ਹਨ। ਅਜਿਹੇ ਵਿਛੋੜੇ ਨੂੰ ਮੁਖ ਰਖਦੇ ਹੋਏ ਹੀ ਸ਼ੇਖ ਫਰੀਦ ਜੀ ਨੇ ਕਹਿਆ ਸੀ:-

**ਚਬਣ ਚਲਣ ਰਤੰਨ, ਸੇ ਸੁਣੀਅਰ ਬਹਿ ਗਏ ॥**
**ਹੇੜੇ ਮੁਤੀ ਧਾਹ, ਸੇ ਜਾਨੀ ਚਲਿ ਗਏ ॥੭੧॥** [ਪੰਨਾ ੧੩੮੧

ਜਾਨੀ ਦੇ ਚਾਲੇ ਪਾਣ ਮਗਰੋਂ, ਸਾਰੇ ਸਨਬੰਧੀ ਇਕੱਤਰ ਹੋ ਕੇ ਯਾਦ ਮੰਨਾਉਂਦੇ ਹਨ। ਜਦ ਗੁਰਬਾਣੀ ਦਾ ਸਹਜ, ਸਪਤਾਹਕ ਜਾਂ ਅਖੰਡ ਪਾਠ ਰਖਾਉਂਦੇ ਹਨ ਤਾਂ ਜੋ ਜੀਵ ਦੀ ਕਲਿਆਨ ਹੋ ਜਾਵੇ, ਪਰਵਾਰ ਜੋ ਪਹਾੜ ਜਿਤਨਾ ਦੁਖ ਮਹਿਸੂਸ ਕਰ ਰਹਿਆ ਹੁੰਦਾ ਹੈ, ਉਹ ਹੋਲਾ ਹੋ ਜਾਏ, ਭਾਵ ਮੱਠਾ ਪੈ ਜਾਏ। ਇਸੇ ਵੇਦਨਾ ਵਿਚ ਰਾਗੀ ਸਿੰਘ ਪਾਸੋਂ ਬੈਰਾਗਮਈ ਕੀਰਤਨ ਸ੍ਰਵਣ ਕੀਤਾ ਜਾਂਦਾ ਹੈ। ਗੁਰਬਾਣੀ ਦੇ ਅਥਾਹ ਸਾਗਰ ਚੋਂ ਓਹ ਕਈ ਵਾਰੀ "**ਬਾਬਾ**

**ਬੋਲਤੇ, ਤੇ ਕਹਾ ਗਏ॥ ਦੇਹੀ ਕੇ ਸੰਗਿ ਰਹਤੇ॥ ਸੁਰਤਿ ਮਾਹਿ ਜੋ ਨਿਰਤੇ ਕਰਤੇ, ਕਥਾ ਬਾਰਤਾ ਕਹਤੇ॥"** ਵਾਲਾ ਪੂਰਨ ਸ਼ਬਦ ਜਦ ਗਾਇਨ ਕਰਦੇ ਹਨ ਤਾਂ **"ਬਾਬਾ ਬੋਲਤੇ, ਤੇ ਕਹਾ ਗਏ"** ਵਾਲੀ ਪੰਕਤੀ ਨੂੰ ਸਥਾਈ ਬਣਾ ਕੇ ਮੁੜ ਮੁੜ ਦੂਹਰਾ ਕੇ ਇਤਨਾ ਟਿਕਵਾਂ ਕੀਰਤਨ ਕਰਦੇ ਹਨ ਮਾਨੋ ਇਕ ਪ੍ਰਕਾਰ ਮਾਤਮ ਵਾਲਾ ਵਾਤਾਵਰਨ ਹੀ ਛਾ ਜਾਂਦਾ ਹੈ। ਕਈ ਵਾਰੀ ਮ੍ਰਿਤਕ ਦੇ ਸਬੰਧੀ, ਨਿਕਟਵਰਤੀ ਮਿਤ੍ਰ ਇਤਨੀ ਉਦਾਸੀ ਮਹਿਸੂਸ ਕਰਦੇ ਹਨ ਕਿ ਓਹ ਝੀਣੀ ਬਾਣਿ ਵਿਚ ਅਥਰੂਆਂ ਦੀ ਝੜੀ ਹੀ ਲਾ ਦੇਂਦੇ ਹਨ। ਇਹ ਨਿਰੀ ਕਥਨੀ ਨਹੀਂ, ਪਿਆਰ-ਭਰੀਆਂ ਰੂਹਾਂ ਨੂੰ ਮਲੋ-ਮਲੀ ਰੋਣਾ ਆ ਜਾਂਦਾ ਹੈ।

ਆਓ ਪਹਿਲਾਂ ਪੂਰੇ ਸ਼ਬਦ ਦੇ ਦਰਸ਼ਨ ਕਰੀਏ, ਫਿਰ ਅਰਥ ਤੇ ਵਿਆਖਿਆ ਪੜ੍ਹੀਏ:-

**ਆਸਾ ॥ ਗਗਨ ਨਗਰਿ ਇਕ ਬੂੰਦ ਨ ਬਰਖੈ, ਨਾਦ ਕਹਾ ਜੁ ਸਮਾਨਾ ॥**
**ਪਾਰਬ੍ਰਹਮ ਪਰਮੇਸੁਰ ਮਾਧੋ, ਪਰਮਹੰਸੁ ਲੇ ਸਿਧਾਨਾ ॥**
**ਬਾਬਾ ਬੋਲਤੇ, ਤੇ ਕਹਾ ਗਏ ॥ ਦੇਹੀ ਕੇ ਸੰਗਿ ਰਹਤੇ ॥**
**ਸੁਰਤਿ ਮਾਹਿ ਜੋ ਨਿਰਤੇ ਕਰਤੇ,**
**ਕਥਾ ਬਾਰਤਾ ਕਹਤੇ ॥੧॥ ਰਹਾਉ॥**
**ਬਜਾਵਨਹਾਰੋ ਕਹਾ ਗਇਓ, ਜਿਨਿ ਇਹ ਮੰਦਰੁ ਕੀਨ੍ਾ ॥**
**ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨਾ॥੨॥**
**ਸ੍ਰਵਨਨ ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ ॥**
**ਚਰਨ ਰਹੇ ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ॥੩॥**
**ਥਾਕੇ ਪੰਚ ਦੂਤ ਸਭ ਤਸਕਰ, ਆਪ ਆਪਣੈ ਭ੍ਰਮਤੇ ॥**
**ਥਾਕਾ ਮਨ, ਕੁੰਚਰ ਉਰੁ ਥਾਕਾ, ਤੇਜੁ ਸੂਤੁ ਧਰਿ ਰਮਤੇ ॥੪॥**
**ਮਿਰਤਕ ਭਏ, ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ ॥**
**ਕਹਤ ਕਬੀਰਾ ਜੋ ਹਰਿ ਧਿਆਵੈ,**
**ਜੀਵਤ ਬੰਧਨ ਤੋਰੇ ॥੫॥੫॥੧੮॥** [ਪੰਨਾ ੪੮੦

**ਅਰਥ :** (ਹੇ ਭਾਈ !) ਦਸਮ ਦੁਆਰ ਵਿੱਚ (ਅੰਮ੍ਰਿਤ ਦੀ) ਇਕ ਬੂੰਦ (ਮਾਤਰ ਭੀ) ਨਹੀਂ ਵਰਸ ਰਹੀ, ਜੋ (ਧੁਨੀ ਦਾ) ਨਾਦ ਸੀ (ਉਹ) ਕਿਥੇ ਸਮਾਅ ਗਿਆ? (ਫਿਰ) ਪਾਰਬ੍ਰਹਮ ਪਰਮੇਸ਼ਰ ਮਾਧੋ (ਜੋ ਅੰਦਰ ਵਸਦਾ ਸੀ, ਉਹ) ਪਰਮ ਹੰਸ (ਨਿਰਗੁਣ ਬ੍ਰਹਮ ਜੀਵ

ਨੂੰ) ਲੈ ਕੇ ਕਿਥੇ ਚਲਾ ਗਿਆ?।੧।

ਹੇ ਭਾਈ ! (ਜਿਹੜੇ ਸੁਆਮੀ ਜੀ) ਦੇਹੀ ਨਾਲ ਰਹਿੰਦੇ ਸਨ, ਸੁਰਤ ਵਿਚ ਨਚਦੇ ਕਰਦੇ ਸਨ, ਕਥਾ ਵਾਰਤਾ (ਭਾਵ ਵਿਚਾਰ ਦੀਆਂ ਗੱਲਾਂ ਭੀ) ਕਰਦੇ ਹੁੰਦੇ ਸਨ (ਉਹ) ਕਿਥੇ (ਸ਼ਿਧਾਰ) ਗਏ?।੧।ਰਹਾਉ।

(ਸਰੀਰ ਰੂਪੀ ਢੋਲ ਨੂੰ) ਵਜਾਉਣ ਵਾਲਾ (ਮਨ) ਕਿੱਥੇ ਚਲਾ ਗਿਆ ਜਿਸ ਨੇ (ਇਹ ਸਰੀਰ ਰੂਪੀ) ਢੋਲ ਬਣਾਇਆ ਸੀ? ਸ਼ਬਦ (ਆਵਾਜ਼ ਜੋ) ਸੁਰਤਿ (ਚੇਤਨਤਾ ਦੀ) ਸਾਖੀ (ਗਵਾਹੀ ਭਰਦਾ ਸੀ ਹੁਣ) ਪੈਦਾ ਹੀ ਨਹੀਂ ਹੁੰਦਾ (ਜਿਵੇਂ ਕਿਸੇ ਨੇ ਇਸ ਦਾ) ਸਾਰਾ ਤੇਜ (ਬਲ ਹੀ) ਖਿੱਚ ਲਿਆ ਹੋਵੇ ?।੨।

(ਹੇ ਭਾਈ ! ਸ਼ਬਦ ਦੀ ਧੁਨ ਸੁਣਨ ਵਾਲੇ) ਕੰਨ (ਜੋ ਹਰ ਵੇਲੇ) ਤੇਰੇ ਨਾਲ ਸਨ (ਹੁਣ) ਸੱਤਾ-ਹੀਣ ਹੋ ਗਏ ਹਨ (ਅਤੇ ਹੋਰ) ਇੰਦ੍ਰਿਆਂ ਦਾ ਬਲ ਭੀ ਰਹਿ ਗਿਆ ਹੈ। ਪੈਰ (ਚਲਣ ਤੋਂ) ਰਹਿ ਗਏ ਹਨ, ਹੱਥ ਢਿਲੇ ਪੈ ਗਏ ਹਨ, ਜ਼ਬਾਨ ਚੋਂ (ਭੀ ਕੋਈ) ਗੱਲ-ਬਾਤ ਨਹੀਂ ਨਿਕਲ ਰਹੀ ।੩।

ਪੰਜ ਦੁਸ਼ਟ (ਕਾਮ, ਕ੍ਰੋਧ ਆਦਿ), ਸਾਰੇ ਚੋਰ (ਜੋ ਸ਼ੁਭ ਗੁਣਾਂ ਦੀ ਪੂੰਜੀ ਨੂੰ ਚੁਰਾਉਣ ਵਾਲੇ ਸਨ) ਆਪੋ ਆਪਣੇ (ਹਿੱਤ ਲਈ ਇਧਰ ਉਧਰ) ਭਟਕਦੇ ਫਿਰਦੇ ਸਨ, (ਸਭ) ਥੱਕ ਗਏ। ਮਨ ਰੂਪੀ ਹਾਥੀ (ਜਿਸਦੇ) ਤੇਜ ਰੂਪ ਸੂਤਰ ਧਾਰਨ ਕਰਕੇ (ਸਾਰੇ ਇੰਦ੍ਰੇ) ਚਲਦੇ ਫਿਰਦੇ ਸਨ (ਉਹ ਭੀ) ਥੱਕ ਗਿਆ ਹੈ (ਭਾਵ ਰਹਿ ਗਿਆ), ਅਤੇ ਹਿਰਦਾ (ਜੋ ਆਤਮਿਕ) ਸੋਚਾਂ ਵੀਚਾਰਾਂ ਦਾ ਭੰਡਾਰ ਬਣਿਆ ਹੋਇਆ ਸੀ ਉਹ ਭੀ ਥੱਕ ਗਿਆ ।੪।

(ਪ੍ਰਾਣਾਂ ਅਤੇ ਉਪ ਪ੍ਰਾਣਾਂ ਦੇ) ਦਸੇ ਬੰਦ ਛੁੱਟ ਗਏ ਹਨ (ਮਾਨੋ ਉਹ) ਮੁਰਦਾ ਹੋ ਗਏ (ਕਿਉਂਕਿ ਸਰੀਰ ਦੇ ਦਸਾਂ ਦੁਆਰਿਆਂ ਵਿਚ ਜੋ ਰੋਕਣ ਦੀ ਸ਼ਕਤੀ ਸੀ, ਉਹ ਮੁੱਕ ਗਈ ਅਤੇ) ਮਿੱਤਰ ਭਰਾ (ਭਾਵ ਇੰਦ੍ਰਿਆਂ ਦੇ ਸੰਗੀ ਸਾਥੀ, ਸਾਰੇ ਰਿਸ਼ਤੇ ਨਾਤੇ) ਛੋੜ ਦਿੱਤੇ । ਕਬੀਰ ਜੀ ਕਹਿੰਦੇ ਹਨ (ਕਿ) ਜਿਹੜਾ (ਮਨੁੱਖ) ਹਰੀ ਨੂੰ ਸਿਮਰਦਾ ਹੈ (ਜਾਣੋ) ਜੀਊਂਦਿਆਂ ਹੀ (ਉਸਨੇ ਹਰ ਪ੍ਰਕਾਰ ਦੇ)

ਬੰਧਨ ਤੋੜ ਲਏ ਹਨ ।੫।੫।੧੮।

*ਵਿਆਖਿਆ –*

ਭਗਤ ਬਾਣੀ ਵਿਚ ਭਗਤ ਕਬੀਰ ਜੀ ਦੇ ਅਜੇਹੇ ਕਈ ਸ਼ਬਦ ਛਾਇਆ-ਵਾਦੀ ਹਨ। ਭਾਵ ਬਾਹਰਲੇ ਅਰਥ ਹੋਰ ਅਤੇ ਅੰਤਰੀਵ ਅਰਥ ਹੋਰ ਹੁੰਦੇ ਹਨ ਜਿਵੇਂ ਕਿ "ਜਹ ਕਛੁ ਅਹਾ ਤਹਾ ਕਿਛੁ ਨਾਹੀ, ਪੰਚ ਤਤੁ ਤਹ ਨਾਹੀ" ਅਤੇ "ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰ ਲਾਗੋ ਚੇਲੇ ਕੀ ਪਾਈ" ਆਦਿ ਆਦਿ। ਸੰਪ੍ਰਦਾਈ ਟੀਕਾਕਾਰਾਂ ਨੇ ਇਸ ਸ਼ਬਦ ਦਾ ਸਬੰਧ ਕਿਸੇ ਮੋਏ ਹੋਏ ਜੋਗੀ ਨਾਲ ਜੋੜਿਆ ਹੈ ਜਿਵੇਂ ਕਿ ਗਉੜੀ ਰਾਗ ਦੇ ਸ਼ਬਦ ੪॥੧॥੫੨॥ ਦੀ ਬਹੁ-ਭਾਂਤੀ ਅਰਥ ਵਿਆਖਿਆ ਕੀਤੀ ਹੈ। ਪਰ ਉਪਰੋਕਤ ਸ਼ਬਦ ਦੀ ਅੰਤਲੀ ਪੰਕਤੀ "ਕਹਤ ਕਬੀਰਾ, ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੈ" ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਸ਼ਬਦ ਵਿਚ ਵਿਸ਼ੇਸ਼ ਕਰਕੇ 'ਸੁੰਨ' ਅਵਸਥਾ ਦਾ ਵਿਵਰਣ ਅੰਕਿਤ ਹੈ। ਗਉੜੀ ਰਾਗ ਵਾਲੇ ਸ਼ਬਦ ਨੰਬਰ ੫੨ ਦੀ ਅੰਤਲੀ ਪੰਕਤੀ ਇਸ ਭੇਦ ਨੂੰ ਇਉਂ ਉਜਾਗਰ ਕਰਦੀ ਹੈ :-

**ਕਹੁ ਕਬੀਰ ਲਿਵ ਲਾਗਿ ਰਹੀ ਹੈ, ਜਹਾ ਬਸੈ ਦਿਨ ਰਾਤੀ॥**
**ਉਆ ਕਾ ਮਰਮੁ ਓਹੀ ਪਰੁ ਜਾਨੈ,**
**ਓਹੁ ਤਉ ਸਦਾ ਅਬਿਨਾਸੀ ॥**

ਹਾਂ, ਸਿਧਾਤਕ ਵੀਚਾਰ ਤੋਂ ਇਉਂ ਭਾਸਦਾ ਹੈ ਕਿ ਕਿਸੇ ਹਠ-ਯੋਗੀ ਦੇ ਦਿਹਾਂਤ ਮਗਰੋਂ ਵਿਸਮਾਦ-ਭਰਪੂਰ ਸ਼ਬਦਾਵਲੀ ਦੀ ਵਰਤੋਂ ਕੀਤੀ ਗਈ ਹੋਵੇ ਤਾਂ ਕੋਈ ਅਸਚਰਜ ਗਲ ਨਹੀਂ?

ਗੁਰਮਤਿ ਵੀਚਾਰਾਂ ਦੀ ਸੇਧ ਵਿਚ ਇਉਂ ਆਖਣਾ ਹੀ ਉਪਯੋਗੀ ਹੋਵੇਗਾ ਕਿ ਜੀਵਨ ਦੇ ਪਹਿਲੇ ਪੜਾਅ ਵਿਚ ਇੰਦ੍ਰਿਆਂ ਨੂੰ ਵਸੀਕਾਰ ਕਰਕੇ ਆਰਥਕ ਤੇ ਪ੍ਰਮਾਰਥਕ ਆਦਿ ਹਰ ਪ੍ਰਕਾਰ ਦੇ ਬੰਧਨ ਤੋੜੇ ਜਾ ਸਕਦੇ ਹਨ । ਹਾਂ, ਜੇ ਗਹੁ ਨਾਲ ਵੀਚਾਰੀਏ ਤਾਂ ਮਨ ਦੀ ਭੁੱਖ ਤੇ ਇੰਦ੍ਰਿਆਂ ਦਾ ਰੌਲਾ-ਰੱਪਾ ਮਨ ਦੀਆਂ ਵਾਸ਼ਨਾਵਾਂ ਨਾਸ਼ ਹੋ ਜਾਣ ਤਾਂ ਸੁਤੇ ਹੀ ਸ਼ਾਂਤਮਈ ਵਾਤਾਵਰਨ ਵਿਚ ਅਪ੍ਰਕੋਸ਼ ਗਿਆਨ ਪ੍ਰਾਪਤ ਹੋ ਜਾਂਦਾ ਹੈ। ਅਸਲ ਵਿਚ ਜੀਵਤ-ਭਾਵ ਤੋਂ

ਮਰਨਾ ਹੀ 'ਗੁਰ ਗੋਰ ਸਮਾਵੇ' (ਭਾ.ਗੁ.) ਵਾਲੇ ਭਾਵ ਨੂੰ ਨਿਰੂਪਣ ਕਰਦਾ ਹੈ।

ਜਦੋਂ ਬ੍ਰਿਤੀ ਪੂਰਨ ਤੌਰ ਤੇ ਇਕਾਗਰ ਹੋ ਜਾਂਦੀ ਹੈ "ਮਨੁ ਚੜਿਆ ਦਸਵੈ ਆਕਾਸ" ਵਾਲੀ ਅਵਸਥਾ ਵਿਚ ਅਪੜ ਜਾਂਦਾ ਹੈ, ਓਦੋਂ "ਮੂੰਦਿ ਲੀਏ ਦਰਵਾਜੇ॥ ਤਹ ਬਾਜੀਅਲੇ ਅਨਹਦ ਬਾਜੇ" (ਪੰਨਾ ੬੫੬) ਵਾਲੀ ਧੁਨੀ ਵਿਚ ਸੁਰਤਿ ਲੀਨ ਹੋ ਜਾਂਦੀ ਹੈ। ਇਹ ਅਵਸਥਾ ਸਰੀਰਕ ਇੰਦ੍ਰਿਆਂ ਤੋਂ ਉਤੇ ਉਠ ਕੇ ਨਸੀਬ ਹੁੰਦੀ ਹੈ। ਸ਼ਬਦ ਵਿੱਚ ਲੀਨ ਹੋਇਆਂ ਹੀ ਪ੍ਰਤੀਤ ਹੁੰਦਾ ਹੈ ਕਿ ਇਹ ਅਨਹਦ-ਸ਼ਬਦ ਦਾ ਅਮਿਉ ਰਸ ਮਾਣਨ ਵਾਲੀ ਅਵਸਥਾ ਹੈ। ਭਗਤ ਕਬੀਰ ਜੀ ਨੇ ਆਪਣੇ ਰਚਿਤ ਸਲੋਕਾਂ ਵਿਚ ਅਜਿਹੀ ਅਵਸਥਾ ਵਿਚ ਸਮਾਉਣ ਦੀ ਹਾਲਤ ਨੂੰ ਇਉਂ ਬਿਆਨਿਆ ਹੈ :-

**ੳ. ਕਬੀਰ ਗੁੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ॥**
**ਪਾਵਹੁ ਤੇ ਪਿੰਗਲ ਭਇਆ, ਮਾਰਿਆ ਸਤਿਗੁਰ ਬਾਨ॥ [ਪੰਨਾ ੧੩੭੪**

**ਅ. ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ॥ [ਪੰਨਾ ੧੩੭੪**

ਜੋ, ਇਹ ਸ਼ਬਦ ਸਰੀਰ ਤੋਂ ਉਪਰ ਉਠੇ ਜੋਗੀ ਨਾਲ ਸਬੰਧ ਰਖਦਾ ਹੈ।

ਸਾਧਾਰਨ ਪ੍ਰਾਣੀਆਂ ਦੇ ਸਰੀਰਕ ਵਿਛੋੜੇ ਮਗਰੋਂ ਮਸਾਣ-ਭੂਮੀ ਜਾਂ ਪ੍ਰਾਣੀ ਨਮਿਤ ਰਖਾਏ ਗਏ ਅਖੰਡ ਪਾਠ ਮਗਰੋਂ ਸਜਾਏ ਸਮਾਗਮਾਂ ਵਿਚ ਉਪਰੋਕਤ ਸ਼ਬਦ ਪੜ੍ਹਨ ਤੋਂ ਸੰਕੋਚ ਕਰਨਾ ਹੀ ਠੀਕ ਰਹੇਗਾ ਕਿਉਂਕਿ ਹਰੇਕ ਪ੍ਰਾਣੀ ਅਜੇਹੀ ਅਵਸਥਾ ਨੂੰ ਨਹੀਂ ਛੋਹ ਸਕਦਾ। ਰਾਗੀ ਸਿੰਘਾਂ ਦੀ ਸੋਚ ਅਜੇ ਇਥੇ ਨਹੀਂ ਅਪੜੀ। ਉਹ ਤਾਂ ਸ਼ਰਾਬੀ ਮਨੁੱਖ ਦੀ ਮੌਤ ਤੇ ਵੀ "ਗੁਰਮੁਖਿ ਜਨਮੁ ਸਵਾਰਿ ਦਰਗਹਿ ਚਲਿਆ" (ਭਾ.ਗੁ.) ਵਾਲਾ ਸ਼ਬਦ ਗਾਇਨ ਕਰਨ ਤੋਂ ਪਿਛੇ ਨਹੀਂ ਹਟਦੇ। ਸਤਿਗੁਰੂ ਸਚੇ ਪਾਤਿਸ਼ਾਹ ਸਭ ਨੂੰ ਸੁਮਤਿ ਬਖ਼ਸ਼ਣ। ਸਚ ਜਾਣੋ, ਸਹੀ ਅਰਥਾਂ ਵਿੱਚ ਸਾਨੂੰ ਜੀਵਨ ਬਾਰੇ ਤੱਤ-ਗਿਆਨ ਹੀ ਨਹੀਂ। ਜੋ ਜੀਵਨ ਜਗਤ ਵਿੱਚ ਹੈ, ਇਹ ਤਾਂ ਸੁਪਨੇ ਸਮਾਨ ਹੈ, ਭਾਵ ਛਿਨ ਭੰਗਰ ਹੈ, ਪਰ ਅਸੀਂ ਪਰਮ-

ਨਿਧਾਨ ਭਾਵ (ਨਾਮ) ਰੂਪੀ ਖ਼ਜ਼ਾਨੇ ਨੂੰ ਛੱਡ ਕੇ, ਸੰਸਾਰੀ ਜੀਵਨ ਨੂੰ ਸਚ ਜਾਣ ਕੇ ਇਸ ਨਾਲ ਸਾਂਝ ਪਾਈ ਬੈਠੇ ਹਾਂ ।

ਪੁਰਾਤਨ ਜਨਮ ਸਾਖੀ ਅਨੁਸਾਰ ਇਸ ਸ਼ਬਦ ਵਿੱਚ ਅੰਕਿਤ ਅਵਸਥਾ 'ਉਨਮਨਿ' ਅਵਸਥਾ ਦੀ ਪ੍ਰਤੀਕ ਹੈ ਜਿਥੇ "ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ, ਤਹ ਨਹੀ ਬਿਓਗੁ" (ਪੰਨਾ ੨੭੫) ਨੂੰ ਨਿਰੂਪਣ ਕਰਦੀ ਹੈ। ਅਜਿਹੀ ਅਵਸਥਾ ਸਮੇਂ ਨਾ ਮਾਤਾ-ਪਿਤਾ ਦਾ ਮੋਹ, ਨਾ ਜਨਮ-ਮਰਣ ਦਾ ਭੈ ਤੇ ਨਾ ਮਾਇਆ ਦੀ ਮਮਤਾ ਨੇੜੇ ਢੁਕਦੀ ਹੈ; ਜਗਿਆਸੂ ਦੀ ਬ੍ਰਿਤੀ ਨਿਰੋਲ 'ਸੁੰਨ ਸਮਾਧੀ' ਵਿਚ ਸਮਾਅ ਜਾਂਦੀ ਹੈ। ਜਿਸ ਜਗਿਆਸੂ ਨੂੰ ਗੁਰਬਾਣੀ ਨਾਲ ਪਿਆਰ ਕਰਨ ਅਤੇ ਨਾਮ-ਅਭਿਆਸ ਕਮਾਈ ਦਾ ਸਦਕਾ ਸਹਜ ਅਵਸਥਾ ਮਿਲ ਜਾਂਦੀ ਹੈ, ਉਹ ਹਠ-ਜੋਗੀ ਨਹੀਂ ਬਣਦਾ, ਰਾਜ-ਜੋਗੀ ਬਣ ਕੇ ਜੀਵਨ ਦਾ ਅਨੰਦ ਮਾਣਦਾ ਹੈ।

ਆਮ ਜਗਿਆਸੂ "ਬਾਬਾ ਬੋਲਤੇ, ਤੇ ਕਹਾ ਗਏ, ਦੇਹੀ ਕੇ ਸੰਗਿ ਰਹਤੇ" ਵਾਲੀ ਪੰਗਤੀ ਦੇ ਮੁੜ ਮੁੜ ਦੁਹਰਾਉ ਨੂੰ ਸੁਣ ਕੇ ਉਦਾਸ ਹੋ ਜਾਂਦੇ ਹਨ, ਪਰ ਗੁਰਮਤਿ ਮਾਰਗ ਨਿਰਾਸ਼ਾਵਾਦੀ ਨਹੀਂ, ਆਸ਼ਾਵਾਦੀ ਹੈ, ਕਿਉਂਕਿ:-

**ਬਾਪ ਹਮਾਰਾ ਸਦ ਚਰੰਜੀਵੀ, ਭਾਈ ਹਮਾਰੇ ਸਦ ਹੀ ਜੀਵੀ॥**
**ਮੀਤ ਹਮਾਰੇ ਸਦਾ ਅਬਿਨਾਸੀ,**
**ਕੁਟੰਬ ਹਮਾਰਾ, ਨਿਜਘਰਿ ਵਾਸੀ ॥ [ਪੰਨਾ ੧੧੪੧**

ਅੰਤ ਵਿੱਚ, ਇਸ ਸੋਧ ਨੂੰ ਦ੍ਰਿੜ ਕਰਨ ਦੀ ਲੋੜ ਹੈ ਕਿ ਸਾਡੀ ਜੀਵਨ-ਡੋਰੀ ਗੁਰ-ਪਰਮੇਸ਼ਰ ਜੀ ਦੇ ਹੱਥ ਹੈ। ਨਿਸਚਿੰਤ ਹੋ ਕੇ ਉਸ ਦੇ ਆਦੇਸ਼ ਤੇ ਜੁਗਤੀ ਅਨੁਸਾਰ ਚਲਦਿਆਂ-ਫਿਰਦਿਆਂ, ਹਸਦਿਆਂ-ਖੇਡਦਿਆਂ, ਖਾਂਦਿਆਂ-ਪੈਨਦਿਆਂ, ਦੁਖ-ਸੁਖ ਵਿਚ ਨਿਰਲੇਪ ਰਹੀਏ। ਇਸ ਤਰ੍ਹਾਂ ਅਵੱਸ਼ 'ਜੀਵਨ-ਮੁਕਤੀ' ਹੋ ਜਾਵੇਗੀ, ਇਸ ਤੱਤ ਨੂੰ ਸਦਾ ਚੇਤੇ ਰਖੋ:-

**ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆਂ, ਪੈਨੰਦਿਆਂ ਖਾਵੰਦਿਆਂ,**
**ਵਿਚੇ ਹੋਵੈ ਮੁਕਤਿ ॥ [ਪੰਨਾ ੫੨੨**



# ਮੌਤ ਦਾ ਵੇਲਾ ਤੇ ਵਾਰੀ

**ਰਾਣਾ ਰਾਉ ਨ ਕੋ ਰਹੈ, ਰੰਗੁ ਨ ਤੁੰਗੁ ਫਕੀਰੁ ॥**
**ਵਾਰੀ ਆਪੋ ਆਪਣੀ, ਕੋਇ ਨ ਬੰਧੈ ਧੀਰ ॥ [ਪੰਨਾ ੯੩੬**

ਮੌਤ ਸ਼ਿਕਾਰੀ ਵਾਂਗੂੰ ਹਰੇਕ ਜੀਵ ਦੇ ਪਿਛੇ ਪਿਛੇ ਫਿਰ ਰਹੀ ਹੈ ਜਿਸ ਕਰਕੇ ਜੀਵ ਚਿੰਤਾਤੁਰ ਹੈ, ਪਤਾ ਨਹੀਂ ਕਿਸ ਵੇਲੇ ਉਹ ਮੌਤ ਦੇ ਜਾਲ ਵਿੱਚ ਫਸ ਜਾਵੇ। ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਦਿਨ ਤੇ ਪਹਰ ਪਹਰ ਤੇ ਘਰੀਆ, ਆਵ ਘਟੈ ਤਨੁ ਛੀਜੈ॥**
**ਕਾਲੁ ਅਹੇਰੀ ਫਿਰੈ ਬਧਿਕ ਜਿਉ ॥**
**ਕਹੁ ਕਵਨ ਬਿਧਿ ਕੀਜੈ ॥ [ਪੰਨਾ ੬੫**

ਵੇਖਣ ਵਿੱਚ ਆਉਂਦਾ ਹੈ ਕਿ ਮਨੁੱਖ ਦਿਨ ਰਾਤ ਧਨ ਪਦਾਰਥ ਖਟਣ ਤੇ ਖਰਚਣ ਵਿੱਚ ਖਚਿਤ ਰਹਿੰਦਾ ਹੈ । ਗੁਰੂ ਅਰਜਨ ਦੇਵ ਜੀ ਦੇ ਸੂਹੀ ਰਾਗ ਵਿੱਚ ਅੰਮ੍ਰਿਤ ਬਚਨ ਹਨ:-

**ਘਰ ਕਾ ਕਾਜੁ ਨ ਜਾਣੀ ਰੂੜਾ ॥**
**ਝੂਠੈ ਧੰਧੈ ਰਚਿਓ ਮੂੜਾ ॥ [ਪੰਨਾ ੭੪੪**

ਭਾਵ ਇਹ ਹੈ ਕਿ ਮੂਰਖ ਜੀਵ (ਉਸ) ਘਰ ਦਾ ਕੰਮ-ਕਾਜ ਜਿਥੇ ਇਸ ਨੇ ਮੌਤ ਤੋਂ ਬਾਅਦ ਰਹਿਣਾ, ਵਸਣਾ ਹੈ, ਉਸ ਨੂੰ ਸਮਝਦਾ ਹੀ ਨਹੀਂ, ਇਹ ਇਥੇ ਇਸ ਦੁਨੀਆ ਤੋਂ ਝੂਠੇ ਧੰਧਿਆਂ (ਵਿਅਰਥ ਕੰਮਾਂ) ਵਿੱਚ ਲਗਾ ਰਹਿੰਦਾ ਹੈ। ਆਸਾ ਰਾਗ ਵਿੱਚ ਬਾਬਾ ਫਰੀਦ ਜੀ ਨੇ ਜੀਵਨ ਸਫਲ ਕਰਨ ਦੀ ਜੋ ਸੁੰਦਰ ਸੇਧ ਦਿੱਤੀ ਹੈ, ਉਸ ਨੂੰ ਅਪਨਾਉਣ ਦੀ ਲੋੜ ਹੈ:-

**ਬੋਲੈ ਸੇਖ ਫਰੀਦੁ, ਪਿਆਰੇ ਅਲਹ ਲਗੇ ॥**
**ਇਹੁ ਤਨੁ ਹੋਸੀ ਖਾਕ, ਨਿਮਾਣੀ ਗੋਰ ਘਰੇ ॥੧॥**
**ਆਜੁ ਮਿਲਾਵਾ ਸੇਖ ਫਰੀਦ,**
**ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆ ॥੧॥ ਰਹਾਉ॥**
**ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥**
**ਝੂਠੀ ਦੁਨੀਆ ਲਗਿ, ਨ ਆਪੁ ਵਞਾਈਐ ॥ [ਪੰਨਾ ੪੮੮**

ਜੇ ਪ੍ਰਾਣੀ ਨੂੰ ਇਹ ਪਤਾ ਲਗ ਜਾਏ ਕਿ ਉਸ ਨੇ ਫਲਾਣੇ ਦਿਨ, ਮਹੀਨੇ ਜਾਂ ਸਾਲ ਵਿੱਚ ਇਸ ਦੁਨੀਆ ਤੋਂ ਕੂਚ ਕਰ ਜਾਣਾ

ਹੈ ਤਾਂ ਉਹ ਮਣਾ ਮੂੰਹੀ ਧਨ ਪਦਾਰਥ ਇਕਠਾ ਕਰਨ ਲਈ ਕਿਉਂ ਉਪਰਾਲਾ ਕਰੇਗਾ? ਦਿਨ ਰਾਤ ਕੰਮ ਕਾਜ ਦਾ ਕਿਉਂ ਭਸੜ ਪਾਏਗਾ? ਇਸ ਨੱਠ ਭਜ ਦਾ ਕੀ ਲਾਭ ਜਦੋਂ ਪ੍ਰਾਣ ਛੱਡਣ ਤੋਂ ਪਿਛੋਂ ਸਭ ਕੁਝ ਪਰਾਇਆ ਹੀ ਹੋ ਜਾਣਾ ਹੈ। ਜੇ ਇਸ ਬੁਝਾਰਤ ਦੀ ਸਮਝ ਆ ਜਾਵੇ ਤਾਂ ਜੀਵਨ ਸਵਰ ਸਕਦਾ ਹੈ। ਮੌਤ ਤੋਂ ਪਹਿਲਾਂ ਢੇਰੀ ਢਾਹ ਕੇ ਭਾਵ ਨਿਰਾਸ ਹੋ ਕੇ ਬੈਠਣਾ ਵੀ ਕੋਈ ਸੁਚੱਜਾ ਜੀਵਨ ਨਹੀਂ ਆਖਿਆ ਜਾ ਸਕਦਾ। ਇਹ ਪਰਮ ਦਿਆਲੂ ਤੇ ਕਿਰਪਾਲੂ ਪਰਮੇਸ਼ਰ ਜੀ ਵਲੋਂ ਜੀਆਂ ਨੂੰ ਇਕ ਵੱਡੀ ਦੇਣ ਹੈ ਕਿ ਕਿਸੇ ਨੂੰ ਆਪਣੀ ਮੌਤ ਦੇ ਵੇਲੇ ਤੇ ਵਾਰੀ ਦਾ ਪਤਾ ਹੀ ਨਹੀਂ ਦਿੱਤਾ।

ਕਈ ਬੱਚੇ ਆਪਣੇ ਮਾਤਾ ਪਿਤਾ ਜਾਂ ਕਿਸੇ ਸਾਕ ਸੰਬੰਧੀ ਦੇ ਚਲਾਣੇ ਮਗਰੋਂ ਕਹਿਣ ਲਗ ਜਾਂਦੇ ਹਨ ਕਿ 'ਸਾਨੂੰ ਪਤਾ ਨਹੀਂ ਸੀ ਕਿ ਉਹ ਐਨਾ ਛੇਤੀ ਸਾਡਾ ਸਾਥ ਛੱਡ ਜਾਣਗੇ। ਅਸੀਂ ਤਾਂ ਉਨ੍ਹਾਂ ਦੀ ਸੇਵਾ ਵੀ ਨਹੀਂ ਕਰ ਸਕੇ, ਸਾਡੀਆਂ ਮਨ ਦੀਆਂ ਮਨ ਵਿੱਚ ਹੀ ਰਹਿ ਗਈਆਂ। ਜੇ ਪਤਾ ਹੁੰਦਾ ਕਿ ਇਹਨਾਂ ਨੇ ਐਨਾ ਛੇਤੀ ਸਰੀਰ ਛੱਡ ਜਾਣਾ ਹੈ ਤਾਂ ਅਸੀਂ ਆਹ ਸੇਵਾ ਕਰਦੇ, ਔਹ ਸੇਵਾ ਕਰਦੇ।'

ਇਸੇ ਤਰ੍ਹਾਂ ਕਿਸੇ ਜੀਵ ਨੂੰ ਬੀਮਾਰੀ ਅਤੇ ਦੁੱਖ ਸੁੱਖ ਦਾ ਵੀ ਗਿਆਨ ਨਹੀਂ ਹੈ। ਆਮ ਤੌਰ ਤੇ ਜਿਤਨੇ ਜੀਵ ਹਨ ਸਭ ਸਵਾਰਥ ਵਸ ਹੋ ਕੇ ਇਕ ਦੂਜੇ ਦੀ ਸੇਵਾ ਕਰਦੇ ਹਨ। ਜੇ ਉਹਨਾਂ ਨੂੰ ਬੀਮਾਰੀ ਦਾ ਸਮਾਂ ਪਹਿਲਾਂ ਹੀ ਪਤਾ ਲਗ ਜਾਏ ਤਾਂ ਉਹ ਸੋਚ ਸੋਚ ਕੇ ਹੀ ਕਮਲੇ ਹੋ ਜਾਣ। ਲੰਮੀ ਬੀਮਾਰੀ ਤੋਂ ਛੁਟਕਾਰਾ ਪਾਣ ਲਈ ਰੱਬ ਅੱਗੇ ਸਿਰ ਨਿਵਾਉਣਾ ਸ਼ੁਰੂ ਕਰ ਦੇਣ ਕਿ ਹੇ ਪ੍ਰਭੂ ! ਸਾਡਾ ਬੀਮਾਰੀ ਤੋਂ ਛੁਟਕਾਰਾ ਕਰਾ, ਅਜਿਹੇ ਜੀਵਨ ਨਾਲੋਂ ਤਾਂ ਮੌਤ ਚੰਗੀ ਹੈ, ਜਿਵੇਂ ਕਿ ਕੈਂਸਰ ਜਾਂ ਟੀ.ਬੀ. ਦੇ ਰੋਗੀ ਆਖਦੇ ਹਨ। ਸੋ, ਪਰਮੇਸ਼ਰ ਨੇ ਦੁੱਖ-ਸੁੱਖ, ਗ਼ਮੀ-ਖ਼ੁਸ਼ੀ, ਵਰ-ਸਰਾਪ ਆਦਿ ਸਭ ਆਪਣੇ ਵਸ਼ ਵਿੱਚ ਰਖੇ ਹੋਏ ਹਨ । ਗੁਰਵਾਕ ਹਨ :-

੧. **ਜਰਾ ਮਰਾ ਤਾਪੁ ਸਿਰਤਿ ਸਾਪੁ**
**ਸਭੁ ਹਰਿ ਕੈ ਵਸਿ ਹੈ, ਕੋਈ ਲਾਗਿ ਨ ਸਕੈ,**
**ਬਿਨੁ ਹਰਿ ਕਾ ਲਾਇਆ ॥** [ਪੰਨਾ ੧੬੮

**੨. ਮਿਰਤੁ ਦੂਖ ਸੂਖ ਲਿਖਿ ਪਾਏ ॥**
**ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥**
**ਸੋਈ ਹੋਇ ਜਿ ਕਰਤੇ ਭਾਵੈ,**
**ਕਹਿ ਕੈ ਆਪੁ ਵੰਞਾਵਣਾ ॥ [ਪੰਨਾ ੧੦੯੬**

ਮਨੁੱਖ ਦੀ ਬੁੱਧੀ ਖੂਹ ਦੇ ਡੱਡੂ ਵਾਂਗ ਸੀਮਤ ਹੈ। ਇਸ ਨੂੰ **ਇਸ** ਦੁਨੀਆ ਦੀਆਂ ਵਰਤਮਾਨ ਵਸਤੂਆਂ ਤੇ ਜੀਵਨ ਦੇ ਉਤਰਾਵਾਂ ਚੜ੍ਹਾਵਾਂ ਬਾਰੇ ਵੀ ਪੂਰਾ ਪਤਾ ਨਹੀਂ ਹੈ। ਵਾਪਾਰ ਵਿੱਚ ਵੀ ਇਨਸਾਨ ਘਾਟੇ ਵਾਧੇ ਦਾ ਅਨੁਮਾਨ ਹੀ ਲਗਾਉਂਦਾ ਹੈ, ਪੂਰਾ ਗਿਆਨ ਨਹੀਂ ਹੁੰਦਾ। ਪਿਛਲੇ ਜਨਮਾਂ ਦੇ ਕੀਤੇ ਕਰਮਾਂ ਬਾਰੇ ਪਤਾ ਹੋਣਾ, ਉਸ ਦਾ ਫਲ ਭੋਗਣਾਂ, ਜਾਂ ਸ੍ਰੇਸ਼ਟ ਸੰਚਿਤ ਕਰਮਾਂ ਦਾ ਜਮ੍ਹਾਂ ਹੋਣਾ, ਇਸ ਬਾਰੇ ਜੀਵ ਵਿਚਾਰੇ ਨੂੰ ਕੀ ਪਤਾ ਹੈ? ਗੁਰਬਾਣੀ ਦਾ ਪਾਵਨ ਵਾਕ ਇਸ ਗਲ ਨੂੰ ਇਉਂ ਸਪਸ਼ਟ ਕਰਦਾ ਹੈ:-

**ਕਰਣ ਕਾਰਣ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥**
**ਕਰਣੁ ਕਰਤੇ ਵਸਿ ਹੈ, ਜਿਨਿ ਕਲਿ ਰਖੀ ਧਾਰਿ॥ [ਪੰਨਾ ੧੪੯**

ਸੋ, ਕਰਣਹਾਰ ਕਰਤਾਰ ਤੋਂ ਬਿਨਾ ਕਿਸੇ ਜੀਵ ਨੂੰ ਮੌਤ ਬਾਰੇ ਪਤਾ ਨਹੀਂ ਕਿ ਉਹ ਕਿਵੇਂ ਮਰੇਗਾ, ਐਕਸੀਡੈਂਟ ਨਾਲ ਮਰੇਗਾ, ਬੀਮਾਰੀ ਨਾਲ ਮਰੇਗਾ, ਕਿਸੇ ਕੁਦਰਤੀ ਆਫਤ ਭੂਚਾਲ ਜਾਂ ਹੜ੍ਹ ਵਿੱਚ ਰੁੜ ਕੇ ਮਰੇਗਾ ਜਿਵੇਂ ਕਿ ਅਜਿਹੀਆਂ ਆਫਤਾਂ ਵਿੱਚ ਅਨਗਿਣਤ ਜੀਵ ਮੌਤ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ? ਜੇ ਕੋਈ ਵੈਦ ਜਾਂ ਡਾਕਟਰ ਇਹ ਮਾਣ ਕਰੇ ਕਿ ਉਹ ਕਿਸੇ ਬੀਮਾਰ ਦੀ ਮੌਤ ਦਾ ਵੇਲਾ ਘੜੀ ਦਸ ਸਕਦਾ ਹੈ ਤਾਂ ਉਹ ਵੀ ਭੁਲੇਖੇ ਵਿੱਚ ਹੈ ਕਿਉਂਕਿ ਉਹ ਆਪ ਨਾਸ਼ਵੰਤ ਹੈ। ਭਗਤ ਕਬੀਰ ਜੀ ਦੇ ਬਚਨ ਹਨ:-

**ਕਬੀਰ ਬੈਦੁ ਮੂਆ ਰੋਗੀ ਮੂਆ, ਮੂਆ ਸਭੁ ਸੰਸਾਰੁ ॥**
**ਏਕੁ ਕਬੀਰਾ ਨ ਮੂਆ, ਜਿਹ ਨਾਹੀ ਰੋਵਨਹਾਰੁ॥ [ਪੰਨਾ ੧੩੬੯**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਾਲ (ਮੌਤ) ਬਾਰੇ ਬਚਿਤਰ ਨਾਟਕ ਚ' ਆਪਣੇ ਵੀਚਾਰ ਇਉਂ ਪ੍ਰਤਿਪਾਦਨ ਕੀਤੇ ਹਨ :-

**ਜੌ ਕਹੂੰ ਕਾਲ ਤੇ ਭਾਜ ਕੇ ਬਾਚੀਅਤ,**
**ਤੌ ਕਿਹ ਕੁੰਟ ਕਹੋ ਭਜਿ ਜਈਯੈ ॥**

**ਆਗੋ ਹੂੰ ਕਾਲ ਧਰੇ ਅਸਿ ਗਾਜਤ,**
**ਛਾਜਤ ਹੈ ਜਿੱਹ ਤੇ ਨਸਿ ਅਈਯੈ ॥**
**ਐਸੋ ਨ ਕੈ ਗਯੋ ਕੋਈ ਸੁ ਦਾਵ ਰੇ,**
**ਜਾਹਿ ਉਪਾਵ ਸੋ ਘਾਵ ਬਚਈਯੈ ॥**
**ਜਾ ਤੇ ਨ ਛੂਟੀਐ ਮੂੜ ਕਹੂੰ,**
**ਹਸਿ ਤਾ ਕੀ ਨ ਕਿਉ ਸਰਣਾਗਤਿ ਜਈਯੈ ॥**
**[ਬਚਿਤਰ ਨਾਟਕ ਸ੍ਰੀ ਮੁਖਵਾਕ ਪਾ. ੧੦**

ਮੌਤ ਦਾ ਵੇਲਾ ਜਾਂ ਵਾਰੀ ਬਾਰੇ ਗੁਰਬਾਣੀ ਵਿੱਚ ਇਉਂ ਸੇਧ ਦਿੱਤੀ ਗਈ ਹੈ:-

**੧. ਮਰਣਿ ਨ ਮੂਰਤੁ ਪੁਛਿਆ, ਪੁਛੀ ਥਿਤਿ ਨ ਵਾਰ ॥**
**ਇਕਨੀ ਲਦਿਆ, ਇਕਿ ਲਦਿ ਚਲੇ,**
**ਇਕਨੀ ਬਧੇ ਭਾਰ ॥ [ਪੰਨਾ ੧੨੪੪**

**੨. ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨ ਬੂਝੀਐ, ਜਉ ਆਇ ਪਰੈ ਜਮ ਫੰਧੁ॥**
**[ਪੰ. ੨੫੪**

**੩. ਸਾ ਵੇਲਾ ਚਿਤਿ ਨ ਆਵੈ, ਜਿਤੁ ਆਇ ਕੰਟਕੁ ਕਾਲੁ ਗ੍ਰਸੈ॥**
**ਤਿਸੁ ਨਾਨਕ ਲਏ ਛਡਾਇ,**
**ਜਿਸੁ ਕਿਰਪਾ ਕਰਿ ਹਿਰਦੈ ਵਸੈ ॥ [ਪੰਨਾ ੭੨੩**

ਕਰਤਾਪੁਰਖ ਜੀ ਨੇ ਹਰੇਕ ਜੀਵ ਦੀ ਮੌਤ ਦਾ ਸਮਾਂ ਨਿਸ਼ਚਿਤ ਕੀਤਾ ਹੋਇਆ ਹੈ, ਵਾਰੀ ਬੱਧੀ ਹੋਈ ਹੈ । ਆਪਣੀ ਵਾਰੀ ਤੋਂ ਬਿਨਾ ਕੋਈ ਮਨੁੱਖ ਮਰ ਨਹੀਂ ਸਕਦਾ। ਬਾਬਾ ਫਰੀਦ ਜੀ ਇਸ ਵਿਚਾਰ ਤੇ ਆਪਣੀ ਮੋਹਰ ਲਾਉਂਦੇ ਹਨ:-

**ਫਰੀਦਾ, ਖਿੰਥੜਿ ਮੇਖਾ ਅਗਲੀਆਂ ਜਿੰਦੁ ਨ ਕਾਈ ਮੇਖੁ ॥**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖੁ ॥ [ਪੰਨਾ ੧੩੮੦**

ਇਹ ਅਖਾਣ ਵੀ ਪ੍ਰਚਲਤ ਹੈ ਕਿ ਮੰਗਿਆਂ ਤਾਂ ਮੌਤ ਵੀ ਨਹੀਂ ਮਿਲਦੀ। ਮਨੁੱਖ ਨੂੰ ਮੌਤ ਦਾ ਸਮਾਂ, ਥਾਂ, ਕਦੋਂ ਤੇ ਕਿਥੇ ਆਉਣੀ ਹੈ, ਇਨ੍ਹਾਂ ਚਾਰ ਗਲਾਂ ਦਾ ਉਕਾ ਹੀ ਗਿਆਨ ਨਹੀਂ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੧੦ ਤੇ ਅੰਕਿਤ ਬਚਨ ਵੀ ਇਹੋ ਨਿਰਣਾ ਕਰਦੇ ਹਨ :-

**ਬੰਧਿ ਚਲਾਇਆ ਜਾ ਪ੍ਰਭ ਆਇਆ, ਨਾ ਦੀਸੈ ਨਾ ਸੁਣੀਐ॥**
**ਆਪਣ ਵਾਰੀ ਸਭਸੈ ਆਵੈ, ਪਕੀ ਖੇਤੀ ਲੁਣੀਐ ॥**
**[ਪੰ. ੧੧੧੦**

ਬੱਸ ਗੁਰਦੇਵ ਪਿਤਾ ਜੀ ਦੇ ਇਹ ਬਚਨ ਸਦਾ ਲਈ ਪਲੇ ਬੰਨਣੇ ਚਾਹੀਦੇ ਹਨ :-

**ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥** [ਪੰਨਾ ੫੬੬

ਭਾਵ ਜਿਵੇਂ ਮਰਨ ਦੀ ਵਾਰੀ ਹੈ ਤਿਵੇਂ ਸਾਡੇ ਪਿਛੇ ਕੀਤੇ ਕਰਮਾਂ ਅਨੁਸਾਰ ਹੀ ਮਨੁੱਖਾ ਜਨਮ ਦੀ ਵਾਰੀ ਵੀ ਪ੍ਰਾਪਤ ਹੁੰਦੀ ਹੈ ।

ਅੰਤ ਵਿੱਚ ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਦੁਨੀਆ ਦੇ ਸਫਰ ਵਿੱਚ ਗੱਡੀਆਂ ਜਹਾਜ਼ਾਂ ਤੇ ਜਾਣ ਲਈ ਰਿਜ਼ਰਵੇਸ਼ਨ ਹੋ ਸਕਦੀ ਹੈ, ਵਾਰੀ ਪਹਿਲਾਂ ਤੇ ਪਿਛੋਂ ਵੀ ਹੋ ਸਕਦੀ ਹੈ, ਵਾਰੀ ਕੈਂਸਲ ਵੀ ਕੀਤੀ ਜਾ ਸਕਦੀ ਹੈ ਪਰ ਮੌਤ ਬਾਰੇ ਕੋਈ ਛੋਟ ਨਹੀਂ ਹੈ । ਹਾਂ, ਜੇ ਛੋਟ ਹੈ ਤਾਂ ਕੇਵਲ ਗੁਰਮੁਖ ਜੀਉੜੇ ਨੂੰ ਜੋ ਇਸ ਸੰਸਾਰ ਤੇ ਆਪਣੀ ਇਛਾ ਨਾਲ ਆਉਂਦਾ ਹੈ ਅਤੇ ਆਪਣੀ ਇਛਾ ਨਾਲ ਜਾਂਦਾ ਹੈ। ਗੁਰਵਾਕ ਹਨ:-

**ਗੁਰਮੁਖਿ ਆਵੈ ਜਾਇ ਨਿਸੰਗ ॥** [ਪੰਨਾ ੯੩੨

ਮੌਤ ਦੀ ਵਾਰੀ ਬਾਰੇ ਕੋਈ ਚਿਤਵਨੀ ਕਰਨੀ ਹੀ ਵਿਅਰਥ ਹੈ ਕਿਉਂਕਿ ਹਰੀ ਨੇ ਕਿਸੇ ਜੀਵ ਕੋਲੋਂ ਪੁਛਣਾ ਨਹੀਂ, ਆਪਣੀ ਮਰਜ਼ੀ ਕਰਨੀ ਹੈ:-

**ਕਬੀਰ ! ਜੋ ਮੈ ਚਿਤਵਉ ਨਾ ਕਰੈ,**
**ਕਿਆ ਮੇਰੇ ਚਿਤਵੇ ਹੋਇ ॥**
**ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤ ਨ ਹੋਇ ॥**
[ਪੰਨਾ ੧੧੦੩



# ਮੌਤ ਕੀ ਹੈ ?

ਮੌਤ ਦਿੱਸਣ ਵਾਲੀ ਵਸਤੂ ਨਹੀਂ ਹੈ। ਜਦੋਂ ਮਨੁੱਖ ਦੇ ਸੁਆਸਾਂ ਦੀ ਪੂੰਜੀ ਖ਼ਤਮ ਹੋ ਜਾਂਦੀ ਹੈ, ਹੱਥ, ਪੈਰ ਹਿਲਦੇ ਨਹੀਂ, ਜ਼ਬਾਨ ਖਿੱਚੀ ਜਾਂਦੀ ਹੈ, ਅੱਖਾਂ ਚੋਂ ਜੋਤਿ ਚਲੀ ਜਾਂਦੀ ਹੈ ਅਤੇ ਸਰੀਰ ਦੇ ਸਾਰੇ ਅੰਗਾਂ ਦੀ ਹਰਕਤ ਪੂਰੀ ਤਰ੍ਹਾਂ ਬੰਦ ਹੋ ਜਾਂਦੀ ਹੈ ਤਾਂ ਆਖਿਆ ਜਾਂਦਾ ਹੈ ਕਿ ਮਨੁੱਖ ਮਰ ਗਿਆ ਹੈ, ਮੌਤ ਹੋ ਗਈ ਹੈ। ਜਿਵੇਂ ਸਵੇਰ ਮਗਰੋਂ ਸ਼ਾਮ ਪੈਂਦੀ ਹੈ, ਤਿਵੇਂ ਜਨਮ ਮਗਰੋਂ ਮੌਤ ਇਕ ਰਬੀ-ਮਰਯਾਦਾ ਹੈ।

ਆਮ ਲੋਕਾਂ ਦੀ ਨਿਗਾਹ ਵਿਚ ਮੌਤ ਬਹੁਤ ਡਰਾਉਣੀ ਬਲਾਅ ਹੈ। ਜਦੋਂ ਕਿਸੇ ਜੁਆਨ ਦੀ ਮੌਤ ਹੁੰਦੀ ਹੈ ਤਾਂ ਲੋਕ ਇਹ ਕਹਿਣ ਲਗ ਜਾਂਦੇ ਹਨ ਕਿ ਪਰਮਾਤਮਾ ਨੇ ਬਹੁਤ ਮਾੜਾ ਕੀਤਾ ਹੈ, ਜ਼ੁਲਮ ਕੀਤਾ ਹੈ, ਕਿਥੇ ਉਸ ਨੇ ਮੌਤ ਹੀ ਪਰਨਾਅ ਕੇ ਲੈ ਜਾ ਰਹੀ ਹੈ। ਏਦਾਂ ਦੀਆਂ ਗੱਲਾਂ ਬੇ-ਸਮਝ ਲੋਗ ਕਰਦੇ ਹਨ ਅਤੇ ਪਾਪਾਂ ਦੇ ਭਾਗੀ ਬਣਦੇ ਹਨ। ਕੁਦਰਤੀ ਕਾਨੂੰਨ ਹੈ ਕਿ ਜਦੋਂ ਸੁਆਸਾਂ ਦੀ ਪੜੋਪੀ ਮੂਧੀ ਮਾਰ ਦਿਤੀ ਜਾਂਦੀ ਹੈ ਓਦੋਂ ਉਸ ਨੂੰ ਕੋਈ ਨਹੀਂ ਬਚਾਅ ਸਕਦਾ। ਅਜਿਹੀ ਹਾਲਤ ਵਿਚ ਵੈਦ ਦੀ ਵੈਦਗੀ ਵੀ ਕਾਰਗਰ ਸਾਬਤ ਨਹੀਂ ਹੋ ਸਕਦੀ। ਤੱਤ ਵਾਲੀ ਗਲ ਇਹ ਹੈ ਕਿ 'ਜੈਸੀ ਕਲਮ ਵੁੜੀ ਹੈ ਮਸਤਕਿ, ਤੈਸੀ ਜੀਅੜੇ ਪਾਸਿ' (ਪੰਨਾ ੭੪)। ਹਾਂ, ਜਿਸ ਨੂੰ ਜੀਵਾਲਣਹਾਰ ਪ੍ਰਭੂ ਮਿਲ ਪਿਆ ਹੈ, ਉਸ ਲਈ 'ਮੌਤ' ਕੁਝ ਵੀ ਨਹੀਂ ਹੈ। ਜੇ ਜਨਮ ਨਿਸਚਿਤ ਹੈ ਤਾਂ ਮੌਤ ਭੀ ਨਿਸਚਿਤ ਹੈ, ਘਬਰਾਉਣ ਦੀ ਲੋੜ ਨਹੀਂ।

ਮੌਤ ਕਿਸੇ ਮਨੁੱਖ ਨੂੰ ਚੰਗੀ ਨਹੀਂ ਲਗਦੀ ਕਿਉਂਕਿ ਉਹ ਸਦਾ ਲਈ ਜੀਉਣਾ ਚਾਹੁੰਦਾ ਹੈ। ਭਾਵੇਂ ਮੌਤ ਨੂੰ ਕੋਈ ਸੱਦਾ ਨਹੀਂ ਭੇਜਦਾ ਪਰ ਇਹ ਮਨੁੱਖ ਨੂੰ ਬਿਨਾ ਪੁਛਿਆਂ ਹੀ ਲੈ ਜਾਂਦੀ ਹੈ:-

**ਸਰਫੈ ਸਰਫੈ ਸਦਾ ਸਦਾ, ਏਵੈ ਗਈ ਵਿਹਾਇ ॥**
**ਨਾਨਕ, ਕਿਸ ਨੋ ਆਖੀਐ, ਵਿਣੁ ਪੁਛਿਆ ਹੀ ਲੈ ਜਾਇ॥**

[ਪੰਨਾ ੧੪੧੨

ਇਹੋ ਕਾਰਨ ਹੈ ਕਿ ਜਦੋਂ ਵੀ ਮਨੁੱਖ ਆਪਣੇ ਕਿਸੇ ਮਿੱਤਰ ਜਾਂ ਸਨੇਹੀ ਦੀ ਮੌਤ ਵਾਲੀ ਖ਼ਬਰ ਸੁਣਦਾ ਹੈ ਤਾਂ ਬੜਾ ਹੈਰਾਨ ਹੁੰਦਾ ਹੈ। ਇਸ ਦੇ ਦਿਲ ਨੂੰ ਝਟਕਾ ਜਿਹਾ ਵਜਦਾ ਹੈ। ਕੁਝ ਘਬਰਾ ਜਿਹਾ ਜਾਂਦਾ ਹੈ ਅਤੇ ਇਸ ਦੇ ਚਿਹਰੇ ਤੇ ਉਦਾਸੀ ਜਿਹੀ ਛਾ ਜਾਂਦੀ ਹੈ। ਮੌਤ ਭਾਵੇਂ ਆਮ ਮਨੁੱਖ ਲਈ ਇਕ ਹਊਆ ਬਣੀ ਹੋਈ ਹੈ, ਪਰ ਇਹ ਅਟਲ ਸਚਾਈ ਹੈ ਕਿ ਇਸ ਦੀ ਪਕੜ ਤੋਂ ਬਾਲ, ਜੁਆਨ, ਬੁੱਢਾ ਗਰੀਬ-ਅਮੀਰ, ਪੜ੍ਹਿਆ-ਅਨਪੜ੍ਹਿਆ, ਆਸਤਕ ਤੇ ਨਾਸਤਕ ਕੋਈ ਨਹੀਂ ਬਚ ਸਕਿਆ ਅਤੇ ਨਾ ਹੀ ਕੋਈ ਬਚ ਸਕੇਗਾ। ਸਤਿਗੁਰਾਂ ਨੇ ਸੰਸਾਰ ਵਿੱਚ ਵਿਚਰ ਰਹੇ ਲੋਕਾਂ ਦੀ ਮੌਤ ਵਲੋਂ ਤ੍ਰਾਸਦੀ ਦਸ਼ਾ ਨੂੰ ਵੇਖ ਕੇ ਹੀ ਪਾਵਨ ਬਚਨ ਉਚਾਰੇ:-

**ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ ॥**
**ਮਤ ਜਮੁ ਪਕਰੈ ਲੈ ਜਾਇ ਜੀਉ ॥...** [ਪੰਨਾ ੪੪੭

ਉਹ ਮਨੁੱਖ ਜੋ ਮਰਨ ਤੋਂ ਕੁਝ ਚਿਰ ਪਹਿਲਾਂ ਘਰ ਦਾ ਮਾਲਕ ਸੀ, ਖਟ ਕਮਾ ਕੇ ਪਰਵਾਰ ਦੀ ਪਾਲਨਾ ਕਰਦਾ ਸੀ, ਹਸਦਾ ਖੇਡਦਾ ਸੀ, ਪੁੰਨ ਦਾਨ ਕਰਕੇ ਲੋਕਾਂ ਦੀ ਵਾਹ ਵਾਹ ਖਟਦਾ ਸੀ, ਕਾਲ-ਵਸ ਹੋਣ ਮਗਰੋਂ ਮੁਰਦਾ ਗਰਦਾਨਿਆ ਗਿਆ। ਘਰ ਦੀ ਮਾਲਕੀਅਤ ਮੁੱਕ ਗਈ। ਉਹ ਸਰੀਰ ਜਿਸ ਨਾਲ ਪਰਵਾਰ ਦਾ ਅਥਾਹ ਪਿਆਰ ਸੀ ਪਰਵਾਰ ਨੂੰ ਮਰਨ ਮਗਰੋਂ 'ਪ੍ਰੇਤ' ਭਾਸਣ ਲਗ ਪਿਆ। ਘਰੋਂ ਛੇਤੀ ਕੱਢਣ ਦੀਆਂ ਆਵਾਜ਼ਾਂ ਸੁਣਾਈ ਦੇਣ ਲਗ ਗਈਆਂ:-

**੧-ਤਨ ਤੇ ਪ੍ਰਾਨ ਹੋਤ ਜਬ ਨਿਆਰੇ, ਟੇਰਤ ਪ੍ਰੇਤਿ ਪੁਕਾਰਿ॥**
**ਆਧ ਘਰੀ ਕੋਊ ਨਹ ਰਾਖੈ, ਘਰ ਤੇ ਦੇਤ ਨਿਕਾਰਿ॥**
[ਪੰਨਾ ੫੩੬

**੨-ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ,**
**ਸਦਾ ਰਹਤ ਸੰਗ ਲਾਗੀ ॥**
**ਜਬ ਹੀ ਹੰਸ ਤਜੀ ਇਹ ਕਾਂਇਆ,**
**ਪ੍ਰੇਤ ਪ੍ਰੇਤ ਕਰਿ ਭਾਗੀ ॥** [ਪੰਨਾ ੬੩੪

ਭਗਤ ਬੇਣੀ ਜੀ ਨੇ ਇਸ ਸਚਾਈ ਨੂੰ ਆਪਣੇ ਸ਼ਬਦਾਂ ਵਿੱਚ ਇਉਂ ਪ੍ਰਗਟਾਇਆ ਹੈ:-

**ਥਾਕਾ ਤੇਜੁ ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ॥**

**ਬੇਣੀ ਕਹੈ ਸੁਨਹੁ ਰੇ ਭਗਤਹੁ,**
**ਮਰਨ ਮੁਕਤਿ ਕਿਨਿ ਪਾਈ ॥** [ਪੰਨਾ ੯੩

ਭਾਵ ਘਰ ਦੇ ਵਿਹੜੇ ਵਿੱਚ ਪਿਆ ਮੁਰਦਾ ਚੰਗਾ ਨਹੀਂ ਲਗਦਾ।

ਜਦੋਂ ਸਰੀਰ ਚੋਂ ਜੀਵਾਤਮਾ ਨਿਕਲਦੀ ਹੈ ਤਾਂ ਕਿਸੇ ਨੂੰ ਦਿਖਾਈ ਨਹੀਂ ਦਿੰਦੀ । ਦੇਹੀ ਨੂੰ ਅਗਨੀ ਦੀ ਭੇਟ ਕਰ ਦਿੱਤਾ ਜਾਂਦਾ ਹੈ ਜੋ ਸੜ ਕੇ ਸੁਆਹ ਦੀ ਢੇਰੀ ਬਣ ਜਾਂਦੀ ਹੈ :-

**ਲਸਕਰ ਸਣੈ ਦਮਾਮਿਆ, ਛੁਟੇ ਬੰਕ ਦੁਆਰ ॥**
**ਨਾਨਕ, ਢੇਰੀ ਛਾਰੁ ਕੀ, ਭੀ ਫਿਰਿ ਹੋਈ ਛਾਰ॥** [ਪੰ. ੧੨੪੪

ਸਰੀਰ ਜੋ ਪੰਜਾਂ ਤੱਤਾਂ ਦਾ ਪੁਤਲਾ ਹੈ, ਮਰਨ ਤੋਂ ਬਾਅਦ ਸਾਰੇ ਤੱਤ ਖਿੰਡ ਪੁੰਡ ਕੇ ਆਪੋ ਆਪਣੇ ਅਸਲੇ ਨਾਲ ਜਾ ਰਲਦੇ ਹਨ । ਜਿਵੇਂ ਦਸ਼ਮੇਸ਼ ਪਿਤਾ ਜੀ ਦੇ ਅਕਾਲ ਉਸਤਤਿ ਵਿੱਚ ਅੰਮ੍ਰਿਤ ਬਚਨ ਹਨ:-

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,**
**ਨਿਆਰੇ ਨਿਆਰੇ ਹੁਇ ਕੇ ਫੇਰ ਆਗ ਮਹਿ ਮਿਲਾਹਿਗੇ ॥**
**ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ,**
**ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ ॥**
**ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ,**
**ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,**
**ਤਾਹੀ ਤੇ ਉਪਜ ਸਭ ਤਾਹੀ ਮੈਂ ਸਮਾਹਿੰਗੇ॥੧੭॥੮੭॥**

ਇਹ ਯਾਦ ਰਖੋ ਕਿ ਜੀਵਾਤਮਾ ਕਦੇ ਨਹੀਂ ਮਰਦਾ ਅਤੇ ਨਾ ਹੀ ਮਨ ਦੀ ਮੌਤ ਹੁੰਦੀ ਹੈ । ਗੁਰਵਾਕ ਹਨ:-

**੧- ਮੇਰਾ ਮੇਰਾ ਕਰਿ ਬਿਲਲਾਹੀ ॥**
**ਮਰਣਹਾਰੁ ਇਹੁ ਜੀਅਰਾ ਨਾਹੀ ॥** [ਪੰਨਾ ੧੮੮

**੨- ਨਹ ਕੋ ਮੂਆ ਨ ਮਰਣੈ ਜੋਗੁ ॥**
**ਨਹ ਬਿਨਸੈ ਅਬਿਨਾਸੀ ਹੋਗੁ ॥**
**ਕਹੁ ਨਾਨਕ ਗੁਰ ਭਰਮੁ ਚੁਕਾਇਆ ॥**
**ਨਾ ਕੋਈ ਮਰੈ ਨ ਆਵੈ ਜਾਇਆ ॥** [ਪੰਨਾ ੮੮੫

# ਮਰਨ ਮਗਰੋਂ ਮਨ ਕਿਥੇ ਜਾਂਦਾ ਹੈ?

ਮਨ ਸਰੀਰ ਚੋਂ ਨਿਕਲ ਕੇ ਆਪਣੀਆ ਵਾਸ਼ਨਾਵਾਂ ਦੀ ਪੂਰਤੀ ਲਈ ਨਵੇਂ ਸਰੀਰ ਵਿੱਚ ਜਾ ਪਰਵੇਸ਼ ਕਰਦਾ ਹੈ। ਜਦੋਂ ਤੱਕ ਇਸ ਦੀਆਂ ਵਾਸ਼ਨਾਵਾਂ ਅਥਵਾ ਕਾਮਨਾਵਾਂ ਪੂਰੀਆਂ ਨਹੀਂ ਹੋ ਜਾਂਦੀਆਂ, ਓਦੋਂ ਤੱਕ ਇਹ ਵੱਖ ਵੱਖ ਜੂਨਾਂ ਵਿੱਚ ਗਸ਼ਤ ਕਰਦਾ ਰਹਿੰਦਾ ਹੈ ਅਤੇ ਇਸ ਦੀ ਗਤੀ ਨਹੀਂ ਹੁੰਦੀ ।

ਸਰੀਰ ਇਕ ਕਪੜੇ ਦੀ ਨਿਆਈਂ ਹੈ । ਜਿਵੇਂ ਮਾਤਾ ਪਿਤਾ ਬੱਚੇ ਨੂੰ ਸੁੰਦਰ ਕਪੜੇ ਪਹਿਨਾਉਂਦੇ ਹਨ ਅਤੇ ਉਹ ਕਪੜੇ ਜਦੋਂ ਮੈਲੇ ਜਾਂ ਪੁਰਾਣੇ ਹੋ ਕੇ ਫਟ ਜਾਣ ਤਾਂ ਹੋਰ ਨਵੇਂ ਕਪੜੇ ਲੈ ਕੇ ਪਹਿਨਾਉਂਦੇ ਹਨ, ਤਿਵੇਂ ਪਿਤਾ ਪਰਮੇਸ਼ਰ ਜੀ ਵੀ ਜੀਵ ਦੇ ਕਰਮਾਂ ਅਨੁਸਾਰ ਇਸ ਦੀ ਜੀਵਾਤ੍ਮਾ ਨੂੰ ਨਵਾਂ ਜਾਮਾ ਪਹਿਨਾਉਂਦੇ ਹਨ ਪਰ ਕਈ ਜਰਜਰੇ ਸਰੀਰ ਨੂੰ ਛੱਡਣ ਵਿੱਚ ਦੁਖ ਮਨਾਉਂਦੇ ਹਨ ਤੇ ਕਈ ਖ਼ੁੱਸ਼ ਹੁੰਦੇ ਹਨ। ਤੁਸੀਂ ਨਿਤ ਵੇਖਦੇ ਹੋ ਜਿਵੇਂ ਕਿ ਕਈ ਬੱਚੇ ਕਪੜੇ ਬਦਲਣ ਵੇਲੇ ਬੜੀ ਜਿੱਦ ਕਰਦੇ ਹਨ, ਭੱਜ ਜਾਂਦੇ ਹਨ ਅਤੇ ਕਈ ਨਵੇਂ ਕਪੜੇ ਪਾ ਕੇ ਬਹੁਤ ਖੁਸ਼ ਹੁੰਦੇ ਹਨ ।

ਵਿਗਿਆਨੀਆਂ ਦੇ ਇਹ ਵੀਚਾਰ ਹਨ ਕਿ ਮੌਤ ਕੋਈ ਬਹੁਤੀ ਦੁਖਦਾਈ ਚੀਜ਼ ਨਹੀਂ ਪਰ ਮਨੁੱਖ ਮੌਤ ਤੋਂ ਇਸ ਕਰਕੇ ਡਰਦਾ ਹੈ ਕਿਉਂਕਿ ਮਨੁੱਖ ਨੂੰ ਇਸ ਅਸਲੀਅਤ ਬਾਰੇ ਗਿਆਨ ਨਹੀਂ । ਉਹ ਇਹ ਨਹੀਂ ਜਾਣਦਾ ਕਿ ਮੌਤ ਨੇ ਉਸ ਨੂੰ ਇਸ ਸੰਸਾਰ ਚੋਂ ਕੱਢ ਕੇ ਕਿਥੇ ਜਾ ਸੁੱਟਣਾ ਹੈ ? ਇਸ ਦੁਨੀਆ ਵਿੱਚ ਮਨੁੱਖ ਵਸਦਾ ਹਸਦਾ ਖੇਡਦਾ ਹੈ। ਇਥੇ ਰੰਗ ਮੰਚ ਦੀ ਭਰਮਾਰ ਹੈ, ਦਿਨ ਰਾਤ ਟੀ.ਵੀ. ਨਾਲ ਹੀ ਆਪਣਾ ਦਿਲ ਬਹਿਲਾਈ ਰਖਦਾ ਹੈ ਪਰ ਅਗੇ ਓਪਰੀ ਥਾਂ ਦਾ ਪਤਾ ਨਹੀਂ ਕਿਹੋ ਜਿਹੀ ਹੋਵੇਗੀ? ਉਥੇ ਨਵੇਂ ਜੀਵ ਹੋਣਗੇ, ਉਨ੍ਹਾਂ ਦਾ ਵਰਤਾਓ ਪਤਾ ਨਹੀਂ ਕਿਹੋ ਜਿਹਾ ਹੋਵੇਗਾ? ਇਸ ਕਰਕੇ ਜੀਵ ਦਿਲਗੀਰ ਹੈ ਕਿਉਂਕਿ ਇਹ ਓਥੋਂ ਦੇ ਖਾਣ, ਪਹਿਨਣ ਤੇ ਹੋਰ ਵਸੇਬੇ ਤੋਂ ਅਗਿਆਤ ਹੈ। ਕੀ ਪਤਾ ਇਸ ਨੂੰ ਮਨ ਮਰਜ਼ੀ ਅਨੁਸਾਰ ਕੋਈ ਥਾਂ ਟਿਕਾਣਾ ਤੇ

ਖਾਣਾ ਮਿਲੇਗਾ ਜਾਂ ਨਹੀਂ। ਗੁਰਬਾਣੀ ਵਿੱਚ ਇਸ ਬਾਰੇ ਇਕ ਸੁੰਦਰ ਸੰਕੇਤ ਵੀ ਹੈ:-

**ਜਮ ਮਾਰਗ ਪੰਥੁ ਨ ਸੁਝਈ, ਉਝੜੁ ਅੰਧ ਗੁਬਾਰੋਵਾ ॥**
**ਨਾ ਜਲੁ ਲੇਫ ਤੁਲਾਈਆ, ਨਾ ਭੋਜਨ ਪਰਕਾਰੋਵਾ ॥**

**[ਪੰਨਾ ੫੮੧**

ਸਾਇੰਸਦਾਨਾਂ ਦੀ ਨਜ਼ਰ ਵਿੱਚ ਸੰਸਾਰ ਤੇ ਛੋਟੀ ਤੋਂ ਛੋਟੀ ਕੋਈ ਵੀ ਅਜਿਹੀ ਵਸਤੂ ਨਹੀਂ ਜਿਸ ਦਾ ਬੀਜ ਨਾਸ ਹੁੰਦਾ ਹੋਵੇ। ਬ੍ਰਹਿਮੰਡ ਵਿੱਚ ਕਦੇ ਕੋਈ ਚੀਜ਼ ਨਾਸ ਨਹੀਂ ਹੋਈ ਅਤੇ ਨਾ ਹੋ ਸਕਦੀ ਹੈ। ਆਤਮਾ, ਸੁਰਤੀ, ਵਾਸ਼ਨਾ ਦੀ ਗਲ ਤਾਂ ਇਕ ਪਾਸੇ ਰਹੀ ਮਾਮੂਲੀ ਮਿੱਟੀ ਘਟਾ, ਇੱਟਾਂ ਵੱਟੇ ਆਦਿ ਜੜ੍ਹ ਵਸਤੂਆਂ ਵੀ ਨਾਸ਼ ਨਹੀਂ ਹੁੰਦੀਆਂ। ਇਹ ਆਪਣਾ ਰੂਪ ਬਦਲਦੀਆਂ ਰਹਿੰਦੀਆਂ ਹਨ।

ਮੌਤ ਬਾਰੇ ਇਕ ਹੋਰ ਸੁੰਦਰ ਦ੍ਰਿਸ਼ਟਾਂਤ ਇਹ ਦਿੱਤਾ ਜਾਂਦਾ ਹੈ ਕਿ ਪ੍ਰਾਣ ਰੂਪੀ ਘੋੜਾ ਹੈ ਅਤੇ ਚੇਤੰਨ ਰੂਪੀ ਸਵਾਰ ਹੈ। ਚੇਤੰਨ ਰੂਪੀ ਜੀਵ ਦੇ ਰਸਤੇ ਵਿੱਚ ਪ੍ਰਾਣਾਂ ਦੀ ਸਮਾਨ ਬ੍ਰਿਤੀ ਜਦੋਂ ਨਸ਼ਟ ਹੁੰਦੀ ਹੈ ਤਦੋਂ ਅਸਥੂਲ ਸਰੀਰ ਦੀ ਮ੍ਰਿਤੂ ਹੋ ਜਾਂਦੀ ਹੈ। ਜਿਵੇਂ ਸਰੀਰ ਰੂਪੀ ਘੋੜੇ ਬਿਨਾ ਪਿਆਦਾ ਹੁੰਦਾ ਹੈ, ਘੋੜੇ ਦੇ ਨਾਸ਼ ਹੋਣ ਨਾਲ ਸਵਾਰ ਨਾਸ਼ ਨਹੀਂ ਹੁੰਦਾ, ਤਿਵੇਂ ਜੀਵ ਨੂੰ ਸਰੀਰ ਦੇ ਨਾਸ਼ ਹੋਣ ਤੇ ਦੁੱਖ ਹੁੰਦਾ ਹੈ ਤੇ ਉਹ ਜਮ ਮਾਰਗ ਵਿਖੇ ਪਛਤਾਵਾ ਕਰਨ ਲਗ ਜਾਂਦਾ ਹੈ।

ਮਾਰੂ ਕੀ ਵਾਰ ਮਹਲਾ ੩ ਵਿੱਚ ਮੌਤ ਬਾਰੇ ੬ ਪ੍ਰਸ਼ਨ ਹਨ ਜੋ ਗੂਹੜ ਗਿਆਨ ਦੇ ਪ੍ਰਤੀਕ ਹਨ:-

**ਕਉਣੁ ਮੂਆ ਕਉਣੁ ਮਾਰਸੀ,**
**ਕਉਣੁ ਆਵੈ ਕਉਣੁ ਜਾਇ ॥**
**ਕਉਣੁ ਰਹਸੀ ਨਾਨਕਾ,**
**ਕਿਸ ਕੀ ਸੁਰਤਿ ਸਮਾਇ ॥ [ਪੰਨਾ ੧੦੯੧**

***ਅਰਥ :*** (੧) ਕੌਣ ਮਰਿਆ ਹੈ ? (੨) ਕੌਣ ਮਾਰਦਾ ਹੈ ? (੩) ਕੌਣ ਆਉਂਦਾ ਹੈ? (੪) ਕੌਣ ਜਾਂਦਾ ਹੈ? (੫) ਕੌਣ (ਜੰਮਣ ਮਰਣ

ਤੋਂ ਬਚਿਆ) ਰਹਿੰਦਾ ਹੈ ਅਤੇ (ੲ) ਕਿਸ ਦੀ ਸੁਰਤਿ (ਇਕ ਸਾਈਂ ਵਿੱਚ) ਸਮਾਈ ਰਹਿੰਦੀ ਹੈ? (ਭਾਵ ਚੰਮ ਦ੍ਰਿਸ਼ਟੀ ਤੋਂ ਰਹਿਤ ਹੋ ਜਾਂਦੀ ਹੈ)।

ਇਨ੍ਹਾਂ ਪ੍ਰਸ਼ਨਾ ਦੇ ਉਤਰ ਵੀ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਆਪ ਹੀ ਦਿੱਤੇ ਹਨ :-

**ਹਉ ਮੁਆ ਮੈ ਮਾਰਿਆ, ਪਉਣੁ ਵਹੈ ਦਰੀਆਉ ॥**
**ਤ੍ਰਿਸਨਾ ਥਕੀ ਨਾਨਕਾ, ਜਾ ਮਨੁ ਰਤਾ ਨਾਇ ॥**
**ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥**
**ਜੀਭ ਰਸਾਇਣਿ ਚੂਨੜੀ, ਰਤੀ ਲਾਲ ਲਵਾਇ ॥**
**ਅੰਦਰੁ ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ ॥**

**[ਪੰਨਾ ੧੦੮੧**

**ਭਾਵ ਅਰਥ :** (ਜੀਵ) ਹਉਮੈ ਕਰਕੇ ਮਰਿਆ ਹੈ, ਮਮਤਾ ਨੇ ਇਸ ਨੂੰ ਮਾਰਿਆ ਹੈ, (ਪ੍ਰੰਤੂ) ਪਉਣ (ਭਾਵ ਸੁਆਸਾਂ ਰੂਪੀ) ਦਰਿਆ ਚਲਦਾ ਰਹਿੰਦਾ ਹੈ। ਜਦੋਂ ਤੱਕ ਜੀਵ ਦੇ ਅੰਦਰ ਤ੍ਰਿਸ਼ਨਾ ਹੈ, ਇਹ ਜੰਮਦਾ ਮਰਦਾ ਰਹਿੰਦਾ ਹੈ। ਜਦੋਂ ਇਸ ਦੀ ਤ੍ਰਿਸ਼ਨਾ ਮੁਕ ਜਾਂਦੀ ਹੈ, ਮਨ ਪਰਮੇਸ਼ਰ ਦੇ ਨਾਮ ਵਿੱਚ ਰੰਗਿਆ ਜਾਂਦਾ ਹੈ। ਉਸ ਦੇ ਅੱਖਾਂ (ਦੀ ਬਾਹਰਮੁਖੀ ਦ੍ਰਿਸ਼ਟੀ ਮੁੱਕ ਜਾਂਦੀ ਹੈ, ਉਹ) ਸਹਸ ਤਵ ਨੈਨ ਵਾਲੇ ਹਰੀ ਵਿੱਚ ਸਮਾਅ ਜਾਂਦੀ ਹੈ ਅਤੇ ਸੁਰਤਿ ਵਿੱਚ ਸਮਦ੍ਰਿਸ਼ਟਤਾ ਆ ਜਾਂਦੀ ਹੈ। ਜੀਵ ਸਰਬ ਜੋਤਿ ਨੂੰ ਇਕ ਜੋਤਿ ਕਰਕੇ ਮੰਨਣ ਲਗ ਜਾਂਦਾ ਹੈ। ਸ੍ਰਵਣ ਸ਼ਕਤੀ ਸਾਈਂ ਦੇ ਨਾਮ ਵਿੱਚ ਲੀਨ ਹੋ ਜਾਂਦੀ ਹੈ। ਜੀਭ ਰਾਮ-ਨਾਮ ਦੇ ਰਸ ਨੂੰ ਚੂਸਣ ਵਾਲੀ ਬਣ ਜਾਂਦੀ ਹੈ। ਬਾਕੀ ਆਨ ਰੱਸਾਂ ਵਾਲੇ ਸੁਆਦ ਮਿੱਟ ਜਾਂਦੇ ਹਨ, ਰਸਨਾ ਕੇਵਲ ਪਰਮਾਤਮਾ ਦੇ ਨਾਮ ਉਚਾਰਨ ਵਿੱਚ ਲਗ ਜਾਂਦੀ ਹੈ। ਇਸ ਤਰ੍ਹਾਂ ਜੀਵ ਦਾ ਅੰਦਰਲਾ (ਆਤਮਾ) ਉਸ ਪਰਮੇਸ਼ਰ ਦੇ ਨਾਮ ਦੀ ਪਰਮ ਸੁਗੰਧੀ ਨਾਲ ਝਕੋਲਿਆ ਜਾਂਦਾ ਹੈ। ਇਸ ਵਿਸਮਾਦੀ ਸੋਹਣੇ ਰੰਗ ਦੀ ਕੀਮਤ ਵੀ ਕਿਸੇ ਤੋਂ ਨਹੀਂ ਹੋ ਸਕਦੀ।

ਤੱਤ ਇਹ ਹੈ ਕਿ ਅਜਿਹੀ ਅਵਸਥਾ ਰੱਬੀ-ਡਰ ਨਾਲ ਹੀ ਪ੍ਰਾਪਤ ਹੁੰਦੀ ਹੈ। ਜਿਹੜਾ ਜੀਵ ਨਿਰਮਲ ਭਉ ਵਿੱਚ ਜੀਉਂਦਾ ਹੈ,

ਉਹ ਕਦੇ ਨਹੀਂ ਮਰਦਾ। ਭਗਤ ਕਬੀਰ ਜੀ ਨੇ ਆਸਾ ਰਾਗ ਵਿੱਚ 'ਅੰਤਿ ਤਉ ਮਰਨਾ' ਦੀ ਜੋ ਸੇਧ ਦਿੱਤੀ ਹੈ, ਉਹ ਸਾਡੀ ਠੀਕ ਜੀਵਨ ਅਗਵਾਈ ਕਰਦੀ ਹੈ।

ਜੰਮਣਾ ਮਰਣਾ ਜੀਵ ਦੇ ਵੱਸ ਵਿੱਚ ਨਹੀਂ, ਸਭ ਰਬੀ-ਹੁਕਮਾਂ ਵਿੱਚ ਹੈ। ਆਪਣੀ ਮਰਜ਼ੀ ਨਾਲ ਕੋਈ ਮਨੁੱਖ ਵੀ ਕਿਸੇ ਨੂੰ ਜਿਵਾ ਨਹੀਂ ਸਕਦਾ। ਅਭਿਮਨਿਊ ਅਰਜਨ ਦਾ ਇਕਲੌਤਾ ਪੁੱਤਰ ਸੀ। ਰਣ ਖੇਤਰ ਵਿੱਚ ਉਸ ਨੂੰ ਦੁਸ਼ਮਨਾਂ ਨੇ ਮਾਰ ਦਿੱਤਾ। ਅਰਜਨ ਉਸ ਦੀ ਲਾਸ਼ ਨੂੰ ਚੁੱਕ ਕੇ ਕ੍ਰਿਸ਼ਨ ਜੀ ਕੋਲ ਲੈ ਆਇਆ ਅਤੇ ਬੇਨਤੀ ਕਰਨ ਲੱਗਾ, 'ਭਗਵਾਨ ! ਤੁਹਾਡੇ ਹੁੰਦਿਆਂ ਹੋਇਆਂ ਮੇਰਾ ਇਕਲੌਤਾ ਬੇਟਾ ਮਰ ਜਾਏ? ਤੁਸੀਂ ਮਿਹਰ ਕਰੋ ਇਸ ਨੂੰ ਜ਼ਿੰਦਾ ਕਰੋ।' ਗੀਤਾ ਵਿੱਚ ਮੌਤ ਕੀ ਹੈ ਤੇ ਜੀਵਨ ਕੀ ਹੈ? ਚੰਗੀ ਵਿਆਖਿਆ ਕੀਤੀ ਗਈ ਹੈ। ਅਰਜਨ ਨੂੰ ਕ੍ਰਿਸ਼ਨ ਜੀ ਨੇ ਬਥੇਰਾ ਸਮਝਾਇਆ, ਪ੍ਰੰਤੂ ਉਸ ਦੇ ਮਨ ਤੇ ਕੋਈ ਅਸਰ ਨਾ ਹੋਇਆ। ਅਸਲ ਵਿੱਚ ਜੇ ਹਿਰਦਾ ਬਹੁਤ ਦੁਖੀ ਹੋਵੇ ਤਾਂ ਗਿਆਨ ਦਾ ਅਸਰ ਬਹੁਤ ਹੀ ਘੱਟ ਹੁੰਦਾ ਹੈ। ਅਰਜਨ ਦੇ ਹਿਰਦੇ ਵਿੱਚ ਪੁੱਤਰ ਦੇ ਮੌਤ ਦੀ ਸਖ਼ਤ ਸੱਟ ਵੱਜੀ ਹੋਈ ਸੀ, ਉਹ ਕ੍ਰਿਸ਼ਨ ਜੀ ਦੀ ਗੀਤਾ ਵਾਲੀ ਫਿਲਾਸਫ਼ੀ ਕਿਵੇਂ ਸੁਣਦਾ? ਅਰਜਨ ਕਹਿਣ ਲੱਗਾ, 'ਭਗਵਾਨ! ਇਹ ਗਿਆਨ ਦੀਆਂ ਗੱਲਾਂ ਆਪਣੇ ਕੋਲ ਰਖੋ। ਤੁਸੀਂ ਮੇਰਾ ਬੱਚਾ ਜ਼ਿੰਦਾ ਕਰੋ।' ਕ੍ਰਿਸ਼ਨ ਜੀ ਨੇ ਸੋਚਿਆ, ਅਰਜਨ ਨੇ ਹੁਣ ਤੱਤ ਦੀ ਗੱਲ ਨਹੀਂ ਸਮਝਣੀ ਇਸ ਲਈ ਹੁਣ ਹੋਰ ਜੁਗਤੀ ਵਰਤਣੀ ਹੀ ਠੀਕ ਹੈ। ਅਰਜਨ ਨੂੰ ਸੋਨੇ ਦਾ ਕਰਮੰਡਲ ਦਿੱਤਾ ਅਤੇ ਕਿਹਾ, 'ਜਾ ਸਾਹਮਣੇ ਸਰੋਵਰ ਵਿਚੋਂ ਪਾਣੀ ਭਰ ਲਿਆ।' ਅਰਜਨ ਨੇ ਸੋਚਿਆ ਕਿ ਭਗਵਾਨ ਸ਼ਾਇਦ ਇਸ ਜਲ ਤੇ ਕੋਈ ਮੰਤਰ ਪੜ੍ਹਨਗੇ ਅਤੇ ਉਸ ਦੇ ਪੁੱਤਰ ਦੇ ਮੂੰਹ ਤੇ ਛੱਟਾ ਮਾਰ ਕੇ ਜਿਵਾ ਦੇਣਗੇ ਜਿਵੇਂ ਕਿ ਜਾਦੂਗਰ ਕਰਦੇ ਹਨ। ਉਹ ਖੁਸ਼ੀ ਨਾਲ ਦੌੜਦਾ ਗਿਆ ਅਤੇ ਜਲ ਭਰ ਕੇ ਲੈ ਆਇਆ। ਕਹਿਣ ਲੱਗਾ 'ਭਗਵਾਨ ! ਹੁਣ ਬੱਚੇ ਨੂੰ ਜ਼ਿੰਦਾ ਕਰੋ।' ਪਰ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ 'ਅਰਜਨ ! ਹੁਣ ਇਸ ਜਲ ਨੂੰ

ਉਸੇ ਸਰੋਵਰ ਵਿੱਚ ਪਾ ਆਓ' ਉਹ ਸੋਚਣ ਲੱਗਾ ਸ਼ਾਇਦ ਇਹ ਵੀ ਕੋਈ ਮਹਾਂਪੁਰਸ਼ਾਂ ਦਾ ਮੰਤਰ ਹੋਵੇ। ਉਹ ਹੁਕਮ ਮੰਨ ਕੇ ਉਸ ਕਰਮੰਡਲ ਵਾਲੇ ਪਾਣੀ ਨੂੰ ਉਸ ਸਰੋਵਰ ਵਿੱਚ ਡੋਲ੍ਹ ਆਇਆ ਅਤੇ ਖ਼ਾਲੀ ਕਰਮੰਡਲ ਲੈ ਕੇ ਵਾਪਸ ਆ ਗਿਆ। ਫਿਰ ਕਹਿਣ ਲੱਗਾ, 'ਭਗਵਾਨ ! ਮੇਰਾ ਪੁੱਤਰ ਜ਼ਿੰਦਾ ਕਰੋ।' ਕ੍ਰਿਸ਼ਨ ਜੀ ਨੇ ਕਿਹਾ 'ਅਰਜਨ ! ਤੂੰ ਜਿਹੜਾ ਪਾਣੀ ਸਰੋਵਰ ਵਿੱਚ ਡੋਲ੍ਹ ਆਇਆ ਹੈਂ, ਓਹੀ ਪਾਣੀ ਉਸ ਸਰੋਵਰ ਚੋਂ ਲੈ ਆਓ, ਤੇਰਾ ਪੁੱਤਰ ਜ਼ਿੰਦਾ ਕਰ ਦਿਆਂਗੇ।' ਅਰਜਨ ਬੜਾ ਹੈਰਾਨ ਹੋਇਆ ਅਤੇ ਕਹਿਣ ਲੱਗਾ 'ਭਗਵਾਨ ! ਮੇਰੇ ਨਾਲ ਏਦਾਂ ਦੀਆਂ ਗੱਲਾਂ ਕਿਉਂ ਕਰਦੇ ਹੋ, ਜਿਹੜਾ ਪਾਣੀ ਮੈਂ ਡੋਲ੍ਹ ਆਇਆ ਹਾਂ ਉਹ ਤਾਂ ਸਰੋਵਰ ਦੇ ਜਲ ਵਿੱਚ ਇਕਮਿਕ ਹੋ ਗਿਆ ਹੈ ਉਹ ਕਿਸ ਤਰ੍ਹਾਂ ਕਢਿਆ ਜਾ ਸਕਦਾ ਹੈ? ਕ੍ਰਿਸ਼ਨ ਜੀ ਨੇ ਕਿਹਾ 'ਜੇ ਉਹ ਜਲ ਨਹੀਂ ਕਢਿਆ ਜਾ ਸਕਦਾ ਤਾਂ ਜਿਹੜੀ ਜੀਵ-ਆਤਮਾ ਪਰਮਾਤਮਾ ਰੂਪੀ ਸਰੋਵਰ ਵਿੱਚ ਮਿਲ ਗਈ ਹੈ ਉਸ ਨੂੰ ਕਿਵੇਂ ਵਾਪਸ ਲਿਆਇਆ ਜਾ ਸਕਦਾ ਹੈ? ਲੀਨ ਹੋਈ ਆਤਮਾ ਨੂੰ ਕੱਢਣ ਦੀ ਮੇਰੇ ਵਿੱਚ ਸਮਰਥਾ ਨਹੀਂ ਹੈ। ਗੁਰਬਾਣੀ ਵਿੱਚ ਇਸ ਤੱਤ ਨੂੰ ਇਉਂ ਨਿਰੂਪਣ ਕੀਤਾ ਹੈ:-

**ਜੈਸੇ ਕੁੰਭ ਉਦਕ ਪੂਰਿ ਆਨਿਓ,**
**ਤਬ ਉਹੁ ਭਿੰਨ ਦ੍ਰਿਸਟੋ ॥**
**ਕਹੁ ਨਾਨਕ ਕੁੰਭ ਜਲੈ ਮਹਿ ਡਾਰਿਓ,**
**ਅੰਭੈ ਅੰਭ ਮਿਲੋ ॥** [ਪੰਨਾ ੧੨੦੩

ਅੰਤ ਵਿੱਚ ਸਾਰੀ ਵੀਚਾਰ ਦਾ ਨਿਚੋੜ ਇਹ ਹੈ ਕਿ ਮੌਤ ਇਕ ਸਫਰ ਹੈ ਜਿਸ ਦਾ ਇਸ ਸਰੀਰ ਦੇ ਅੰਤ ਹੋਣ ਨਾਲ ਅੰਤ ਨਹੀਂ ਹੁੰਦਾ, ਅਗਲਾ ਨਵਾਂ ਸਫ਼ਰ ਆਰੰਭ ਹੋ ਜਾਂਦਾ ਹੈ। ਗੁਰਮਤਿ ਅਨੁਸਾਰ ਮਰਨਾ ਨਵਾਂ ਚੋਲਾ ਬਦਲਣਾ ਹੈ । ਵੈਸੇ ਜੋ ਵੀ ਆਕਾਰ ਵਾਲਾ ਹੈ, ਉਸ ਨੇ ਅਵੱਸ਼ ਹੀ ਇਕ ਦਿਨ ਮੌਤ ਦੇ ਘਾਟ ਤੇ ਜਾਣਾ ਹੀ ਜਾਣਾ ਹੈ। ਆਸਾ ਰਾਗ ਪੰਨਾ ੪੭੬·ਉਤੇ ਭਗਤ ਕਬੀਰ ਜੀ ਦਾ ਸ਼ਬਦ ਹੈ ਜਿਸ ਵਿੱਚ ਅੰਕਿਤ ਹੈ ਕਿ ਜੋਗੀ, ਜਤੀ, ਤਪੀ, ਸੰਨਿਆਸੀ ਬਹੁਤੇ ਤੀਰਥਾਂ ਤੇ ਫਿਰਨ ਵਾਲੇ, ਸਰੇਵੜੇ, ਬੈਰਾਗੀ,

ਮੋਨੀ ਅਤੇ ਜਟਾਧਾਰੀ ਕੋਈ ਭੀ ਹੋਵੇ ਹਰੇਕ ਨੇ ਅਵੱਸ਼ ਹੀ ਮਰਨਾ ਹੈ। ਭਾਵੇਂ ਕੋਈ ਸ਼ਾਸਤਰ-ਗਿਆਤਾ ਹੋਵੇ, ਵੇਦਾਂ ਦਾ ਆਚਾਰੀਆ ਹੋਵੇ, ਜੋਤਿਸ਼ ਵਿਦਿਆ ਦਾ ਚੰਗਾ ਜਾਣੂ ਹੋਵੇ, ਭਾਵੇਂ ਕੋਈ ਵਿਆਕਰਣ ਦਾ ਵਿਗਿਆਨੀ ਹੋਵੇ, ਭਾਵੇਂ ਮੰਤਰਾਂ ਦੀ ਸਾਧਨਾ ਕਰਨ ਵਾਲਾ ਹੋਵੇ, ਵੱਡਾ ਵੈਦ ਹੋਵੇ, ਅੰਤ ਨੂੰ ਸਭ ਨੇ ਮਰਨਾ ਹੈ। ਭਾਵੇਂ ਕੋਈ ਮਹਾਰਾਜਾ ਹੋਵੇ ਜਿਸ ਨੂੰ ਸਾਰਾ ਐਸ਼ਵਰਜ਼ ਪ੍ਰਾਪਤ ਹੋਵੇ, ਛੱਤ੍ਰ ਰਾਜ ਸਿੰਘਾਸਨ, ਸੁੰਦਰ ਇਸਤਰੀਆਂ ਭੋਗਣ ਲਈ ਪਾਨ ਕਪੂਰ, ਚੰਦਨ ਆਦਿ ਸੁਗੰਧੀਆਂ ਦੀ ਵਰਤੋਂ ਕਰਦਾ ਹੋਵੇ, ਆਖ਼ਰ ਉਸ ਨੇ ਮਰਨਾ ਹੈ। ਕਬੀਰ ਜੀ ਫ਼ੁਰਮਾਉਂਦੇ ਹਨ ਕਿ ਅਸਾਂ ਵੇਦ, ਪੁਰਾਣ, ਸਿੰਮ੍ਰਤੀਆਂ (ਸਾਰੇ ਧਰਮ ਗ੍ਰੰਥ) ਘੋਖ ਕੇ ਵੇਖ ਲਏ ਹਨ, ਮੌਤ ਤੋਂ ਕੋਈ ਨਹੀਂ ਬਚ ਸਕਦਾ । ਹਾਂ, ਇਸ ਦਾ ਇਕੋ ਇਕ ਉਪਾਉ ਹੈ ਕਿ ਪਰਮੇਸ਼ਰ ਦਾ ਨਾਮ ਜਪਣ ਵਾਲੇ ਦਾ ਜਨਮ ਮਰਨ ਕਟਿਆ ਜਾਂਦਾ ਹੈ। ਇਸ ਲਈ ਜਗਿਆਸੂਆਂ ਨੂੰ ਰਹਾਉ ਵਾਲੀ ਪੰਕਤੀ ਰਾਹੀਂ ਇਹ ਉਪਦੇਸ਼ ਦਿੱਤਾ ਹੈ:-

**ੳ) ਤਾ ਤੇ ਸੇਵੀਅਲੇ ਰਾਮਨਾ ॥**
**ਰਸਨਾ ਰਾਮਨਾਮ ਹਿਤੁ ਜਾ ਕੈ,**
**ਕਹਾ ਕਰੇ ਜਮਨਾ ॥੧॥** [ਪੰਨਾ ੪੭੬

**ਅ) ਜਨਮ ਮਰਨ ਕਾਟੇ ਗੁਰਬਚਨੀ,**
**ਬਹੁੜਿ ਨ ਸੰਕਟ ਦੁਆਰਾ ॥**
**ਨਾਨਕ ਸਰਨਿ ਗਹੀ ਸੁਆਮੀ ਕੀ,**
**ਪੁਨਹ ਪੁਨਹ ਨਮਸਕਾਰਾ ॥** [ਪੰਨਾ ੭੧੭



# ਆਦਰਸ਼ਕ ਮੌਤ

**ਦਿਨ ਰਵਿ ਚਲੈ ਨਿਸਿ ਸਸਿ ਚਲੈ, ਤਾਰਿਕਾ ਲਖ ਪਲੋਇ॥**
**ਮੁਕਾਮੁ ਓਹੀ ਏਕੁ ਹੈ, ਨਾਨਕਾ ਸਚੁ ਬੁਗੋਇ॥**
**[ਸਿਰੀ ਰਾਗੁ ਮਹਲਾ ੧, ਪੰਨਾ ੬੪**

ਆਮ ਲੋਕ ਇਹ ਸਮਝਦੇ ਹਨ ਕਿ ਸ੍ਰਿਸ਼ਟੀ ਦੇ ਜੀਵ ਜੰਤੂ ਸਾਰੇ ਮਰਦੇ ਹਨ, ਪਰ ਪ੍ਰਕਿਰਤੀ ਕਾਇਮ ਰਹਿੰਦੀ ਹੈ। ਗੁਰੂ ਬਾਬਾ ਜੀ ਇਸ ਭਰਮ-ਭਰੇ ਦ੍ਰਿਸ਼ਟੀਕੋਨ ਨੂੰ ਬੜੇ ਸੁੰਦਰ ਪ੍ਰਮਾਣਾਂ ਰਾਹੀਂ ਬਦਲਦੇ ਹਨ। ਦਿਨ, ਸੂਰਜ, ਰਾਤ, ਚੰਦਰਮਾ ਅਤੇ ਅਨਗਿਣਤ ਤਾਰੇ ਸਾਰੇ ਹੀ ਚਲਾਇਮਾਨ ਹਨ ਭਾਵ ਇਹਨਾਂ ਦਾ ਪੱਕਾ ਟਿਕਾਣਾ ਕੋਈ ਨਹੀਂ ਹੈ। ਅੰਡਜ, ਜੇਰਜ, ਸੇਤਜ, ਉਤਭੁਜ ਜੋ ਉਤਪਤੀ ਦੇ ਸੋਮੇ ਮੰਨੇ ਜਾਂਦੇ ਹਨ, ਇਹਨਾਂ ਬਾਰੇ ਭੀ ਗੁਰਬਾਣੀ ਸਾਨੂੰ ਇਹ ਗਿਆਨ ਬਖ਼ਸ਼ਦੀ ਹੈ:-

**ਅੰਡ ਬਿਨਾਸੀ ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ ॥**
**[ਪੰਨਾ ੧੨੦੪**

ਪਉਣ, ਪਾਣੀ, ਅਗਨੀ ਸਾਰੇ ਤੱਤ ਹੀ ਨਾਸ਼ਵੰਤ ਹਨ। ਜੇ ਕੋਈ ਸਦੀਵੀ ਕਾਇਮ ਰਹਿਣ ਵਾਲੀ ਹਸਤੀ ਹੈ ਤਾਂ ਉਹ ਕੇਵਲ 'ਅਕਾਲ ਪੁਰਖ' ਹੀ ਹੈ।

ਮੌਤ ਕੀ ਹੈ? 'ਮਰਣੰ ਬਿਸਰਣੰ ਗੋਬਿੰਦਹ' ਪਰਮੇਸ਼ਰ ਨੂੰ ਭੁਲਾ ਦੇਣਾ ਹੀ ਮੌਤ ਹੈ ਅਤੇ 'ਜੀਵਣ' ਕੀ ਹੈ?- 'ਜੀਵਣੰ ਹਰਿਨਾਮੁ ਧ੍ਹਾਵਣਹ'(ਪੰਨਾ ੧੩੬੧) ਭਾਵ ਨਾਮ-ਸਿਮਰਨ 'ਜੀਵਨ' ਹੈ। ਮੌਤ ਮਾਨਵੀ ਸਮਾਜ ਦਾ ਇਕ ਅਨਿਖੜ ਅੰਗ ਹੈ ਜਿਸ ਨਾਲ ਸਾਰਾ ਜਗਤ ਜੁੜਿਆ ਹੋਇਆ ਹੈ। ਬਾਲਕ, ਜੁਆਨ, ਅਧਖੜ, ਬ੍ਰਿਧ ਸਾਰੇ ਹੀ ਮੌਤ ਦੀ ਜਕੜ ਤੇ ਪਕੜ ਵਿੱਚ ਹਨ। ਮੌਤ ਦਾ ਕੋਈ ਪ੍ਰਗਟ ਰੂਪ ਨਹੀਂ ਦਿਸਦਾ, ਪਰ ਇਸ ਦਾ ਨਾਂ ਸੁਣ ਕੇ ਹਰੇਕ ਦੇ ਕਲੇਜੇ ਵਿੱਚ ਡੋਬੂ ਪੈਂਦਾ ਹੈ, ਜਿੰਦ ਡਕੇ ਡੋਲੇ ਖਾਂਦੀ ਹੈ।

ਮੌਤ ਦੀ ਆਪਣੀ ਹੋਂਦ ਕੋਈ ਨਹੀਂ ਹੈ, ਇਹ ਮਨੁੱਖ ਦੀ

ਮਨੌਤ ਹੈ। ਗੁਰੂ ਦੇ ਗਿਆਨ-ਮਾਰਗ ਉਤੇ ਚਲਦਿਆਂ ਜਦੋਂ ਜੀਵ ਦੀ ਦ੍ਰਿਸ਼ਟੀ ਮਾਇਆ ਵਲੋਂ ਉਲਟ ਕੇ ਮਾਲਕ ਦੇ ਕੌਤਕਾਂ ਨੂੰ ਵੇਖਦੀ ਹੈ ਤਾਂ ਇਹ ਸਮਝ ਆਉਂਦੀ ਹੈ ਕਿ ਜੀਵਨ ਤੇ ਮੌਤ ਖਸਮ ਦਾ ਇਕ ਖੇਲ ਹੈ:-

**ਆਵਨ ਜਾਨੁ ਇਕੁ ਖੇਲੁ ਬਨਾਇਆ ॥ [ਪੰਨਾ ੨੯੪**

ਮੌਤ ਪਰਮਾਤਮਾ ਵਲੋਂ ਜੀਵ ਨੂੰ ਇਕ ਸੱਦਾ-ਪੱਤਰ ਹੈ- *"ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥' (ਪੰਨਾ ੪੧੮)* ਪਰ ਇਹ ਹੈਰਾਨੀ ਦੀ ਗਲ ਹੈ ਕਿ ਦੁਨੀਆ ਦੇ ਕਿਸੇ ਰਾਜੇ ਮਹਾਰਾਜੇ, ਸਰਕਾਰੀ ਅਧਿਕਾਰੀ ਜਾਂ ਕਿਸੇ ਵੱਡੇ ਵਾਪਾਰੀ ਵਲੋਂ ਕਿਸੇ ਨੂੰ ਸਮਾਗਮ ਤੇ ਪਹੁੰਚਣ ਲਈ ਸੱਦਾ-ਪੱਤਰ (Invitation Card) ਘਲਿਆ ਜਾਵੇ ਤਾਂ ਮਨੁੱਖ ਉਥੇ ਜਾਣ ਤੇ ਵੱਡਾ ਗਰਬ ਕਰਦਾ ਹੈ। ਪਰ ਸੱਚੇ ਮਾਲਕ ਵੱਲੋਂ ਮਿਲੇ ਸੱਦਾ-ਪੱਤਰ ਤੇ ਸੋਗ਼ ਮਨਾਉਂਦਾ ਹੈ। ਬਸ, ਇਸੇ ਦਾ ਨਾਂ ਅਗਿਆਨਤਾ ਹੈ 'ਅਗਿਆਨੀ ਮਨਿ ਰੋਸੁ ਕਰੇਇ॥'

ਹੁਕਮੀ ਬੰਦਿਆਂ ਤੇ ਸ਼ਹੀਦਾਂ ਲਈ ਮੌਤ ਮਿੱਠਾ ਮੇਵਾ ਹੈ ਜਦੋਂ ਕਿ ਮਾਇਕ ਬ੍ਰਿਤੀ ਵਾਲੇ ਮਨੁੱਖ ਲਈ ਮੌਤ ਉਹ ਟੇਵਾ ਹੈ ਜਿਸ ਨਾਲ ਹਰ ਵੇਲੇ ਉਸ ਦੇ ਦਿਲ ਵਿੱਚ ਮੌਤ ਦਾ ਹੌਲ ਪਿਆ ਰਹਿੰਦਾ ਹੈ ।

ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਮਨੁੱਖ ਨੂੰ ਵਾਰੀ ਦਾ ਉਡੀਕਣਾ ਵੀ ਔਖਾ ਲਗਦਾ ਹੈ, ਹੇਰਾ ਫੇਰੀ ਨਾਲ ਆਪਣਾ ਪਹਿਲਾ ਨੰਬਰ ਲਵਾ ਲੈਂਦਾ ਹੈ ਪਰ ਓਹ ਮੌਤ ਜਿਸ ਵਿੱਚ 'ਸਦ ਜੀਵਣ' ਭਰਿਆ ਹੋਇਆ ਹੈ, ਉਸ ਨੂੰ ਗੌਲਦਾ ਹੀ ਨਹੀਂ । ਇਸੇ ਲਈ ਗੁਰੂ ਪਾਤਿਸ਼ਾਹ ਜੀ ਨੇਂ ਲਿਖਿਆ ਹੈ:-

**ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ**
**ਮਤ ਜਮੁ ਪਕਰੈ ਲੈ ਜਾਇ ਜੀਉ ॥ [ਪੰਨਾ ੪੪੭**

ਅਸਲ ਮੌਤ '*ਗੁਰਪ੍ਰਸਾਦੀ ਜੀਵਤ ਮਰੈ*' ਹੈ। ਹਉਮੈ ਵਾਲੀਆਂ ਰੁੱਚੀਆਂ ਪਦਾਰਥਕ ਤ੍ਰਿਸ਼ਨਾਵਾਂ ਤੇ ਵਾਸ਼ਨਾਵਾਂ ਦਾ ਮਲੀਆ ਮੇਟ ਹੋਣਾ, ਅਨੰਦਮਈ ਅਵਸਥਾ ਵਿੱਚ ਪਰਵੇਸ਼ ਹੋਣਾ

ਅਤੇ ਆਪਣਾ ਆਪਾ ਵਾਹਿਗੁਰੂ ਜੀ ਦੇ ਅਰਪਣ ਕਰਨਾ ਹੀ 'ਜੀਵਤਿਆ ਇਉ ਮਰੀਐ' ਦੀ ਨਿਸ਼ਾਨੀ ਹੈ। ਦਸ਼ਮੇਸ਼ ਪਿਤਾ ਜੀ ਦੇ ਸਿੱਖਾਂ ਦੇ ਪ੍ਰਸੰਗ ਪੜ੍ਹੋ, ਤੁਹਾਡੀ ਨਿਸ਼ਾ ਹੋ ਜਾਵੇਗੀ।

ਮੌਤ ਮਨੁੱਖ ਦੀ ਪੜ੍ਹਾਈ ਦਾ ਇਕ ਜ਼ਰੂਰੀ ਵਿਸ਼ਾ (Subject) ਹੈ। ਜਦੋਂ ਤੱਕ 'ਮਰਣੁ ਜੀਵਣੁ ਪ੍ਰਭ ਨਾਲੇ' ਦੀ ਸੋਝੀ ਨਹੀਂ ਆਉਂਦੀ, ਮਨੁੱਖ ਮੌਤ ਦੇ ਜਾਲ ਵਿੱਚ ਫਸਿਆ ਰਹਿੰਦਾ ਹੈ। ਗੁਰਬਾਣੀ ਵਿੱਚ ਮੌਤ ਬਾਰੇ ਸਭ ਤੋਂ ਵਿਲਖਣ ਤੇ ਵਿਸ਼ੇਸ਼ ਇਹ ਉਲੇਖ ਹੈ ਕਿ ਕਾਲ ਹਰ ਸਮੇਂ, ਹਰ ਥਾਂ ਤੇ ਪਰਵੇਸ਼ ਕਰ ਸਕਦਾ ਹੈ ਪਰ ਜਿਥੇ ਗੁਰੂ ਦਾ ਸ਼ਬਦ ਹੈ, ਉਥੇ ਇਹ ਬਿਲਕੁਲ ਨਹੀਂ ਅਪੜ ਸਕਦਾ। ਗੁਰਵਾਕ ਹਨ:-

**ਤਿਥੈ ਕਾਲ ਨ ਅਪੜੈ,**
**ਜਿਥੈ ਗੁਰ ਕਾ ਸਬਦੁ ਅਪਾਰੁ ॥** [ਪੰਨਾ ੫੫

ਅੰਮ੍ਰਿਤ ਸ਼ਬਦ ਦੀ ਦਾਤਿ ਵੀ ਮੌਤ ਤੋਂ ਬਾਅਦ ਹੀ ਪ੍ਰਾਪਤ ਹੁੰਦੀ ਹੈ। ਇਸ ਲਈ ਪਿਤਾ ਗੁਰੂ ਅਮਰਦਾਸ ਜੀ ਨੇ ਇਹ ਉਪਦੇਸ਼ ਦਿੱਤਾ ਹੈ:-

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ**
**ਤਾ ਫਿਰਿ ਮਰਣੁ ਨ ਹੋਈ ॥**
**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ,**
**ਸਬਦੇ ਪਾਵੈ ਕੋਈ ॥੩॥** [ਪੰਨਾ ੬੦੪

ਸਿੱਖ ਧਰਮ ਵਿੱਚ ਸ਼ਬਦ ਦੀ ਪਰਧਾਨਤਾ ਹੈ ਪਰ ਸ਼ੋਕਮਈ ਸਮਾਗਮਾਂ ਉਤੇ ਸਿੱਖ-ਸਮਾਜ ਵਿੱਚ ਕਈ ਆਪ-ਹੁਦਰੀਆਂ ਗੱਲਾਂ ਵੇਖਣ ਵਿੱਚ ਆਉਂਦੀਆਂ ਹਨ ਜਿਨ੍ਹਾਂ ਦਾ ਵਿਸਥਾਰ ਇਸ ਪੁਸਤਕ ਦੇ ਦੂਜੇ ਭਾਗ 'ਸਦ ਪਰਮਾਰਥ' ਵਿੱਚ ਦਿੱਤਾ ਗਿਆ ਹੈ।

ਗੁਰੂ ਨਾਨਕ ਦੇਵ ਜੀ ਦੇ ਆਖੇ ਹੋਏ ਸ਼ਬਦ 'ਮਾਰਣਿ ਜੀਵਾਲਣ ਵਾਲਾ ਖੁਦਾਇ ਹੈ ਅਤੇ ਦੁਆਇ ਫਕੀਰ, ਰਹਿਮ ਅਲਾਹ ਹੈ'। ਸਹੀ ਅਰਥਾਂ ਵਿਚ ਅਜਿਹੀ ਸੋਝੀ ਹੀ ਆਦਰਸ਼ਕ ਮੌਤ ਦੀ ਲਖਾਇਕ ਹੈ। ਇਸ ਪ੍ਰਥਾਇ ਭਗਤ ਕਬੀਰ ਜੀ ਦੇ ਬੜੇ ਸੁੰਦਰ ਬਚਨ ਹਨ:-

**ਕਬੀਰ ਮਰਤਾ ਮਰਤਾ ਜਗ ਮੂਆ,**
**ਮਰਿ ਭੀ ਨ ਜਾਨਿਆ ਕੋਇ॥**
**ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ॥ [ਪੰਨਾ ੧੩੬੬**

ਕਿਰਾੜਾਂ (ਬਾਣੀਆਂ) ਨੂੰ ਆਦਰਸ਼ਕ ਜੀਵਨ ਦੀ ਸੋਝੀ ਹੀ ਨਹੀਂ ਹੁੰਦੀ, ਉਨ੍ਹਾਂ ਦੀ ਅਵਸਥਾ 'ਰਿਦ ਅੰਤਰਿ ਮਾਇਆ ਮਾਇਆ' ਹੀ ਹੁੰਦੀ ਹੈ, ਸਲੋਕਾਂ ਵਾਰਾਂ ਤੇ ਵਧੀਕ ਮਹਲਾ ੧ ਵਿਚ 'ਨਾਲਿ ਕਿਰਾੜਾ ਦੋਸਤੀ, ਕੂੜੈ ਕੂੜੀ ਪਾਇ॥ ਮਰਣੁ ਨ ਜਾਪੈ ਮੂਲਿਆ, ਆਵੈ ਕਿਤੈ ਥਾਇ॥" (ਪੰਨਾ ੧੪੧੨) ਦਰਜ ਹੈ ਜੋ ਮੂਲਾ ਖੜ੍ਹੀ ਸਿਆਲ ਕੋਟ ਦੇ ਨਾਲ ਸੰਬੰਧਤ ਹੈ। ਜਦੋਂ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਘਰੋਂ ਬੁਲਾਇਆ ਤਾਂ ਇਸ ਦੀ ਵਹੁਟੀ ਨੇ ਇਸ ਨੂੰ ਗੋਹਿਆਂ ਵਾਲੀ ਕੋਠੀ ਵਿਚ ਲੁਕਾ ਦਿਤਾ ਅਤੇ ਕੂੜ ਬੋਲ ਕੇ ਕਹਿ ਦਿਤਾ ਕਿ 'ਮੂਲਾ ਘਰ ਨਹੀਂ ਹੈ'। ਕਰਤਾ ਪੁਰਖ ਜੀ ਦਾ ਐਸਾ ਭਾਣਾ ਵਰਤਿਆ ਕਿ ਮੂਲੇ ਨੂੰ ਕੋਠੀ ਵਿਚੋਂ ਸੱਪ ਲੜ ਗਿਆ ਜਿਸ ਨਾਲ ਉਸ ਦੀ ਓਥੇ ਹੀ ਮੌਤ ਹੋ ਗਈ।

ਮੂਲਾ ਕਾਫੀ ਸਮਾਂ ਗੁਰੂ ਨਾਨਕ ਦੇਵ ਜੀ ਨਾਲ ਰਿਹਾ। ਘਰ ਵਾਲੀ ਦੇ ਕਹਿਣ ਤੇ ਮੂਲੇ ਨੇ ਗੁਰੂ ਨਾਨਕ ਦੇਵ ਜੀ ਨਾਲ ਬਾਹਰ ਜਾਣ ਤੋਂ ਬਚਣ ਲਈ ਆਪਣੀ ਇਸਤਰੀ ਤੋਂ ਝੂਠ ਬੁਲਵਾਇਆ। ਸੋ, ਜਿਨ੍ਹਾਂ ਨੂੰ ਆਦਰਸ਼ਕ ਜੀਵਨ ਦੀ ਸੋਝੀ ਹੀ ਨਾ ਹੋਵੇ, ਉਨ੍ਹਾਂ ਦੀ ਮੌਤ ਅਕਸਰ ਇਸ ਤਰ੍ਹਾਂ ਹੀ ਹੁੰਦੀ ਹੈ।



# ਮੌਤ ਦਾ ਭੈ

ਜਿਹ ਮਰਨੈ, ਸਭੁ ਜਗਤੁ ਤਰਾਸਿਆ ॥
ਸੋ ਮਰਨਾ, ਗੁਰ ਸਬਦਿ ਪ੍ਰਗਾਸਿਆ ॥੧॥
ਅਬ ਕੈਸੇ ਮਰਉ, ਮਰਨਿ ਮਨੁ ਮਾਨਿਆ ॥
ਮਰਿ ਮਰਿ ਜਾਤੇ, ਜਿਨ ਰਾਮੁ ਨ ਜਾਨਿਆ॥ ਰਹਾਉ॥

ਹਰੇਕ ਪ੍ਰਾਣੀ ਭਾਵੇਂ ਉਹ ਕਿਸੇ ਜੂਨ ਵਿੱਚ ਹੈ, ਮੌਤ ਤੋਂ ਡਰਦਾ ਹੀ ਚਲਾ ਆ ਰਿਹਾ ਹੈ। ਗੁਰਬਾਣੀ ਵਿੱਚ ਚਉਰਾਸੀ ਲਖ ਜੂਨ ਉਪਾਈ ਦਾ ਜ਼ਿਕਰ ਹੈ ਅਤੇ ਮਨੁੱਖ ਸਾਰੀਆਂ ਜੂਨਾਂ ਦਾ ਸਰਦਾਰ ਹੈ। ਇਸ ਲਈ ਮਰਨ ਤੋਂ ਬਾਅਦ ਮਨੁੱਖ ਹੋਰ ਕਿਸੇ ਜੂਨ ਵਿੱਚ ਖੁਸ਼ੀ ਨਾਲ ਜਾਣ ਲਈ ਤਿਆਰ ਨਹੀਂ ਹੈ। ਪਰ ਜਿਤਨੇ ਜੀਵ ਘਟੀਆ ਜੂਨਾਂ ਵਿੱਚ ਹਨ, ਉਹ ਵੀ ਮਰਨਾ ਇਕ ਵੱਡੀ ਮੁਸੀਬਤ ਸਮਝਦੇ ਸਨ। ਇਕ ਮਾਮੂਲੀ ਕੀੜੀ ਨੂੰ ਜਦੋਂ ਰਸਤੇ ਵਿੱਚ ਕੋਈ ਖ਼ਤਰੇ ਵਾਲੀ ਰੁਕਾਵਟ ਦਿਸਦੀ ਹੈ ਤਾਂ ਉਹ ਝੱਟ ਆਪਣੇ ਬਚਾਉ ਲਈ ਰਸਤਾ ਬਦਲ ਲੈਂਦੀ ਹੈ। ਕੁੱਤੇ, ਬਿਲੇ, ਮੱਖੀ, ਮੱਛਰ ਭੀ ਮੌਤ ਦੇ ਭੈ ਤੋਂ ਨਸਦੇ ਹਨ। ਜੇ ਪੰਛੀ ਗੋਲੀ ਚਲਣ ਦੀ ਆਵਾਜ਼ ਸੁਣਨ ਤਾਂ ਉਹ ਵੀ ਮੌਤ ਤੋਂ ਡਰਦੇ ਸਾਰੇ ਉਡ ਜਾਂਦੇ ਹਨ। ਮੁਕਦੀ ਗਲ ਕਿ ਸਾਰੇ ਜੀਵ ਜਿਥੇ ਵੀ ਕੋਈ ਹੈ, ਮਰਨ ਤੋਂ ਡਰਦਾ ਹੈ ।

ਮਨੁੱਖ ਨੂੰ ਮੌਤ ਤੋਂ ਇਸ ਲਈ ਡਰ ਲਗਦਾ ਹੈ ਕਿ ਇਸ ਨਾਲ ਉਸ ਦੇ ਜੀਵਨ ਦਾ ਸਦਾ ਲਈ ਅੰਤ ਹੋ ਜਾਂਦਾ ਹੈ। ਉਹ ਇਸ ਲਈ ਵੀ ਡਰਦਾ ਹੈ ਕਿ ਉਹ ਚਹਿਲ ਪਹਿਲ ਵਾਲੇ ਹਸਦੇ ਵਸਦੇ ਸੰਸਾਰ ਚੋਂ ਇਸਤਰੀ, ਪੁੱਤਰਾਂ, ਸਾਕ-ਸੰਬੰਧੀਆਂ ਜਾਨੀ-ਮਿਤਰਾਂ ਨਾਲੋਂ ਵਿਛੜ ਕੇ ਪਤਾ ਨਹੀਂ ਕਿਥੇ ਰੁਲਦਾ ਫਿਰੇਗਾ? ਜਦੋਂ ਲੋਕਾਂ ਪਾਸੋਂ ਇਹ ਸੁਣਦਾ ਹੈ ਕਿ ਮਰਨ ਮਗਰੋਂ ਜਮਦੂਤ ਫੜ ਕੇ ਲੈ ਜਾਂਦੇ ਹਨ ਅਤੇ ਧਰਮ ਰਾਜ ਆਪਣੀ ਕਚਿਹਰੀ ਵਿੱਚ ਕੀਤੇ ਖੋਟੇ ਕਰਮਾਂ ਦੀ ਸਜ਼ਾ ਦਿੰਦਾ ਹੈ ਜੋ ਅਵੱਸ਼ ਭੁਗਤਣੀ ਪੈਂਦੀ ਹੈ, ਇਸ ਤਰ੍ਹਾਂ ਦੇ ਡਰ ਨਾਲ ਮਨੁੱਖ ਹੋਰ ਘਾਬਰ ਜਾਂਦਾ ਹੈ ।

ਮਰਨ ਵੇਲੇ ਕਈ ਮਨੁੱਖ ਬਹੁਤ ਤੜਫਦੇ ਹਨ, ਕਈਆਂ ਦੀ ਸ਼ਕਲ ਹੀ ਡਰਾਉਣੀ ਜਿਹੀ ਬਣ ਜਾਂਦੀ ਹੈ, ਕਈਆਂ ਦੀ ਤਕਣੀ ਹੀ ਬਦਲ ਜਾਂਦੀ ਹੈ ਅਤੇ ਕਈਆਂ ਦੀ ਨਜ਼ਰ ਹੀ ਖਲੋ ਜਾਂਦੀ ਹੈ । ਕਈ ਪ੍ਰਾਣੀਆਂ ਵਿੱਚ ਇਤਨਾ ਬਲ ਆ ਜਾਂਦਾ ਹੈ ਜਿਵੇਂ ਕਿ ਉਹ ਮੰਜੇ ਤੋਂ ਉਠ ਕੇ ਬਾਹਰ ਭਜਣਾ ਚਾਹੁੰਦੇ ਹੋਣ। ਕਈ ਜਨਮਾਂ ਦੇ ਸੰਸਕਾਰਾਂ ਦਾ ਲੇਖਾ-ਜੋਖਾ ਅਤੇ ਇਸਦੇ ਭੁਗਤਾਨ ਨੂੰ ਕੌਣ ਸਮਝ ਸਕਦਾ ਹੈ? ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਪ੍ਰਾਣੀ ਨੂੰ ਅੰਤ ਸਮੇਂ ਜਮਦੂਤ ਦਿਖਾਈ ਦਿੰਦੇ ਹਨ ਜਿਸ ਕਰਕੇ ਮਨੁੱਖ ਦਾ ਸਰੀਰ ਡਰ ਨਾਲ ਕੰਬਦਾ ਹੈ। ਬਾਬਾ ਫਰੀਦ ਜੀ ਨੇ ਵੀ ਅਜਿਹੇ ਦ੍ਰਿਸ਼ ਨੂੰ ਇਉਂ ਰੂਪਮਾਨ ਕੀਤਾ ਹੈ :-

**ਜਿਤੁ ਦਿਹਾੜੈ ਧਨਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ, ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ ॥...**

[ਪੰਨਾ ੧੩੭੭

ਗੁਰਬਾਣੀ ਵਿੱਚ ਅਜਿਹੇ ਹੋਰ ਕਈ ਪ੍ਰਮਾਣ ਮਿਲਦੇ ਹਨ, ਜਿਵੇਂ ਕਿ:

**ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥**
**ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥**

[ਪੰਨਾ ੧੦੧੯

ਅਸਲ ਵਿੱਚ ਮੌਤ ਦਾ ਡਰ ਪਾਪੀਆਂ ਨੂੰ ਭੈ-ਭੀਤ ਕਰਦਾ ਹੈ, ਧਰਮੀ ਇਸ ਡਰ ਤੋਂ ਸੁਤੰਤਰ ਰਹਿੰਦੇ ਹਨ। ਗੁਰਵਾਕ ਹਨ:-

**੧. ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ॥** [ਪੰਨਾ ੮੪
**੨. ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥**
**ਡਰਿ ਡਰਿ ਪਚੇ ਮਨਮੁਖ ਵੇਚਾਰੇ ॥** [ਪੰਨਾ ੬੭੧

ਮਰਨ ਸਮੇਂ ਜਮਾਂ ਦੀਆਂ ਝਾਕੀਆਂ ਦਾ ਵਰਣਨ ਵੀ ਕਈ ਪ੍ਰਾਚੀਨ ਗ੍ਰੰਥਾਂ ਵਿੱਚ ਕੀਤਾ ਹੋਇਆ ਮਿਲਦਾ ਹੈ। ਕਬਯੋ ਬਾਚ ਬੇਨਤੀ॥ ਚੋਪਈ॥ ਪਾ.੧੦ ਵਿੱਚ 'ਆਪ ਹਾਥ ਦੈ ਮੁਝੇ ਉਬਰਿਯੈ॥ ਮਰਣ ਕਾਲ ਕਾ ਤ੍ਰਾਸੁ ਨਿਵਰਿਯੈ॥' ਦੇ ਸੰਕੇਤ ਤੋਂ ਸਿੱਧ ਹੁੰਦਾ ਹੈ

ਕਿ ਮਰਨ ਸਮੇਂ ਦਾ ਡਰ ਵਿਆਪਕ ਹੈ।

ਹਾਂ, ਅੰਤ ਸਮੇਂ ਜਿਸ ਪ੍ਰਾਣੀ ਦੀ ਰਸਨਾ ਤੇ ਗੁਰਬਾਣੀ ਦਾ ਪਾਠ ਹੋਵੇ ਉਸ ਦੇ ਸੁਆਸ ਸੁਖਾਲੇ ਨਿਕਲਦੇ ਹਨ। ਸਿੱਖ ਜਗਤ ਦੀ ਇਹ ਰਹੁਰੀਤਿ ਹੈ ਕਿ ਪ੍ਰਾਣੀ ਦਾ ਜਦ ਅੰਤ ਸਮਾਂ ਨੇੜੇ ਦਿਸਦਾ ਹੋਵੇ ਤਾਂ ਉਸ ਪ੍ਰਾਣੀ ਕੋਲ ਜਪੁ ਜੀ ਅਤੇ ਸੁਖਮਨੀ ਬਾਣੀ ਦਾ ਪਾਠ ਕਰਨਾ ਬਹੁਤ ਲਾਭਦਾਇਕ ਸਮਝਦੇ ਹਨ। ਉਸ ਵੇਲੇ ਪ੍ਰਾਣੀ ਨੂੰ ਕੋਈ ਡਾਕਟਰ, ਵੈਦ ਜਾਂ ਹੋਰ ਕੋਈ ਵਿਅਕਤੀ ਸਹਾਇਤਾ ਨਹੀਂ ਕਰ ਸਕਦਾ। ਭਗਤ ਕਬੀਰ ਜੀ ਲਿਖਦੇ ਹਨ:-

**ਵੈਦੋ ਨ ਵਾਈ, ਭੈਣੋ ਨ ਭਾਈ,**
**ਏਕੋ ਸਹਾਈ ਰਾਮ ਹੇ ॥ ੧ ॥** [ਪੰਨਾ ੧੦੦੮

ਅੰਤ ਸਮੇਂ ਸਤਿਗੁਰੂ ਹੀ ਸਹਾਈ ਹੁੰਦੇ ਹਨ। ਭਗਤ ਕਬੀਰ ਜੀ ਇਸ ਸਚਾਈ ਦੀ ਗਵਾਹੀ ਇਉਂ ਦਿੰਦੇ ਹਨ :-

**ਕਬੀਰੁ, ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥**
**ਪਰਾ ਪੂਰਬਲੀ ਭਾਵਨੀ, ਪਰਗਟੁ ਹੋਈ ਆਇ॥**
[ਪੰਨਾ ੧੩੭੫

ਮੌਤ ਦਾ ਡਰ ਜਮਦੂਤਾਂ ਦੀ ਮਾਰ ਨਾਲ ਜੁੜਿਆ ਹੋਇਆ ਹੈ। ਜਮਦੂਤ ਮਰ ਰਹੇ ਪ੍ਰਾਣੀ ਨੂੰ ਹੀ ਦਿਸਦੇ ਹਨ ਪਰ ਹੋਰ ਕਿਸੇ ਨੂੰ ਨਹੀਂ ਦਿਸਦੇ। ਗੁਰਬਾਣੀ ਵਿੱਚ ਜ਼ਿਕਰ ਵੀ ਆਉਂਦਾ ਹੈ :-

**ਭੇਤੁ ਚੇਤੁ ਹਰਿ ਕਿਸੈ ਨ ਮਿਲਿਓ,**
**ਜਾ ਜਮਿ ਪਕੜਿ ਚਲਾਇਆ ॥**
**ਝੂਠਾ ਰੁਦਨੁ ਹੋਆ ਦੋੁਆਲੈ,**
**ਖਿਨ ਮਹਿ ਭਇਆ ਪਰਾਇਆ ॥** [ਪੰਨਾ ੭੫

ਭੂਤ ਵਿਦਿਆ (ਕਾਲੇ ਇਲਮ) ਤੋਂ ਜਾਣੂੰ ਲੋਕ ਕਈ ਰੂਹਾਂ ਜੋ ਮਨੁੱਖਾਂ ਨੂੰ ਜੀਊਂਦੇ ਜੀਅ ਦੁਖ ਦਿੰਦੀਆਂ ਹਨ, ਕੱਢਣ ਵਿੱਚ ਸਫਲ ਹੋ ਜਾਂਦੇ ਹਨ ਪਰ ਜਮਦੂਤਾਂ ਬਾਰੇ ਇਹਨਾਂ ਨੂੰ ਵੀ ਕੋਈ ਗਿਆਨ ਨਹੀਂ ਹੈ । ਕੁਝ ਵੀ ਹੋਵੇ ਮੌਤ ਦਾ ਭੈ ਦੁਖਦਾਈ ਹੈ। ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਆਪਣੀ ਰਚਨਾ ਵਿੱਚ ਅੰਕਿਤ ਕੀਤਾ ਹੈ :-

**ਭੈ ਮਰਬੇ ਕਉ ਬਿਸਰਤ ਨਾਹਿਨ,**
**ਤਿਹ ਚਿੰਤਾ ਤਨੁ ਜਾਰਾ ॥** [ਪੰਨਾ ੧੬

ਗੁਰਬਾਣੀ ਵਿਚੋਂ ਇਸ ਵਿਸ਼ੇ ਤੇ ਅਨਗਿਣਤ ਪਰਮਾਣ ਉਪਲਬਧ ਹਨ ਪਰ ਪਾਠਕਾਂ ਦੀ ਗਿਆਤ ਲਈ ਇਕ ਪਰਮਾਣ ਹੇਠ ਦਰਜ ਹੈ :-

**ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥**
**ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥**
**ਨਾਨਕ, ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ॥ [ਪੰਨਾ ੭੦੩**

ਹੋਰ ਗਿਆਨ ਦੀਆਂ ਗੱਲਾਂ ਇਕ ਪਾਸੇ ਰਹੀਆਂ, ਜਿਸ ਫਲੇ (ਨੜੋਏ) ਤੇ ਮਿਰਤਕ ਪ੍ਰਾਣੀ ਨੂੰ ਪਾ ਕੇ ਸ਼ਮਸ਼ਾਨ ਘਾਟ ਤੇ ਲੈ ਜਾਂਦੇ ਹਨ, ਲੋਕ ਉਸ ਨੂੰ ਵੇਖ ਕੇ ਵੀ ਡਰਦੇ ਰਹਿੰਦੇ ਹਨ। ਉਸ ਦੇ ਨਾਲ ਲਗ ਕੇ ਉਹ ਆਪਣੇ ਆਪ ਨੂੰ ਭਿਟਿਆ ਹੋਇਆ ਸਮਝਣ ਲਗ ਪੈਂਦੇ ਹਨ। ਪਾਪ ਕਰਮ ਕਰਨ ਤੋਂ ਡਰਨ ਦੀ ਲੋੜ ਹੈ ਪਰ ਇਸ ਪਾਸੇ ਮਨੁੱਖ ਕਦੇ ਧਿਆਨ ਹੀ ਨਹੀਂ ਦਿੰਦਾ। ਗੁਰਦੇਵ ਆਦੇਸ਼ ਦਿੰਦੇ ਹਨ :-

**ਨਰ ਅਚੇਤ ! ਪਾਪ ਤੇ ਡਰ ਰੇ ॥**
**ਦੀਨ ਦਇਆਲ ਸਗਲ ਭੈ ਭੰਜਨ,**
**ਸਰਨਿ ਤਾਹਿ ਤੁਮ ਪਰੁ ਰੇ ॥ [ਪੰਨਾ ੨੨੦**

ਮੌਤ ਜਾਂ ਜਮਾਂ ਦਾ ਡਰ ਮਨ ਵਿੱਚ ਵਸਾਉਣ ਦੀ ਥਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਿਆ, ਚੁਗਲੀ, ਬਖ਼ੀਲੀ, ਠੱਗੀ ਠੋਰੀ, ਯਾਰੀ ਬੇ-ਇਨਸਾਫੀ ਆਦਿ ਮੰਦੇ ਕਰਮ ਕਰਨ ਤੋਂ ਡਰਨਾ, ਅਥਵਾ ਇਹਨਾਂ ਤੋਂ ਖ਼ਬਰਦਾਰ ਰਹਿਣ ਦੀ ਲੋੜ ਹੈ ਕਿਉਂਕਿ ਇਕ ਦਿਨ ਐਸਾ ਆਉਣਾ ਹੈ ਜਦੋਂ ਇਸ ਸਰੀਰ ਨੂੰ ਤਿਆਗ ਕੇ ਅਗਲਾ ਸਫ਼ਰ ਸ਼ੁਰੂ ਹੋ ਜਾਣਾ ਹੈ । ਇਹ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ, ਪੰਜਾਂ ਤੱਤਾਂ ਵਿੱਚ ਹੀ ਰਲ ਜਾਣਾ ਹੈ। ਇਸ ਲਈ ਚੰਗੀ ਗਲ ਇਹ ਹੈ ਕਿ ਮਨ ਨੂੰ ਉਪਦੇਸ਼ ਰੂਪ ਅੰਮ੍ਰਿਤ ਬਚਨ ਸੁਣਾ ਕੇ ਹੁਣੇ ਹੀ ਨਾਮ-ਸਿਮਰਨ ਵਲ ਲਾ ਲਵੋ:-

**ਕਬੀਰ, ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ॥**
**ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ ॥**
**[ਪੰਨਾ ੧੩੭੧**



# ਮੌਤ ਦਾ ਦੁੱਖ

**ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥੮੧॥**
**[ਪੰਨਾ ੧੩੮੨**

ਮੌਤ ਇਕ ਬਹੁਤ ਡੂੰਘਾ ਤੇ ਸਰਬ ਵਿਆਪੀ ਵਿਸ਼ਾ ਹੈ। ਜਿਸ ਦੀ ਅਸਲੀਅਤ ਨੂੰ ਗੁਰਮਤਿ ਦੀ ਕਸਵਟੀ ਉਤੇ ਪਰਖ ਕੇ ਪਏ ਭੁਲੇਖਿਆ ਦਾ ਸਮਾਧਾਨ ਕਰਨਾ ਅਤਿ ਜ਼ਰੂਰੀ ਹੈ।

ਸਾਰੇ ਦੁੱਖਾਂ ਦਾ ਮੂਲ ਕਾਰਨ ਭਰਮ ਤੇ ਅਗਿਆਨਤਾ ਹੈ ਜਿਸ ਕਾਰਨ ਜੀਵ ਕਰਨਹਾਰ ਕਰਤਾਰ ਨੂੰ ਵਿਸਾਰ ਕੇ ਸੰਸਾਰ ਵਿੱਚ ਡੱਕੇ ਡੋਲੇ ਖਾ ਰਿਹਾ ਹੈ। ਗੁਰਵਾਕ ਹਨ:-

**੧. ਡੀਗਨ ਡੋਲਾ ਤਊ ਲਉ, ਜਉ ਮਨ ਕੇ ਭਰਮਾ॥ [ਪੰਨਾ ੪00**

**੨. ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ॥**
**ਤਾ ਕਉ ਸਰਬ ਪ੍ਰਗਾਸਾ ॥**
**ਅਗਿਆਨਿ ਅੰਧੇਰੈ ਸੂਝਸਿ ਨਾਹੀ,**
**ਬਹੁੜਿ ਬਹੁੜਿ ਭਰਮਾਤਾ ॥ [ਪੰਨਾ ੬੧0**

ਇਸ ਗੱਲ ਦਾ ਪਿਛੇ ਨਿਰਣਾ ਹੋ ਚੁੱਕਾ ਹੈ ਕਿ ਸਰੀਰ ਨਾਲੋਂ ਜਿੰਦ ਦੇ ਸਦੀਵੀ ਵਿਛੋੜੇ ਦਾ ਨਾਂ ਮੌਤ ਹੈ। ਸਰੀਰ ਇਕ ਕਪੜਾ ਹੈ ਜੋ ਆਤਮਾ ਧਾਰਨ ਕਰਦੀ ਹੈ। *'ਇਹੁ ਸਰੀਰੁ ਜਜਰੀ ਹੈ, ਇਸ ਨੋ ਜਰੁ ਪਹੁਚੈ ਆਇ॥ ਗੁਰਿ ਰਾਖੇ ਸੇ ਉਬਰੇ, ਹੋਰੁ ਮਰਿ ਜੰਮੈ ਆਵੈ ਜਾਇ॥' (ਪੰਨਾ ੫੮੪)* ਅਨੁਸਾਰ ਇਹ ਸਰੀਰ ਜਦੋਂ ਪੁਰਾਣਾ ਹੋ ਗਿਆ ਇਸ ਨੂੰ ਬੁਢੇਪਾ ਆ ਪਕੜੇਗਾ। ਜਿਨ੍ਹਾਂ ਦੀ ਗੁਰੂ ਰਖਿਆ ਕਰਦਾ ਹੈ, ਉਹ ਬਚ ਜਾਂਦੇ ਹਨ, ਬਾਕੀ ਜੰਮਣ ਮਰਣ ਦੇ ਚੱਕਰ ਵਿੱਚ ਦੁੱਖ ਪਾਂਦੇ ਰਹਿੰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:-

**ਜੰਮਣੁ ਮਰਣੁ ਵਡਾ ਵੇਛੋੜਾ, ਬਿਨਸੈ ਜਗੁ ਸਬਾਏ॥**
**ਲਬਿ ਧੰਧੈ ਮਾਇਆ ਜਗਤ ਭੁਲਾਇਆ,**
**ਕਾਲੁ ਖੜਾ ਰੂਆਏ ॥ [ਪੰਨਾ ੫੮੧**

ਸੰਸਾਰੀ ਜੀਵ ਭਾਵੇਂ ਓਹ ਕਿਸੇ ਧਰਮ ਨਾਲ ਵੀ ਸੰਬੰਧ ਰਖਦਾ ਹੋਵੇ, ਮੌਤ ਦਾ ਨਾਂ ਸੁਣ ਕੇ ਉਹ ਦਿਲੋਂ ਡਰਦਾ ਹੈ, ਭਾਵੇਂ ਉਹ ਰਾਜਾ ਹੈ, ਰੰਕ ਹੈ, ਜੋਧਾ ਹੈ ਜਾਂ ਕਾਇਰ ਹੈ।

ਸੰਸਾਰ ਵਿੱਚ ਦੁੱਖਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ ਪਰ ਗੁਰਬਾਣੀ ਵਿੱਚੋਂ ਸਾਨੂੰ ਚਾਰ ਪ੍ਰਕਾਰ ਦੇ ਵੱਡੇ ਦੁੱਖ ਜੋ ਜਗਤ ਵਿੱਚ ਪ੍ਰਸਿਧ ਹਨ, ਦਾ ਵੇਰਵਾ ਇਉਂ ਉਪਲਬਧ ਹੈ :-

ਦੁਖੁ ਵੇਛੋੜਾ ਇਕੁ ਦੁਖੁ ਭੂਖ ॥
ਇਕੁ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥
ਵੈਦ ਨਾ ਭੋਲੇ ਦਾਰੂ ਲਾਇ ॥ ੧ ॥
ਵੈਦ ਨ ਭੋਲੇ ਦਾਰੂ ਲਾਇ ॥
ਦਰਦੁ ਹੋਵੈ ਦੁਖੁ ਰਹੈ ਸਰੀਰ ॥
ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ॥
ਖਸਮੁ ਵਿਸਾਰਿ ਕੀਏ ਰਸ ਭੋਗ ॥
ਤਾਂ ਤਨਿ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥
ਵੈਦ ਨ ਭੋਲੇ ਦਾਰੂ ਲਾਇ ॥੨॥
ਚੰਦਨ ਕਾ ਫਲੁ ਚੰਦਨ ਵਾਸੁ ॥
ਮਾਣਸ ਕਾ ਫਲੁ ਘਟ ਮਹਿ ਸਾਸੁ ॥
ਸਾਸਿ ਗਇਐ ਕਾਇਆ ਢਲਿ ਪਾਇ ॥
ਤਾ ਕੈ ਪਾਛੈ ਕੋਇ ਨ ਖਾਇ ॥੩॥
ਕੰਚਨ ਕਾਇਆ ਨਿਰਮਲ ਹੰਸੁ ॥
ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥
ਦੂਖ ਰੋਗ ਸਭਿ ਗਇਆ ਗਵਾਇ ॥
ਨਾਨਕ, ਛੂਟਸਿ ਸਾਚੈ ਨਾਇ॥੪॥੨॥੭॥

[ਪੰਨਾ ੧੨੫੬

ਸਰੀਰਕ ਰੋਗਾਂ ਨੂੰ ਬੁਝ ਲੈਣਾ ਕੋਈ ਵੱਡੀ ਪ੍ਰਾਪਤੀ ਨਹੀਂ। ਸਾਰੇ ਰੋਗਾਂ ਦੀ ਜੜ੍ਹ ਤਾਂ ਪਰਮੇਸ਼ਰ ਨੂੰ ਵਿਸਾਰਨਾ ਹੈ। ਪਰਮੇਸ਼ਰ ਦਾ ਨਾਮ ਅਸਲੀ ਦਾਰੂ ਹੈ ਜਿਸ ਦੇ ਸੇਵਨ ਨਾਲ ਸਾਰੇ ਰੋਗ ਦੂਰ ਹੋ ਜਾਂਦੇ ਹਨ।

ਚੌਰਾਸੀ ਲੱਖ ਜੂਨਾਂ ਵਿੱਚ ਮਨੁੱਖਾ ਜਨਮ ਸਭ ਤੋਂ ਸ੍ਰੇਸ਼ਟ

ਜੂਨ ਹੈ ਪਰ ਇਸ ਵਿੱਚ ਵੀ ਜਨਮ ਤੇ ਮਰਨ, ਦੋ ਵੱਡੇ ਦੁੱਖ ਹਨ। ਜਿਤਨੀ ਪੀੜ ਜਨਮ ਵੇਲੇ ਹੁੰਦੀ ਹੈ, ਉਤਨੀ ਪੀੜ ਮਰਨ ਵੇਲੇ ਵੀ ਸਹਿਣੀ ਪੈਂਦੀ ਹੈ। ਆਵਾਗਵਨ ਦਾ ਦੁੱਖ ਮੁੱਕਣ ਵਿੱਚ ਹੀ ਨਹੀਂ ਆਉਂਦਾ। ਭਗਤ ਕਬੀਰ ਜੀ ਫੁਰਮਾਉਂਦੇ ਹਨ:-

**੧. ਪਰਧਨ ਪਰਤਨ ਪਰਤੀ ਨਿੰਦਾ,**
**ਪਰ ਅਪਬਾਦੁ ਨ ਛੂਟੈ ॥**
**ਆਵਾਗਵਨੁ ਹੋਤੁ ਹੈ ਫੁਨਿ ਫੁਨਿ**
**ਇਹੁ ਪਰਸੰਗੁ ਨ ਤੂਟੈ ॥ ੨ ॥** [ਪੰਨਾ ੯੭੧

**੨. ਜਮਿ ਜਮਿ ਮਰੈ, ਮਰੈ ਫਿਰਿ ਜੰਮੈ ॥**
**ਬਹੁਤ ਸਜਾਇ ਪਇਆ ਦੇਸਿ ਲੰਮੈ ॥**
**ਜਿਨਿ ਕੀਤਾ ਤਿਸੈ ਨ ਜਾਣੀ ਅੰਧਾ,**
**ਤਾ ਦੁਖੁ ਸਹੈ ਪਰਾਣੀਆ ॥** [ਪੰਨਾ ੧੦੨੦

ਸ਼ੇਖ ਫਰੀਦ *ਜੀ 'ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ' (ਪੰਨਾ ੧੩੭੭)* ਦਾ ਸੰਕੇਤ ਦਿੰਦੇ ਹਨ। ਸ੍ਰੀ ਮਦ ਭਾਗਵਤ ਵਿੱਚ ਜ਼ਿਕਰ ਆਉਂਦਾ ਹੈ ਕਿ ਮੌਤ ਦੇ ਵਕਤ ਰੂਹ ਦੇ ਸਰੀਰ ਚੋਂ ਨਿਕਲਣ ਤੇ ਇਤਨਾ ਦਰਦ ਹੁੰਦਾ ਹੈ ਜਿਤਨਾ ਸੌ ਹਜ਼ਾਰ ਬਿਛੂ ਇਕੱਠਾ ਡੰਗ ਮਾਰੇ ।

ਮੌਤ ਦਾ ਦੁੱਖ ਦਸਣਾ ਤਾਂ ਇਕ ਪਾਸੇ ਰਿਹਾ, ਇਸ ਦਾ ਨਾਂ ਲੈਂਦਿਆਂ ਹੀ ਚੰਗਿਆਂ ਭਲਿਆਂ ਦੇ ਹਵਾਸ ਗੁੰਮ ਹੋ ਜਾਂਦੇ ਹਨ । ਇਸ ਲਈ ਭਗਤ ਕਬੀਰ ਜੀ ਨੇ ਵੀ ਮੌਤ ਦੇ ਡਰ ਤੋਂ ਛੁਟਕਾਰਾ ਪਾਉਣ ਲਈ ਪਰਮੇਸ਼ਰ ਅਗੇ ਬੇਨਤੀ ਕੀਤੀ ਹੈ :-

**੧. ਇਕੁ ਦੁਖੁ ਕਾਟਹੁ ਰਾਮਰਾਇ ਮੇਰਾ ॥**
**ਅਗਨਿ ਦਹੈ ਅਰੁ ਗਰਭ ਬਸੇਰਾ ॥** [ਪੰਨਾ ੩੨੯

**੨. ਮੇਰਾ ਜਨਮ ਮਰਨ ਦੁਖੁ, ਆਥਿ ਧੀਰ ॥**
**ਸੁਖ ਸਾਗਰ ਗੁਨ ਰਉ ਕਬੀਰ ॥** [ਪੰਨਾ ੧੧੯੪

ਸਤਿਗੁਰਾਂ ਨੇ ਵੀ ਜਗਿਆਸੂਆਂ ਨੂੰ ਜਨਮ ਮਰਣ ਤੋਂ ਛੁਟਕਾਰਾ ਪਾਉਣ ਲਈ ਪਰਮਾਤਮਾ ਅੱਗੇ ਅਰਦਾਸਿ ਕਰਨ ਦੀ ਜਾਚ ਸਿਖਾਈ ਹੈ:-

**੧. ਸਮਰਥ ਅਗਥ ਅਪਾਰ ਨਿਰਮਲ,**
**ਸੁਣਹੁ ਸੁਆਮੀ ਬਿਨਉ ਏਹੁ ॥**

ਕਰ ਜੋੜਿ ਨਾਨਕ ਦਾਨੁ ਮਾਗੈ,
ਜਨਮ ਮਰਣ ਨਿਵਾਰਿ ਲੇਹੁ ॥ [ਪੰਨਾ ੪੫੮

੨. ਮੂਰਖ ਮੁਗਧ ਅਨਾਥ ਚੰਚਲ,
ਬਲਹੀਨ ਨੀਚ ਅਜਾਣਾ ॥
ਬਿਨਵੰਤਿ ਨਾਨਕ ਸਰਣਿ ਤੇਰੀ,
ਰਖਿ ਲੇਹੁ ਆਵਣ ਜਾਣਾ ॥ [ਪੰਨਾ ੫੪੩

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਕਬਿਯੋ ਬਾਚ ਬੇਨਤੀ ॥ ਚੌਪਈ' ਵਿੱਚ ਵੀ ਅਜਿਹੀ ਜਾਚਨਾ ਕੀਤੀ ਹੈ:-

ਆਪ ਹਾਥ ਦੈ ਮੁਝੈ ਉਬਰਿਯੈ ॥
ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੫॥



# ਮੌਤ ਉਤੇ ਸੋਗ

**ਅਵਰ ਮੂਏ ਕਿਆ ਸੋਗੁ ਕਰੀਜੈ ॥**
**ਤਉ ਕੀਜੈ ਜੋ ਆਪਨ ਜੀਜੈ ॥** [ਪੰਨਾ ੩੨੫

ਇਸ ਵਿੱਚ ਦੋ ਰਾਵਾਂ ਨਹੀਂ ਕਿ ਸਤਿਪੁਰਸ਼ਾਂ, ਦਾਨੀਆਂ ਪਰਉਪਕਾਰੀਆਂ, ਸੰਤਾਂ, ਮਹੰਤਾਂ, ਭਗਤਾਂ ਤੇ ਹੋਰ ਗੁਣੀ ਜਨਾਂ ਦੇ ਸਰੀਰ ਛੱਡਣ ਤੇ ਸਮਾਜ ਨੂੰ ਕਈ ਪੱਖਾਂ ਤੋਂ ਘਾਟਾ ਪੈਂਦਾ ਹੈ ਪਰ ਇਸ ਦਾ ਇਹ ਮੰਤਵ ਵੀ ਕਦਾਚਿਤ ਨਹੀਂ ਹੁੰਦਾ ਕਿ ਅਸੀਂ ਉਨ੍ਹਾਂ ਦੇ ਚਲਾਣੇ ਤੇ ਅਫ਼ਸੋਸ ਕਰੀਏ। ਇਸ ਤਰ੍ਹਾਂ ਕਰਨ ਨਾਲ ਅਸੀਂ ਕਰਤਾ ਪੁਰਖ ਵਲੋਂ ਕੀਤੇਂ ਕੰਮ ਤੇ ਕਿੰਤੂ ਕਰਨ ਦੇ ਦੋਸ਼ੀ ਗਰਦਾਨੇ ਜਾਵਾਂਗੇ। ਕਰਤਾ ਪੁਰਖ ਦਾ ਹਰੇਕ ਕੀਤਾ ਕੰਮ ਪੂਰਨ ਹੁੰਦਾ ਹੈ। ਗੁਰਵਾਕ ਹਨ :-

**ਪੂਰੇ ਕਾ ਕੀਆ ਸਭ ਕਿਛੁ ਪੂਰਾ,**
**ਘਟਿ ਵਧਿ ਕਿਛੁ ਨਾਹੀ ॥** [ਪੰਨਾ ੧੪੧੨

ਹਾਂ, ਮਹਾਂਪੁਰਸ਼ਾਂ ਦੇ ਕੀਤੇ ਪਰਉਪਕਾਰ ਤੇ ਉਪਦੇਸ਼ ਚੇਤੇ ਕਰਕੇ ਉਨ੍ਹਾਂ ਦੀ ਯਾਦ ਵਿੱਚ ਕੀਰਤਨ ਸਮਾਗਮ ਕਰਕੇ ਸ਼ਰਧਾ ਦੇ ਫੁਲ ਭੇਟ ਕਰਨੇ ਸਮਾਜ ਨੂੰ ਇਕ ਚੰਗੀ ਦੇਣ ਹੁੰਦੀ ਹੈ। ਭਗਤ ਕਬੀਰ ਜੀ ਦੇ ਪਾਵਨ ਬਚਨ ਸੰਤਾਂ, ਸਤਿਪੁਰਸ਼ਾਂ ਦੇ ਸਰੀਰ ਛਡਣ ਮਗਰੋਂ ਰੋਣ ਤੋਂ ਵਰਜਦੇ ਹਨ:-

**ਕਬੀਰ, ਸੰਤ ਮੂਏ ਕਿਆ ਰੋਈਐ,**
**ਜੋ ਅਪੁਨੇ ਗ੍ਰਿਹਿ ਜਾਇ॥**
**ਰੋਵਹੁ ਸਾਕਤ ਬਾਪੁਰੇ, ਜੁ ਹਾਟੈ ਹਾਟ ਬਿਕਾਇ॥**
[ਪੰਨਾ ੧੩੬੫

ਇਹਨਾਂ ਬਚਨਾਂ ਅਨੁਸਾਰ ਆਪਣੇ ਘਰ ਜਾਣ ਵਾਲਿਆਂ ਦੇ ਪਿੱਛੇ ਰੋਣਾ ਤੇ ਸ਼ੋਕ ਕਰਨਾ ਉਚਿਤ ਨਹੀਂ ਹੈ ।

ਸ਼੍ਰੀ ਗੁਰੂ ਅਮਰਦਾਸ ਜੀ ਦੇ ਸਰੀਰ ਛੱਡਣ ਮਗਰੋਂ ਬਾਬਾ ਸੁੰਦਰ ਜੀ ਨੇ ਜੋ 'ਸਦੁ' ਬਾਣੀ ਲਿਖੀ ਹੈ, ਉਸ ਵਿੱਚੋਂ ਸਾਨੂੰ ਸੁੰਦਰ ਸੇਧ ਪ੍ਰਾਪਤ ਕਰਕੇ ਪ੍ਰਸੰਨ ਹੋਣਾ ਚਾਹੀਦਾ ਹੈ :-

**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥**

**ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ॥**
**ਮਿਤੁ ਪੈਝੈ ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ॥**
**ਤੁਸੀ ਵੀਚਾਰਿ ਦੇਖਹੁ ਪੁਤ ਭਾਈ,**
**ਹਰਿ ਸਤਿਗੁਰੂ ਪੈਨਾਵਏ ॥ [ਪੰਨਾ ੯੨੩**

ਸਮਾਜ ਵਿੱਚ ਮਰੇ ਹੋਏ ਪਿਛੇ ਪਰਚਾਉਣੀ ਅਥਵਾ ਅਫ਼ਸੋਸ ਕਰਨ ਦਾ ਰਿਵਾਜ ਬਹਤੁ ਪ੍ਰਚਲਤ ਹੈ। ਭਾਵੇਂ ਕੋਈ ਚੰਗਾ ਜਾਂ ਮਾੜਾ ਮਨੁੱਖ ਮਰੇ ਉਸ ਦੇ ਸਨਬੰਧੀਆਂ ਅੱਗੇ ਹਰ ਕੋਈ ਅਫ਼ਸੋਸ ਕਰਨ ਜਾਂਦਾ ਹੈ । ਜੁਆਨੀ ਦੀ ਮੌਤ ਤੇ ਵਿਸ਼ੇਸ਼ ਕਰਕੇ ਇਹ ਆਖਿਆ ਜਾਂਦਾ ਹੈ ਕਿ 'ਹਾਏ ਰਬ ਨੇ ਬੜਾ ਜ਼ੁਲਮ ਕੀਤਾ ਹੈ ਅਜੇ ਵਿਚਾਰੇ ਦੀ ਖਾਣ ਹੰਢਾਣ ਦੀ ਉਮਰ ਸੀ।' 'ਸਾਰ ਕੁਤਾਵਲੀ' ਵਿੱਚ ਜਗਤ ਦੀ ਚਾਲ ਬਾਰੇ ਲਿਖਿਆ ਹੈ :-

**ਜਗਤ ਕੀ ਭੇਡਾ ਚਾਲ, ਪਾਛੈ ਕੇ ਪਾਛੈ ਚਲੇ ॥**
**ਪਰਮਾਰਥ ਨ ਸੰਭਾਲ, ਦੇਖੋ ਜਗ ਕੀ ਮੂੜਤਾ ॥**

ਜਿਵੇਂ ਇਕ ਭੇਡ ਦਰਯਾ ਵਿੱਚ ਵੜੇ ਤਾਂ ਉਸ ਪਿੱਛੇ ਸਾਰੀਆਂ ਭੇਡਾਂ ਦਰਿਆ ਵਿੱਚ ਠਿਲ ਪੈਂਦੀਆਂ ਹਨ, ਭਾਵੇਂ ਉਹ ਦੁੱਖ ਹੀ ਕਿਉਂ ਨਾ ਪਾਣ, ਉਸੇ ਤਰ੍ਹਾਂ ਇਕ ਮਨੁੱਖ ਜਦੋਂ ਮਰਨ ਵਾਲੇ ਦੇ ਘਰ ਜਾ ਕੇ ਪਰਚਾਉਣੀ ਕਰਦਾ ਹੈ ਤਾਂ ਕਹਿੰਦਾ ਹੈ, 'ਅਮਕੇ ਬੰਦੇ ਦੇ ਮਰਨ ਤੇ ਬਹੁਤ ਅਫਸੋਸ ਹੋਇਆ, ਪਰਮਾਤਮਾ ਨੇ ਚੰਗਾ ਨਹੀਂ ਕੀਤਾ', ਬਸ ਫਿਰ ਜਿਤਨੇ ਵੀ ਆਉਣਗੇ ਉਹ ਇਨ੍ਹਾਂ ਬੋਲਾਂ ਨੂੰ ਦੁਹਰਾਣ ਲ਼ਗ ਜਾਣਗੇ। ਜੇ ਗਹੁ ਨਾਲ ਵੀਚਾਰੀਏ ਤਾਂ ਅਜਿਹੀ ਸ਼ਬਦਾਵਲੀ ਵਰਤ ਕੇ ਅਸੀਂ ਅਕਾਲ ਪੁਰਖ ਜੀ ਦੇ ਭਾਣੇ ਦੀ ਉਲੰਘਣਾ ਕਰਦੇ ਹਾਂ। ਸਾਨੂੰ ਕੇਵਲ ਇਹ ਆਖਣਾ ਚਾਹੀਦਾ ਹੈ 'ਭਾਣਾ ਅਕਾਲ ਪੁਰਖ ਜੀ ਦਾ' ਬਾਕੀ ਜੇ ਕੋਈ ਮਿਰਤਕ ਦੇ ਵਿਸ਼ੇਸ਼ ਗੁਣ ਹੋਣ ਤਾਂ ਉਸ ਦਾ ਵਿਸਥਾਰ ਕਰਨਾ ਕੋਈ ਮਾੜੀ ਗਲ ਨਹੀਂ, ਇਹ ਵੀ ਦੁਖੀ ਹਿਰਦੇ ਨੂੰ ਢਾਰਸ ਬਣਾਉਣ ਵਾਲੀ ਗੱਲ ਹੁੰਦੀ ਹੈ ।

ਕਹਿੰਦੇ ਹਨ ਇਕ ਵਾਰੀ ਮਹਾਰਾਜ ਬਿਕਰਮਜੀਤ ਨੇ ਕਵੀ ਬੈਤਾਲ ਪਾਸੋਂ ਪੁਛਿਆ ਕਿ ਉਹ ਕਿਹੜੇ ਕਿਹੜੇ ਜੀਵ ਹਨ ਜਿਨ੍ਹਾਂ ਦੇ ਮਰਨ ਮਗਰੋਂ ਸ਼ੋਕ (ਅਫ਼ਸੋਸ) ਨਹੀਂ ਕਰਨਾ ਚਾਹੀਦਾ? ਤਾਂ

ਉਸ ਨੇ ਉਤਰ ਵਿੱਚ ਸਤ ਪ੍ਰਕਾਰ ਦੇ ਜੀਵ ਦਸੇ ਜਿਨ੍ਹਾਂ ਦੇ ਮਰਨ ਉਤੇ ਸ਼ੋਕ ਕਰਨ ਦੀ ਲੋੜ ਨਹੀਂ:-

੧- ਓਹ ਮਨੁੱਖ ਜਿਹੜੇ ਧਨ ਪਦਾਰਥ ਹੁੰਦਿਆਂ, ਆਪਣੇ ਉਨ੍ਹਾਂ ਅੰਗ ਸਾਕਾਂ ਭੈਣਾਂ ਭਰਾਵਾਂ ਨੂੰ ਜਿਹੜੇ ਕਿ ਦੁੱਖ ਭੁੱਖ ਆਦਿ ਦੇ ਸ਼ਿਕਾਰ ਹੁੰਦੇ ਹਨ, ਉਨ੍ਹਾਂ ਦੀ ਲੋੜੀਂਦੀ ਮਦਦ ਨਹੀਂ ਕਰਦੇ । ਅਥਵਾ ਕਿਸੇ ਸਾਧੂ ਸੰਤ ਜਾਂ ਭਿਖਾਰੀ ਨੂੰ ਭਿਖਿਆ ਤੱਕ ਵੀ ਨਹੀਂ ਪਾਂਦੇ ਅਤੇ ਓਹ ਨਿਰਾਸੇ ਚਲੇ ਜਾਂਦੇ ਹਨ।

੨- ਭੈੜਾ ਘੋੜਾ ਜਿਹੜਾ ਅਸਵਾਰ ਨੂੰ ਦੁਖ ਦੇਂਦਾ ਹੋਵੇ। ਇਤਨਾ ਮੂੰਹ ਜ਼ੋਰ ਹੋਵੇ ਕਿ ਸਵਾਰ ਦਾ ਕਹਿਣਾ ਹੀ ਨਾ ਮੰਨੇ। ਦੌੜ ਵਿੱਚ ਗੋਡਿਆਂ ਭਾਰ ਡਿਗੇ, ਚੰਗੀ ਚਾਲ ਵਾਲਾ ਨਾ ਹੋਵੇ, ਇਹ ਵੀ ਇਕ ਵਬਾਲ ਹੀ ਸਮਝੋ। ਅਜਿਹਾ ਘੋੜਾ ਮਰਨ ਤੇ ਪਰਮਾਤਮਾ ਦਾ ਸ਼ੁਕਰ ਕਰਨਾ ਚਾਹੀਦਾ ਹੈ ਕਿ ਬਲਾ ਸਿਰੋਂ ਟਲੀ ਹੈ।

੩- ਓਹ ਇਸਤਰੀ ਜੋ ਹਰ ਵੇਲੇ ਪਤੀ ਨਾਲ ਲੜਦੀ ਰਹਿੰਦੀ ਹੋਵੇ। ਬੋਲਣ ਦਾ ਚੱਜ ਨਾ ਹੋਵੇ, ਕੋਈ ਨਾ ਕੋਈ ਕਲੇਸ਼ ਖੜਾ ਰਖਦੀ ਹੋਵੇ। ਕਦੇ ਵੀ ਖੁਸ਼ ਹੋ ਕੇ ਨਾ ਬੈਠਦੀ ਹੋਵੇ, ਹਰ ਵੇਲੇ ਉਸ ਦੇ ਮੱਥੇ ਤੇ ਤਿਉੜੀ ਰਹਿੰਦੀ ਹੋਵੇ ਜਾਂ ਬਦਚਲਨ ਹੋਵੇ, ਤਾਂ ਅਜਿਹੀ ਲੜਾਕੀ ਤੇ ਬਦਕਾਰ ਔਰਤ ਦੇ ਮਰਨ ਤੇ ਪਤੀ ਰੱਬ ਦਾ ਸ਼ੁਕਰ ਮਨਾਉਂਦਾ ਹੈ, ਸ਼ੋਕ ਨਹੀਂ ਕਰਦਾ।

੪- ਓਹ ਮਖਟੂ ਮਨੁੱਖ ਜੋ ਨਿਰਾ ਖਾ ਪੀ ਕੇ ਢਿੱਡ ਤੇ ਹੱਥ ਫੇਰਦਾ ਹੋਵੇ। ਜੇ ਕੰਮ ਕਾਜ ਕਰਨ ਨੂੰ ਕਹੀਏ ਤਾਂ ਕਰੇ ਕੁਝ ਨਾ ਆਲਸ ਦਾ ਮਾਰਿਆ ਘਰ ਵਿੱਚ ਲੰਮਾ ਪਿਆ ਰਹੇ। ਨਿਰੀਆਂ ਗੱਪਾਂ ਤੇ ਡੀਂਗ਼ਾਂ ਮਾਰਨ ਵਾਲਾ ਹੋਵੇ, ਜੋ ਸਰੀਰ ਛੱਡ ਜਾਏ ਤਾਂ ਉਸ ਦੀ ਇਸਤਰੀ ਦਿਲੋਂ ਸੋਗ ਨਹੀਂ ਕਰਦੀ, ਸ਼ੁਕਰ ਕਰਦੀ ਹੈ।

੫- ਨਾਲਾਇਕ ਪੁਤਰ ਜੋ ਮਾਂ ਪਿਉ ਦੀ ਜਾਂ ਆਪਣੀ ਅਣਗਹਿਲੀ ਕਰਕੇ ਛੋਟੇ ਹੁੰਦਿਆਂ ਤੋਂ ਹੀ ਵਿਦਿਆ ਤੋਂ ਸਖਣਾ ਰਹਿ ਗਿਆ ਹੋਵੇ। ਵੱਡਾ ਹੋ ਕੇ ਵਿਕਾਰ ਤੇ ਦੁਰ-ਆਚਾਰੀ ਮਨੁੱਖਾਂ ਦੀ

ਸੰਗਤ ਕਰਕੇ ਕਲੰਕਿਤ ਹੋਵੇ, ਮਾਂ ਪਿਉ ਦਾ ਨਾਂ ਮਿਟੀ ਵਿੱਚ ਰੋਲਣ ਵਾਲਾ ਹੋਵੇ, ਅਜਿਹਾ ਪੁਤਰ ਮਰਨ ਤੇ ਕੋਈ ਮਾਂ ਪਿਉ ਦਿਲੋਂ ਸ਼ੋਕ ਨਹੀਂ ਕਰਦਾ ।

੬- ਓਹ ਮਨੁੱਖ ਜੋ ਹਰ ਵੇਲੇ ਮਿਤਰ ਪਾਸੋਂ ਖਾਂਦਾ ਪੀਂਦਾ ਹੋਵੇ । ਖੁਸ਼ਾਮਦ ਤੇ ਚਾਪਲੂਸੀ ਕਰਕੇ ਆਪਣੀ ਗਰਜ਼ ਦੀ ਪੂਰਤੀ ਲਈ ਮਿਤਰਤਾ ਦਾ ਦਮ ਭਰਦਾ ਹੋਵੇ ਪਰ ਜਦੋਂ ਬਿਪਤਾ ਸਮੇਂ ਲੋੜ ਪਵੇ ਤਾਂ ਉਹ ਨੇੜੇ ਹੀ ਨਾ ਲੱਗੇ, ਸਗੋਂ ਨੱਸ ਜਾਏ, ਅਜਿਹੇ ਮਿਤਰ ਦੇ ਮਰਨ ਤੇ ਸੋਗ ਕਾਹਦਾ ਕਰਨਾ ਹੋਇਆ?

੭- ਓਹ ਰਾਜਾ ਜੋ ਅਯਾਸ਼ੀ ਤੇ ਵਿਸ਼ੇ ਵਿਕਾਰਾਂ ਵਿੱਚ ਲਿਬੜਿਆ ਪਿਆ ਹੋਵੇ, ਆਪਣੇ ਅਹਿਲਕਾਰਾਂ ਦੇ ਅਡੇ ਚੜ੍ਹ ਕੇ ਪਰਜਾ-ਪਾਲਣ ਤੇ ਹੋਰ ਸੁਖ ਦੇਣ ਤੋਂ ਕੋਤਾਹੀ ਹੀ ਨਹੀਂ ਸਗੋਂ ਜ਼ੁਲਮ ਕਰਦਾ ਹੋਵੇ, ਹਰ ਵੇਲੇ ਅਨੀਤੀ ਕਰਨ ਤੇ ਤੁਲਿਆ ਹੋਵੇ, ਓਹ ਜੇਕਰ ਮਰ ਜਾਏ ਤਾਂ ਪਰਜਾ ਸ਼ੁਕਰ ਕਰਦੀ ਹੈ, ਸੋਗ ਨਹੀਂ ਕਰਦੀ ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ '*ਰੋਵਨਹਾਰੈ ਝੂਠ ਕਮਾਨਾ॥ ਹਸਿ ਹਸਿ ਸੋਗੁ ਕਰਤ ਬੇਗਾਨਾ॥*' *(ਪੰਨਾ ੩੮੯)*, ਅਜਿਹੇ ਵਿਅੰਗਮਈ ਬਚਨ ਆਖੇ ਹਨ ਜਿਨ੍ਹਾਂ ਨਾਲ ਲੋਕਾਂ ਵਲੋਂ ਸੋਗ ਕਰਨ ਦਾ ਪਾਜ ਖੁਲ੍ਹ ਜਾਂਦਾ ਹੈ ।



# ਧਰਮ ਰਾਜ ਤੇ ਚਿਤ੍ਰ ਗੁਪਤ

ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼ ਵਿੱਚ ਧਰਮ ਰਾਇ (ਧਰਮਰਾਜ) ਦੇ ਅਰਥ ਇਉਂ ਅੰਕਿਤ ਹਨ :-

ਸੰਗਯਾ- ਧਰਮ ਦਾ ਪਾਲਨ ਕਰਨ ਵਾਲਾ ਰਾਜਾ । ੨. ਕਰਤਾਰ, ਵਾਹਿਗੁਰੂ । ੩. ਯਮ ਰਾਜ 'ਧਰਮਰਾਇ ਅਬ ਕਹਾ ਕਰੈਗੋ, ਜਉ ਫਾਟਿਓ ਸਗਲੋ ਲੇਖਾ' (ਸੋਰਠਿ ਮ: ੫) ਸੰਸਕ੍ਰਿਤ ਗ੍ਰੰਥਾਂ ਵਿੱਚ ਯਮ ਅਤੇ ਧਰਮਰਾਜ ਇਕੋ ਹੈ । ਇਸ ਦੀ ਉਤਪਤੀ ਸੰਗਯਾ ਦੇ ਗਰਭ ਤੋਂ ਸੂਰਯ ਦਵਾਰਾ ਲਿਖੀ ਹੈ, ਅਰ ਯਮੀ ਭੀ ਆਪਣੇ ਭਾਈ ਨਾਲ ਉਸੇ ਸਮੇਂ ਜੰਮੀ ਸੀ, ਅਰਥਾਤ ਯਮ ਅਤੇ ਯਮੀ ਜੋੜੇ ਹਨ। ਧਰਮਰਾਜ ਦੀ ਪੁਰੀ ਦਾ ਨਾਮ ਸੰਯਮਨੀ, ਉਸ ਦੇ ਮਹਿਲ ਦਾ ਨਾਮ ਕਾਲੀਚੀ, ਉਸਦੇ ਸਿੰਘਾਸਨ ਦਾ ਨਾਮ ਵਿਚਾਰ ਭੂ ਅਤੇ ਵੱਡੇ ਭਾਰੀ ਰਜਿਸਟਰ ਦਾ ਨਾਮ (ਜੋ ਚਿਤ੍ਰ ਗੁਪਤ ਦੇ ਸਪੁਰਦ ਹੈ) ਅਗ੍ਰਸੰਧਾਨੀ ਹੈ।

'ਗੁਰਮਤਿ ਦਰਸ਼ਨ' ਦੇ ਰਚਿਤਾ ਪ੍ਰੋ. ਸ਼ੇਰ ਸਿੰਘ ਗਿਆਨੀ, ਐਮ.ਏ.ਪੀ.ਐਚ.ਡੀ. (ਲੰਡਨ) ਲਿਖਦੇ ਹਨ ਕਿ 'ਧਰਮਰਾਜ, ਜਮਦੂਤ, ਅਜ਼ਰਾਈਲ ਆਦਿ ਜਾਂ ਤਾਂ ਅਨਮਤਾਂ ਦੇ ਨਿਚੇ ਪ੍ਰਗਟਾਣ ਲਈ ਵਰਤੇ ਗਏ ਹਨ ਅਨਮਤੀਆਂ ਨੂੰ ਉਪਦੇਸ਼ ਵੇਲੇ ਤੇ ਜਾਂ ਅਲੰਕਾਰ ਰੂਪ ਵਿੱਚ ਸ੍ਰਿਸ਼ਟੀ ਰਚਨਾ ਤੇ ਢਾਹਣ ਬਣਾਉਣ ਵਾਲੀਆਂ ਕੁਦਰਤੀ ਏਜੰਸੀਆਂ ਦੇ ਚਿੰਨ ਦਰਸਾਏ ਹਨ । ਪੁਰਾਣੇ ਖਿਆਲ ਅਨੁਸਾਰ ਚਿਤ੍ਰ ਗੁਪਤ ਦੋ ਦੇਵਤੇ ਹਰ ਵੇਲੇ ਜੀਵ ਦੇ ਨਾਲ ਰਹਿੰਦੇ ਹਨ ਤੇ ਉਸ ਦੇ ਚੰਗੇ ਮੰਦੇ ਕਰਮਾਂ ਨੂੰ ਨੋਟ ਕਰਦੇ ਰਹਿੰਦੇ ਹਨ, ਭਾਵੇਂ ਉਹ ਕਰਮ ਪ੍ਰਗਟ ਹੋਣ ਜਾਂ ਗੁਪਤ। ਗੁਰੂ ਸਾਹਿਬ ਏਸ ਖ਼ਿਆਲ ਨੂੰ ਵਿਗਿਆਨਕ ਰੂਪ ਵਿੱਚ ਪੇਸ਼ ਕਰਦੇ ਹਨ :-

**ਚਿਤ ਗੁਪਤ ਕਰਮਹਿ ਜਾਨ ॥** **[ਪੰਨਾ ੮੩੮**

ਭਾਵ ਸਾਡੇ ਚੇਤ-ਅਚੇਤ ਕਰਮ ਹੀ ਚਿੱਤ ਗੁਪਤ ਹਨ । ਹਰ ਇਕ ਫੁਰਨਾ, ਹਰ ਇਕ ਵਚਨ, ਹਰ ਇਕ ਕਰਮ, ਚੰਗਾਂ ਜਾਂ ਮੰਦਾ, ਗੁਪਤ ਜਾਂ ਪ੍ਰਗਟ ਆਪਣਾ ਠੱਪਾ ਜਾਂ ਅਸਰ ਰਸੂਖ ਸ਼ਰੀਰ ਵਿੱਚ

ਛੱਡ ਜਾਂਦਾ ਹੈ ਤੇ ਉਹ ਜੀਵਾਤਮਾ ਦੇ ਨਾਲ ਚੰਬੜਿਆ ਰਹਿੰਦਾ ਹੈ।'

ਗ੍ਰੰਥ 'ਸ੍ਰੀ ਗੁਰੂ ਸ਼ਬਦ ਸਾਰ' ਦਾ ਨਿਚੋੜ 'ਪਰਲੋਕ ਝਾਕੀ' ਕ੍ਰਿਤ ਸੰਤ ਲਾਲ ਸਿੰਘ ਜੀ ਨਰੋਤਮ (ਮਈ, ੧੯੨੬) ਵਿੱਚ ਧਰਮ ਰਾਜ, ਚਿਤਰ ਗੁਪਤ ਆਦਿ ਦੀ ਹੋਂਦ ਬਾਰੇ ਜੋ ਪ੍ਰਮਾਣ ਗੁਰਬਾਣੀ ਵਿਚੋਂ ਦਿੱਤੇ ਹਨ, ਉਹ ਬੜੇ ਢੁਕਵੇਂ ਹਨ।

'ਆਤਮ ਦਰਸ਼ਨ' ਦੇ ਲੇਖਕ ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ ਕਸ਼ਮੀਰ ਵਾਲਿਆਂ ਨੇ ਧਰਮਰਾਜ ਬਾਰੇ ਕੋਈ ਵਿਸ਼ੇਸ਼ ਵੀਚਾਰ ਨਹੀਂ ਦਿੱਤੇ ਪਰ ਉਨ੍ਹਾਂ ਮਰਨ ਵੇਲੇ ਕੀ ਹੁੰਦਾ ਹੈ? ਦਾ ਉਤਰ ਇਉਂ ਲਿਖਿਆ ਹੈ ।

'ਜਦ ਕੋਈ ਪ੍ਰਾਣੀ ਮਰਦਾ ਹੈ ਤਾਂ ਉਸਨੂੰ ਮਰਨ-ਥਰਕੰਬਾ ਆਉਂਦਾ ਹੈ। ਇਹ ਕੀ ਹੈ? ਇਹ ਮਾਨੋ ਵੱਡਾ ਡੂੰਘਾ ਬੇਤਾਰ ਸੁਨੇਹਾ ਹੈ ਜਿਸ ਰਾਹੀਂ ਮਰਨ ਵਾਲਾ ਜੀਵ ਆਪਣਾ ਜਨਮ-ਸੁਨੇਹਾ ਦੂਜੇ ਸਟੇਸ਼ਨ ਤੇ ਘੱਲ ਰਿਹਾ ਹੁੰਦਾ ਹੈ। ਕਿੱਥੇ? ਕਿਸੇ ਦੂਜੇ ਐਂਟੈਨੇ ਨੂੰ ਜੋ ਸੱਪ ਵਾਂਗ ਵਲੇਟਿਆ ਹੋਇਆ ਹੈ। ਕਿੱਥੇ? ਕਿਸੇ ਨਵ-ਗਰਭ ਵਿੱਚ। ਗੱਲ ਕੀ, ਮਰਨ ਵੇਲੇ ਸਾਡਾ ਜੀਵ ਮਰਦਾ ਨਹੀਂ, ਉਡਦਾ ਨਹੀਂ, ਭਜਦਾ ਨਹੀਂ, ਅਲੋਪ ਨਹੀਂ ਹੁੰਦਾ, ਉਹ ਆਪਣਾ ਸਾਰਾ ਸੁਨੇਹਾ ਬੇਤਾਰ-ਤਾਰ ਰਾਹੀਂ ਦੇ ਜਾਂਦਾ ਹੈ, ਤੇ ਜੋ ਗਰਭਦਾਨੀ ਇਸ ਸੁਨੇਹੇ ਨੂੰ ਸੁਣਨ ਲਈ ਸ੍ਰਰ ਹੈ ਉਹ ਉਜੇਹਿਆ ਜੀਵ ਹੀ ਪ੍ਰਗਟ ਕਰਦੀ ਹੈ ਜਿਹਾ ਕਿ ਮੋਇਆ ਆਦਮੀ ਸੀ। ਇਹ ਨਵਾਂ ਜਾਮਾਂ ਹੈ, ਤੇ ਇਉਂ ਆਵਾਗਵਨ ਦਾ ਚੱਕਰ ਚਲਦਾ ਹੈ। ਇਥੇ ਇਹ ਪ੍ਰਸ਼ਨ ਉਠਦਾ ਹੈ ਕੀ ਹਰ ਇਕ ਗਰਭਦਾਨੀ ਉਸ ਸੁਨੇਹੇ ਨੂੰ ਅਨੁਭਵ ਨਹੀਂ ਕਰ ਸਕਦੀ? ਉਤਰ ਹੈ ਕਿ- ਨਹੀਂ, ਜਿਹਾ ਕਿ ਹਰ ਇਕ ਬੇ-ਤਾਰ ਸਟੇਨ ਸੁਨੇਹਾ ਨਹੀਂ ਸੁਣ ਸਕਦਾ, ਸਿਰਫ਼ ਓਹੋ ਸੁਣਦਾ ਹੈ ਜੋ ਖ਼ਾਸ ਸ੍ਰਰ ਹੋਵੇ। ਇਸ ਤੋਂ ਪ੍ਰਗਟ ਹੈ ਜੋ ਹਰ ਇਕ ਜੀਵ ਆਪਣੇ ਮਾਪੇ ਚੁਣਦਾ ਹੈ ਤੇ ਜਿਹਾ ਕਿ ਉਸ ਪੁਰਸ਼ ਦੇ ਸੰਸਕਾਰ ਸਨ ਤਿਹੋ ਜਿਹਾ ਹੀ ਨਵੇਂ ਪੁਰਸ਼ ਦਾ ਜਨਮ ਹੁੰਦਾ ਹੈ।

ਜਦੋਂ ਪਾਵਨ ਗੁਰਬਾਣੀ ਦੇ ਦਰਸ਼ਨ ਕਰੀਏ ਤਾਂ ਸਾਨੂੰ ਧਰਮ

ਰਾਜ, ਚਿੱਤਰ ਗੁਪਤ, ਨਰਕ ਸੁਰਗ, ਕਰਮਾਂ ਦਾ ਲੇਖਾ-ਜੋਖਾ, ਸਜ਼ਾਵਾਂ ਬਾਰੇ ਪੂਰਾ ਵੇਰਵਾ ਮਿਲਦਾ ਹੈ ਪਰ ਕਈ ਵਿਗਿਆਨੀ ਤੇ ਫ਼ਿਲਾਸਫ਼ਰ ਇਹ ਪਰਚਾਰ ਕਰਦੇ ਹਨ ਕਿ ਗੁਰਬਾਣੀ ਵਿੱਚ ਜੋ ਧਰਮ ਰਾਜ ਜਾਂ ਜਮਦੂਤਾਂ ਆਦਿ ਦੀ ਸ਼ਬਦਾਵਲੀ ਵਰਤੀ ਗਈ ਹੈ ਇਹ ਕੇਵਲ ਡਰਾਵੇ ਲਈ ਹੈ ਤਾਂ ਜੋ ਲੋਕ ਪਾਪ ਕਰਮ ਕਰਨ ਤੋਂ ਬਚਣ ਅਤੇ ਪਰਮਾਤਮਾ ਨੂੰ ਯਾਦ ਰਖਣ ।

ਵਿਗਿਆਨੀ ਲੋਕ ਅਣਡਿਠੀ ਦੁਨੀਆ ਦੀ ਹੋਂਦ ਨੂੰ ਨਹੀਂ ਮੰਨਦੇ। ਉਹ ਪ੍ਰਚਲਤ ਗਲਾਂ ਨੂੰ ਮਨੋਕਲਪਤ ਕਹਿ ਕੇ ਪਾਠਕਾਂ ਨੂੰ ਸਚਾਈ ਨਾਲੋਂ ਤੋੜ ਕੇ ਆਪਣੇ ਹਵਾਈ ਵੀਚਾਰ ਨਾਲ ਜੋੜਨ ਦੇ ਆਹਰ ਵਿੱਚ ਲੱਗੇ ਰਹਿੰਦੇ ਹਨ। ਪੱਛਮੀ ਵਿਦਿਆ ਅਤੇ ਸਭਿਆਚਾਰ ਤੋਂ ਪ੍ਰਭਾਵੀ ਵਿਦਵਾਨ ਧਰਮ ਰਾਇ, ਚ਼ਿਤਰ ਗੁਪਤ, ਜਾਂ ਨਰਕ ਸੁਰਗ ਦੀ ਹੋਂਦ ਤੋਂ ਮੁਨਕਰ ਹਨ। ਸੱਚੀ ਗਲ ਤਾਂ ਇਹ ਹੈ ਕਿ ਲਿਖਾਰੀਆਂ ਨੇ ਆਪ ਕੁਝ ਵੇਖਿਆ ਨਹੀਂ ਹੁੰਦਾ ਐਵੇਂ ਹੀ ਦਿਮਾਗ਼ੀ ਘੋੜੇ ਦੌੜਾਂਦੇ ਰਹਿੰਦੇ ਹਨ। ਉਹ ਗੁਰਬਾਣੀ ਵਿੱਚ ਵਰਤੀ ਹੋਈ ਸ਼ਬਦਾਵਲੀ ਉਤੇ ਅਸਿੱਧੇ ਰੂਪ ਵਿੱਚ ਕਿੰਤੂ ਪ੍ਰੰਤੂ ਕਰਦੇ ਹਨ। ਆਪਣੀ ਲਚਕਦਾਰ ਜਿਹੀ ਸ਼ਬਦਾਵਲੀ ਵਰਤ ਕੇ ਪਾਠਕਾਂ ਨੂੰ ਭੰਬਲ ਭੂਸੇ ਵਿੱਚ ਪਾਈ ਰਖਦੇ ਹਨ। ਉਹ ਕਹਿੰਦੇ ਹਨ ਕਿ ਸਭ ਕੁਝ ਇਸ ਦੁਨੀਆ ਵਿੱਚ ਹੈ, ਨਾ ਕੋਈ ਨਰਕ ਸੁਰਗ ਹੈ, ਨਾ ਧਰਮਰਾਜ ਹੈ, ਨਾ ਜਮਦੂਤ ਹਨ ਤੇ ਨਾ ਭੂਤ ਪ੍ਰੇਤ ਹਨ, ਇਹ ਸਭ ਵਹਿਮ ਭਰਮ ਹਨ ।

'ਪ੍ਰਲੋਕ ਝਾਕੀ' ਪੁਸਤਕ ਦੇ ਪੰਦਰਵੇਂ ਧਯਾਇ ਵਿੱਚ ਧਰਮਪੁਰੀ ਦਾ ਨਿਰਣਾ ਕੀਤਾ ਗਿਆ ਹੈ। ਇਸ ਗ੍ਰੰਥ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਤੇ ਧਰਮ ਦਤ ਪੰਡਿਤ ਦਾ ਸੰਬਾਦ ਵਰਣਨ ਕੀਤਾ ਹੈ ਜਿਸ ਦਾ ਆਰੰਭ ਇਉਂ ਕੀਤਾ ਗਿਆ ਹੈ:-

'ਸਿਖਹੁ ਵਾਚ ॥ ਹੇ ਸਤਗੁਰੋ ਧਰਮਪੁਰੀ ਜੋ ਕਹਿਤੇ ਹੈਂ ਸੋ ਕੌਨ ਸੀ ਦਿਸ਼ਾ ਮੇ ਹੈ ਔਰ ਕੈਸੀ ਹੈ ਅਰ ਮਾਤ ਲੋਕ ਤੇ ਕੇਤੀ ਕੁ ਊਚੀ ਹੈ ਅਰ ਤਿਸ ਮੈ ਯਮ ਰਾਜਾ ਕਾ ਘਰ ਕੇਤਾ ਕੁ ਊਚਾ ਹੈ। ਬਹੁੜ ਜਿਸ ਸੰਘਾਸਨ ਮੈ ਬੈਠ ਕਰ ਧਰਮ ਰਾਜ ਜੀਵਾਂ ਕੇ ਕਰਮਾਂ

ਕਉ ਬਿਚਾਰਤਾ ਹੈ ਸੋ ਸੰਘਾਸਨ ਕੇਤਾ ਕੁ ਊਚਾ ਹੈ ਔਰ ਕੈਸਾ ਕੁ ਹੈ । ਇਹ ਸਾਰੀ ਵਾਰਤਾ ਵਿਸਤਾਰ ਪੂਰਬਕ ਮੇਰੇ ਪ੍ਰਤੀ ਕਿਰਪਾ ਕਰ ਕਰਹੋ।' ਅਗੋਂ ਗੁਰੂ ਵਾਚ ਨਾਲ ਉਤਰ ਦਰਜ ਹੈ- 'ਯਮ ਪੁਰੀ ਵਿੱਚ ਚਿਤ੍ਰ ਗੁਪਤ ਦਾ ਗ੍ਰਿਹਿ ਅਤੇ ਉਚਾਈ ਨੂੰ ਦਰਸਾਇਆ ਹੈ ਜਿਸ ਨੂੰ ਪੜ੍ਹ ਕੇ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਇਹ ਸਾਰਾ ਵਰਣਨ ਕਲਪਨਾਤਮਿਕ ਹੋਵੇ। ਪਰ ਵਿਗਿਆਨੀਆਂ ਦਾ ਨਾਂ ਧਰਮਰਾਜ, ਨਾ ਚਿਤਰ ਗੁਪਤ, ਨਾ ਨਰਗ-ਸੁਰਗ, ਨਾ ਕਰਮਾਂ ਦਾ ਫਲ ਮਿਲਣਾ ਮੰਨਣਾ ਸੰਦੇਹ ਪੂਰਤ ਹੈ। ਅਸਲ ਵਿੱਚ ਅਜਿਹੀ ਸੋਚਣੀ ਉਨ੍ਹਾਂ ਡੱਡੂਆਂ ਵਰਗੀ ਹੈ ਜਿਨ੍ਹਾਂ ਨੂੰ ਇਕੋ ਖੂਹ ਹੀ ਦਿਸਦਾ ਹੈ, ਉਸ ਤੋਂ ਬਾਹਰ ਅਨੇਕਾਂ ਖੂਹ ਤੇ ਮਾਨ ਸਰੋਵਰਾਂ ਦਾ ਗਿਆਨ ਨਹੀਂ ਹੁੰਦਾ।

ਇਕ ਵਾਰੀ ਬਗ਼ਦਾਦ ਦੇ ਪੀਰ ਨੇ ਵੀ ਗੁਰੂ ਨਾਨਕ ਦੇਵ ਜੀ ਨੂੰ ਕਿਹਾ, 'ਅਸਾਡੇ ਪੈਗ਼ੰਬਰ ਨੇ ਸੱਤ ਪਾਤਾਲ ਤੇ ਸੱਤ ਆਕਾਸ਼ ਕਹੇ ਹਨ ਸੋ ਉਨ੍ਹਾਂ ਬਹੁਤੇ ਡਿੱਠੇ ਹਨ ਕਿ ਨਹੀਂ ਡਿੱਠੇ, ਤਾਂ ਬਾਬੇ ਕਹਿਆ ਉਨ੍ਹਾਂ ਭੀ ਡਿਠੇ ਹਨ, ਪੀਰ ਕਹਿਆ, ਕਿਥੇ ਡੱਠੇ ਹਨ, ਤਾਂ ਬਾਬਾ ਕਹਿਆ, ਸ਼ਬਿ ਮੈਰਾਜ ਮੇਂ ਡਿੱਠੇ ਹਨ, ਤਾਂ ਪੀਰ ਕਹਿਆ, ਉਹ ਹਿਕਾਯਿਤਾਂ ਅਸਾਨੂੰ ਸੁਣਾਓ, ਤਾਂ ਬਾਬੇ ਕਹਿਆ ਇਕ ਦਿਨ ਜ਼ਬਰਾਈਲ ਤੁਸਾਡੇ ਪੈਕੰਬਰ ਨੂੰ ਮੈਰਾਜ ਮੇਂ ਲੈ ਗਇਆ ਸੀ ਅੱਗੇ ਤ੍ਰਿਉਹਰੀਆਂ ਕਤਾਰਾਂ ਉਠਾਂ ਦੀਆਂ ਚਲੀਆਂ ਜਾਂਦੀਆਂ ਸੀਆਂ ਤਾਂ ਪੈਗ਼ੰਬਰ ਓਥੇ ਖਲੋ ਗਇਆ ਜੋ ਕਤਾਰਾਂ ਜਾਂ ਰਹਿਨ ਗੀਆਂ ਤਾਂ ਅਸੀਂ ਜਾਵਾਂਗੇ ਤਾਂ ਜ਼ਬਰਾਈਲ ਕਹਿਆ ਕਿ ਜਦ ਦਾ ਮੈਂ ਭੀ ਨਾ ਸਾ ਜੰਮਿਆ ਤਦ ਦੀਆਂ ਕਤਾਰਾਂ ਚਲੀਆਂ ਜਾਂਦੀਆਂ ਹਨ।'

ਗੱਲ ਕੀ ਕਲ ਦੇ ਜੰਮੇ ਲਿਖਾਰੀ ਧਰਮ ਰਾਜ ਤੇ ਨਰਕਾਂ ਸੁਰਗਾਂ ਬਾਰੇ ਕੀ ਦਸ ਸਕਦੇ ਹਨ। ਗੁਰੂ ਬਾਬਾ ਜੀ ਨੇ ਪੀਰ ਦੇ ਬੇਟੇ ਨੂੰ 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ' ਦੇ ਦਰਸ਼ਨ ਕਰਾਏ ਸਨ ਅਤੇ 'ਧੁਰਹੁ ਪਤਾਲਹੁ ਲਈ ਕੜਾਹੀ' ਦਾ ਸਬੂਤ ਵੀ ਸੰਸਾਰ ਨੂੰ ਵਿਖਾ ਦਿੱਤਾ ਸੀ। ਇਹ ਸੁਰਤੀ ਦਾ ਮਾਰਗ ਹੈ, ਬੁੱਧੀ

ਦਾ ਮਾਰਗ ਨਹੀਂ ਹੈ । ਗੁਰਵਾਕ ਹਨ :-

**ਸੁਰਤੀ ਕੈ ਮਾਰਗਿ ਚਲਿ ਕੈ, ਉਲਟੀ ਨਦਰਿ ਪ੍ਰਗਾਸੀ ॥**
**ਮਨਿ ਵਿਚਾਰ ਦੇਖੁ ਬ੍ਰਹਮਗਿਆਨੀ,**
**ਕਉਨੁ ਗਿਰਹੀ ਕਉਨੁ ਉਦਾਸੀ ॥ [ਪੰਨਾ ੧੩੨੯**

ਜਦੋਂ ਮੈਂ ਇਹ ਲੇਖ ਲਿਖ ਰਿਹਾ ਸਾਂ, ਅੰਮ੍ਰਿਤ ਵੇਲਾ ਸੀ, ਨਿਤਨੇਮ ਕਰਨ ਉਪਰੰਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਚੋਂ ਹੁਕਮ ਪ੍ਰਾਪਤ ਹੋਇਆ:

**ਪੁੜੁ ਧਰਤੀ ਪੁੜ ਪਾਣੀ ਆਸਣ**
**ਚਾਰਿ ਕੁੰਟ ਚਉਬਾਰਾ ॥**
**ਸਗਲ ਭਵਣ ਕੀ ਮੂਰਤਿ ਏਕਾ**
**ਮੁਖਿ ਤੇਰੈ ਟਕਸਾਲਾ ॥**
**ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥**
**ਜਲਿ ਥਲਿ ਮਹੀਅਲਿ ਪਰਪੁਰਿ ਲੀਣਾ,**
**ਆਪੇ ਸਰਬ ਸਮਾਣਾ ॥ ੧ ॥ [ਪੰਨਾ ੫੯੬**

ਸੋ, ਉਸ ਪਰਮੇਸ਼ਰ ਦੇ ਕਰਤਬਾਂ ਤੇ ਬਹੁਰੰਗੀ ਕੌਤਕਾਂ ਨੂੰ ਕੌਣ ਜਾਣ ਸਕਦਾ ਹੈ? ਰੋਜ਼ 'ਜਪੁ' ਤੇ 'ਸੋ ਦਰੁ' ਬਾਣੀ ਵਿੱਚ ਪੜ੍ਹਦੇ ਤੇ ਸੁਣਦੇ ਹਾਂ:-

**ਗਾਵਨਿ ਤੁਧਨੋ ਪਉਣੁ ਪਾਣੀ ਬੈਸੰਤਰੁ**
**ਗਾਵੈ ਰਾਜਾ ਧਰਮ ਦੁਆਰੇ ॥**
**ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ,**
**ਲਿਖਿ ਲਿਖਿ ਧਰਮ ਵੀਚਾਰੇ ॥ [ਪੰਨਾ ੩੪੭**

ਕੀ ਗੁਰੂ ਬਾਬਾ ਜੀ ਦੇ ਇਹ ਬਚਨ ਅਲੰਕਾਰਕ ਹਨ? ਨਹੀਂ, ਜਿਸ ਨੇ 'ਸੋ ਦਰੁ' ਦੇ ਦਰਸ਼ਨ ਕੀਤੇ ਹੋਣ, ਜਿਹੜਾ ਉਸ ਦੇਸ਼ ਦਾ ਵਾਸੀ ਹੋਵੇ, ਉਸ ਦੇਸ਼ ਦਾ ਵਰਣਨ ਜੋ ਕੁਝ ਉਹ ਕਰੇਗਾ ਉਹੀ ਠੀਕ ਹੋਵੇਗਾ। ਇਸ ਲਈ ਗੁਰੂ ਬਾਬਾ ਜੀ ਨੇ ਜੋ ਸੁਨੇਹਾ ਸਾਨੂੰ ਦਿੱਤਾ ਹੈ ਅਸਾਂ ਉਸ ਨੂੰ ਸਤਿ ਸਤਿ ਕਰਕੇ ਮੰਨਣਾ ਹੈ।

ਆਓ, ਹੁਣ ਸਤਿਗੁਰਾਂ ਅਤੇ ਹੋਰ ਆਤਮ-ਦਰਸ਼ੀ ਭਗਤਾਂ ਦੇ ਅੰਮ੍ਰਿਤ ਬਚਨਾਂ ਰਾਹੀਂ ਧਰਮ ਰਾਜ ਤੇ ਚਿਤਰ ਗੁਪਤ ਦੀ ਹੋਂਦ ਬਾਰੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰੀਏ :-

**ਧਰਮਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮੁ ਬੀਚਾਰਿ॥**

ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ ॥
ਅਧਿਆਤਮੀ ਹਰਿ ਗੁਣਤਾਸੁ
ਮਨਿ ਜਾਪਹਿ ਏਕੁ ਮੁਰਾਰਿ ॥
ਤਿਨ ਕੀ ਸੇਵਾ ਧਰਮ ਰਾਇ ਕਰੈ,
ਧੰਨੁ ਸਵਾਰਣਹਾਰੁ ॥ ੨ ॥ [ਪੰਨਾ ੩੮-੩੯

**ਅਰਥ :** ਧਰਮਰਾਜ ਨੂੰ (ਪਰਮੇਸ਼ਰ ਵਲੋਂ ਇਹ) ਹੁਕਮ ਹੈ ਕਿ ਤੂੰ (ਕਚਿਹਰੀ) ਵਿੱਚ ਬੈਠ ਕੇ ਸੱਚਾ ਨਿਆਂ ਕਰ। (ਜੋ) ਦ੍ਵੈਤ ਭਾਵ ਵਿੱਚ (ਲਗੀਆਂ ਹੋਈਆਂ) ਮੰਦ-ਆਤਮਾਵਾਂ ਹਨ ਤੇਰਾ ਰਾਜ ਉਨ੍ਹਾਂ ਉਤੇ ਹੈ। ਜਿਹੜੇ ਆਤਮ ਗਿਆਨ ਦਰਸੀ ਹਨ (ਜਿਨ੍ਹਾਂ ਦੇ) ਮਨ ਵਿੱਚ ਗੁਣਾਂ ਦਾ ਖ਼ਜ਼ਾਨਾ ਹਰੀ ਵਸਦਾ ਹੈ, ਜੋ ਇਕ ਰੱਬ ਨੂੰ ਜਪਦੇ ਹਨ, ਉਨ੍ਹਾਂ ਦੀ ਸੇਵਾ ਤਾਂ ਧਰਮਰਾਜ ਕਰਦਾ ਹੈ, ਉਨ੍ਹਾਂ ਨੂੰ ਸਵਾਰਨ ਵਾਲਾ ਵਾਹਿਗੁਰੂ ਧੰਨ ਹੈ।

ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਹੋਰ ਵੀ ਹਵਾਲੇ ਮਿਲਦੇ ਹਨ :-

੧. ਨਰਪਤਿ ਰਾਜੇ ਰੰਗ ਰਸ ਮਾਣਹਿ,
ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥
ਧਰਮਰਾਇ ਸਿਰਿ ਡੰਡੁ ਲਗਾਨਾ,
ਫਿਰਿ ਪਛੁਤਾਨੇ ਹਥ ਫਲਘਾ ॥

੨. ਧਰਮਰਾਇ ਜਮਕੰਕਰਾ ਨੋ ਆਖਿ ਛਡਿਆ,
ਏਸੁ ਤਪੈ ਨੋ ਤਿਥੈ ਖੜਿ ਪਾਇਹੁ,
ਜਿਥੈ ਮਹਾ ਮਹਾ ਹਤਿਆਰਿਆ ॥ [ਪੰਨਾ ੩੧੬

੩. ਜਉ ਪੈ ਰਾਮ ਰਾਮ ਰਤਿ ਨਾਹੀ ॥
ਤੇ ਸਭਿ ਧਰਮ ਰਾਇ ਕੈ ਜਾਹੀ ॥ [ਪੰਨਾ ੩੨੪

੪. ਨਾਨਕ, ਜੀਅ ਉਪਾਇ ਕੈ
ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ
ਚੁਣਿ ਵਖਿ ਕਢੇ ਜਜਮਾਲਿਆ ॥ [ਪੰਨਾ ੪੬੩

੫. ਧਰਮਰਾਇ ਜਬ ਪਕਰਸਿ ਬਵਰੇ,
ਤਬ ਕਿਆ ਜਬਾਬੁ ਕਰੇਇ ॥ [ਪੰਨਾ ੭੭

੬. ਸਿਰ ਊਪਰਿ ਠਾਢੋ ਧਰਮਰਾਇ ॥
ਮੀਠੀ ਕਰਿ ਕਰਿ ਬਿਖਿਆ ਖਾਇ ॥ [ਪੰਨਾ ੧੭੯

੭. ਢਾਹਨ ਲਾਗੇ ਧਰਮਰਾਇ, ਕਿਨਹਿ ਨ ਘਾਲਿਓ ਬੰਧੁ ॥
ਨਾਨਕ, ਉਬਰੇ ਜਪਿ ਹਰੀ, ਸਾਧਸੰਗਿ ਸਨਬੰਧ॥
[ਪੰਨਾ ੨੫੬

੮. ਕਿਸੈ ਨ ਬਦੈ ਆਪਿ ਅਹੰਕਾਰੀ ॥
ਧਰਮਰਾਇ ਤਿਸੁ ਕਰੇ ਖੁਆਰੀ ॥ [ਪੰਨਾ ੨੭੮

੯. ਕਬੀਰ ਚਾਵਲ ਕਾਰਣੇ, ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ, ਤਬ ਪੂਛੇ ਧਰਮਰਾਇ॥ [ਪੰਨਾ ੯੬੫

੧੦. ਕਬੀਰ, ਜੇਤੇ ਪਾਪ ਕੀਏ, ਰਾਖੈ ਤਲੈ ਦੁਰਾਇ ॥
ਪਰਗਟ ਭਏ ਨਿਦਾਨ ਸਭ,
ਜਬ ਪੂਛੇ ਧਰਮਰਾਇ ॥ [ਪੰਨਾ ੧੩੭੦

੧੧. ਪਾਪੀ ਕਰਮ ਕਮਾਵਦੇ, ਕਰਦੇ ਹਾਇ ਹਾਇ ॥
ਨਾਨਕ, ਜਿਉ ਮਥਨਿ ਮਾਧਾਣੀਆ,
ਤਿਉ ਮਥੇ ਧ੍ਰਮਰਾਇ ॥ [ਪੰਨਾ ੧੪੨੫

ਜਿਹੜੇ ਜੀਵ ਪਰਮੇਸ਼ਰ ਦਾ ਨਾਮ ਜਪਦੇ ਹਨ, ਸੇਵਾ ਸਿਮਰਨ, ਭਜਨ, ਬੰਦਗੀ, ਪਰਉਪਕਾਰ ਵਿੱਚ ਜੁੱਟੇ ਰਹਿੰਦੇ ਹਨ, ਉਨ੍ਹਾਂ ਦੀ ਪੇਸ਼ੀ ਧਰਮਰਾਇ ਕੋਲ ਨਹੀਂ ਪੈਂਦੀ ਸਗੋਂ ਧਰਮਰਾਜ ਆਪ ਉਨ੍ਹਾਂ ਦਾ ਮਿੱਤਰ ਬਣਦਾ ਹੈ ਅਤੇ ਇਉਂ ਆਖਦਾ ਹੈ :-

੧. ਨਾਮਿ ਧਿਆਇਨਿ ਸਾਜਨਾ, ਜਨਮ ਪਦਾਰਥੁ ਜੀਤਿ॥
ਨਾਨਕ ਧਰਮ ਐਸੇ ਚਵਹਿ,
ਕੀਤੋ ਭਵਨੁ ਪੁਨੀਤ ॥ [ਪੰਨਾ ੧੪੨੫

੨. ਧਰਮਰਾਇ ਤਿਨ ਕਾ ਮਿਤੁ ਹੈ,
ਜਮ ਮਗਿ ਨ ਪਾਵੈ ॥ [ਪੰਨਾ ੧੦੯੧

੩. ਧਰਮਰਾਜਾ ਬਿਸਮਾਦੁ ਹੋਆ,
ਸਭ ਪਈ ਪੈਰੀ ਆਇ ॥ [ਪੰਨਾ ੪੦੬

੪. ਧਰਮ ਰਾਇ ਹੈ ਹਰਿ ਕਾ ਕੀਆ,
ਹਰਿ ਜਨ ਸੇਵਕ ਨੇੜਿ ਨ ਆਵੈ ॥ [ਪੰਨਾ ੫੫੫

ਪਰਮੇਸ਼ਰ ਦੇ ਪਿਆਰਿਆਂ ਨੇ ਧਰਮਰਾਜ ਦੀ ਕਾਣ (ਮੁਹਤਾਜੀ) ਦੂਰ ਕਰ ਦਿੱਤੀ ਹੈ ਕਿਉਂਕਿ ਉਨ੍ਹਾਂ ਨੇ ਆਪਣੀ ਮਿਤਰਤਾ, ਹਰੀ ਨਾਲ ਪਾ ਲਈ ਹੈ। ਧਰਮ ਰਾਜ ਸਗੋਂ ਆਪ ਉਨ੍ਹਾਂ ਤੋਂ ਤ੍ਰਾਹ ਤ੍ਰਾਹ ਕਰਦਾ ਹੈ :-

ੳ) **ਧਰਮ ਰਾਇ ਕੀ ਕਾਣਿ ਚੁਕਾਈ ॥**
**ਸਭਿ ਚੂਕੇ ਜਮ ਕੇ ਛੰਦੇ ॥** [ਪੰਨਾ ੮00

ਅ) **ਭਣਤਿ ਨਾਨਕੁ ਲੇਖਾ ਮਾਗੈ ਕਵਨਾ,**
**ਜਾ ਚੂਕਾ ਮਨਿ ਅਭਿਮਾਨਾ ॥**
**ਤਾਸੁ ਤਾਸੁ ਧਰਮਰਾਇ ਜਪਤੁ ਹੈ,**
**ਪਏ ਸਚੇ ਕੀ ਸਰਨਾ ॥** [ਪੰਨਾ ੯੯੩

ਏਦਾਂ ਦੇ ਹੋਰ ਕਈ ਪ੍ਰਮਾਣ ਹਨ ਜੋ ਧਰਮਰਾਜ ਦੀ ਹੋਂਦ ਤੇ ਮੁਹਰ ਲਾਉਂਦੇ ਹਨ। ਆਓ, ਹੁਣ ਚਿਤਰਗੁਪਤ ਬਾਰੇ ਜੋ ਗੁਰਬਾਣੀ ਚੋਂ ਸੇਧ ਮਿਲਦੀ ਹੈ, ਉਸ ਦੇ ਦਰਸ਼ਨ ਕਰੀਏ:-

੧. **ਦੇਇ ਕਿਵਾੜ ਅਨਿਕ ਪੜਦੇ ਮਹਿ**
**ਪਰ ਦਾਰਾ ਸੰਗਿ ਫਾਕੈ ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ,**
**ਤਬ ਕਉਣੁ ਪੜਦਾ ਤੇਰਾ ਢਾਕੈ ॥** [ਪੰਨਾ ੬੧੬

੨. **ਚਿਤ੍ਰ ਗੁਪਤ ਕਾ ਕਾਗਦੁ ਫਾਰਿਆ,**
**ਜਮਦੂਤਾ ਕਛੂ ਨ ਚਲੀ ॥** [ਪੰਨਾ ੭੯

੩. **ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥** [ਪੰਨਾ ੩੯੩

ਪ੍ਰੋ. ਸ਼ੇਰ ਸਿੰਘ ਜੀ ਨੇ ਆਪਣੇ ਵੀਚਾਰਾਂ ਦੀ ਪੁਸ਼ਟੀ ਲਈ 'ਗੁਰਮਤਿ ਦਰਸ਼ਨ' ਵਿੱਚ 'ਚਿਤ ਗੁਪਤ ਕਰਮਹਿ ਜਾਨ' ਦੇ ਜੋ ਹੇਠ ਲਿਖੇ ਅਰਥ ਕੀਤੇ ਹਨ ਉਹ ਭੁਲੇਖਾ ਪਾਊ ਹਨ । ਇਉਂ ਪ੍ਰਤੀਤ ਹੁੰਦਾ ਹੈ ਕਿ ਆਪ ਗੁਰਬਾਣੀ ਵਿਆਕਰਣ ਦੇ ਨੇਮਾਂ ਤੋਂ ਚੰਗੀ ਤਰ੍ਹਾਂ ਜਾਣੂ ਨਹੀਂ ਹਨ :-

'ਅਚੇਤ ਕਰਮ ਹੀ, ਚਿਤ ਗੁਪਤ ਹਨ। ਹਰ ਇਕ ਫੁਰਨਾ, ਹਰ ਇਕ ਵਚਨ, ਹਰ ਇਕ ਕਰਮ, ਚੰਗਾ ਜਾਂ ਮੰਦਾ, ਗੁਪਤ ਜਾਂ

ਪ੍ਰਗਟ ਆਪਣਾ ਠੱਪਾ ਜਾਂ ਅਸਰ ਸੂਖਮ ਸਰੀਰ ਵਿੱਚ ਛੱਡ ਜਾਂਦਾ ਹੈ ਤੇ ਉਹ ਜੀਵਾਤਮਾ ਦੇ ਨਾਲ ਚੰਬੜਿਆ ਰਹਿੰਦਾ ਹੈ ।'

ਉਪਰੋਕਤ ਪੰਕਤੀ ਬਿਲਾਵਲ ਮਹਲਾ ੫ ਦੇ ਉਸ ਸ਼ਬਦ ਵਿਚੋਂ ਲਈ ਗਈ ਹੈ ਜਿਸ ਦਾ ਆਰੰਭ 'ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ' ਤੋਂ ਹੁੰਦਾ ਹੈ । ਤੀਜੇ ਪਦੇ ਵਿੱਚ ਅੰਕਿਤ ਹੈ :-

**ਜਮਦੂਤ ਮਹਾ ਭਇਆਨ ॥**
**ਚਿਤ ਗੁਪਤ ਕਰਮਹਿ ਜਾਨ॥**

ਜੀਵ ਪ੍ਰਭੂ ਦੇ ਚਰਨਾਂ ਵਿੱਚ ਅਰਦਾਸਿ ਕਰ ਰਿਹਾ ਹੈ ਕਿ ਹੇ ਪ੍ਰਭੂ ! ਅੱਗੇ ਜਮਦੂਤ ਬਹੁਤ ਡਰਾਉਣੇ ਹਨ। ਚਿਤ੍ਰ ਗੁਪਤ (ਧਰਮਰਾਜ ਦੇ ਮੁਨਸ਼ੀ) ਸਾਡੇ ਸਭ ਕਰਮਾਂ ਨੂੰ ਜਾਣਦੇ ਹਨ। ਇਥੇ ਗੱਲ ਲੇਖਾ ਦੇਣ ਦੇ ਭੈ ਦਾ ਸੰਕੇਤ ਹੈ, ਇਹ ਨਹੀਂ ਕਿ 'ਅਚੇਤ ਕਰਮ' ਆਪ ਹੀ 'ਚਿਤ੍ਰ ਗੁਪਤ' ਹਨ ।



# ਲੇਖਾ ਮੰਗੈ ਦੇਵਣਾ....

ਇਸ ਸੰਸਾਰ ਵਿੱਚ ਭਾਂਤ ਭਾਂਤ ਦੇ ਜੀਵ ਹਨ। ਸਾਰੇ ਜੀਵ ਪਿਛਲੇ ਜਨਮਾਂ ਦੇ ਭੋਗ ਭੋਗਣ ਅਤੇ ਨਾਮ ਦਾ ਵਪਾਰ ਕਰਨ ਲਈ ਇਥੇ ਆਏ ਹਨ। ਸਮੂਹ ਸਰੀਰ ਰੂਪੀ ਹਟੀਆਂ ਵਿੱਚ ਪਰਮੇਸ਼ਰ ਨੇ ਪ੍ਰਾਣਾਂ ਦੀ ਪੂੰਜੀ ਪਾਈ ਹੋਈ ਹੈ। ਵੇਖਣ ਵਾਲੀ ਇਹ ਗਲ ਹੈ ਕਿ ਜੀਵ ਨੇ ਇਸ ਪੂੰਜੀ ਦੀ ਵਰਤੋਂ ਕਿਵੇਂ ਕੀਤੀ ਹੈ? ਬਾਲ ਅਵਸਥਾ ਤੋਂ ਬ੍ਰਿਧ ਅਵਸਥਾ ਤੱਕ ਇਸ ਨੇ ਕੀ ਖਟਿਆ ਤੇ ਕੀ ਗਵਾਇਆ ਹੈ? ਪਰ ਇਹ ਗੱਲ ਵੀ ਉਹ ਸੋਚਦਾ ਹੈ ਜਿਸ ਨੂੰ ਗੁਰੂ ਨੇ ਆਪਣਾ ਨਿਰਮਲ ਗਿਆਨ ਤੇ ਧਿਆਨ ਬਖ਼ਸ਼ਿਆ ਹੈ। ਕੀ ਉਸ ਨੇ ਜੀਵਨ ਭਰ ਇਸ ਨੂੰ ਸੰਭਾਲ ਕੇ ਰਖਿਆ ਹੈ ਜਾਂ ਨਹੀਂ? ਗੁਰੂ ਨਾਨਕ ਦੇਵ ਜੀ ਤੁਖਾਰੀ ਰਾਗ ਵਿੱਚ ਫੁਰਮਾਉਂਦੇ ਹਨ :-

**ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥**<br>
**ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥**<br>
**ਬੰਧਿ ਚਲਾਇਆ ਜਾ ਪ੍ਰਭ ਭਾਇਆ,**<br>
**ਨਾ ਦੀਸੈ ਨਾ ਸੁਣੀਐ ॥**<br>
**ਆਪਣ ਵਾਰੀ ਸਭਸੈ ਆਵੈ, ਪਕੀ ਖੇਤੀ ਲੁਣੀਐ॥**<br>
**ਘੜੀ ਚਸੇ ਕਾ ਲੇਖਾ ਲੀਜੈ, ਬੁਰਾ ਭਲਾ ਸਹੁ ਜੀਆ॥**<br>
**ਨਾਨਕ ਸਤਿਗੁਰ ਸਬਦਿ ਮਿਲਾਏ ॥**<br>
**ਤਿਨਿ ਪ੍ਰਭਿ ਕਾਰਣ ਕੀਆ ॥** **[ਪੰਨਾ ੧੧੧੦**

ਭਾਵ ਜਦ ਸੁਆਸਾਂ ਦੀ ਗੰਢ ਖੁਲ੍ਹ ਗਈ (ਸੁਆਸ ਮੁਕ ਗਏ ਅਤੇ ਪ੍ਰਭੂ ਵਲੋਂ) 'ਉਠੋ' ਦਾ ਹੁਕਮ ਆ ਗਿਆ, ਜਦੋਂ ਰੱਸਾਂ ਕੱਸਾਂ ਦੇ ਸੁੱਖ ਮੁਕ ਗਏ, ਜੀਵ ਨੂੰ ਬੰਨ੍ਹ ਕੇ (ਅੱਗੇ) ਭੇਜਿਆ ਗਿਆ। ਜਦੋਂ ਪ੍ਰਭੂ ਨੂੰ ਭਾਇਆ ਤਾਂ ਜੀਵ ਨੂੰ ਬੰਨ੍ਹ ਕੇ ਅੱਗੇ ਟੋਰਿਆ ਗਿਆ ਓਦੋਂ ਇਸ ਨੂੰ ਨਾ ਕੁਝ ਦਿਸਦਾ ਹੈ, ਨਾ ਕੁਝ ਸੁਣਦਾ ਹੈ। (ਇਹ ਯਾਦ ਰਖੋ ਕਿ ਸਰੀਰ ਛੱਡਣ ਦੀ) ਹਰੇਕ ਦੀ ਆਪੋ ਆਪਣੀ ਵਾਰੀ ਆਉਣੀ ਹੈ ਅਤੇ ਪੱਕੀ ਖੇਤੀ ਹਰ ਹਾਲਤ ਵੱਢੀ ਹੀ ਜਾਂਦੀ ਹੈ। ਜੀਵ ਤੋਂ ਹਰ ਘੜੀ ਪਲ ਦੇ ਕੀਤੇ ਕਰਮਾਂ ਦਾ ਲੇਖਾ (ਹਿਸਾਬ)

ਲਿਆ ਜਾਂਦਾ ਹੈ (ਅਤੇ ਓਦੋਂ ਇਹ ਕਿਹਾ ਜਾਂਦਾ ਹੈ) ਹੇ ਜੀਵ ! ਤੂੰ ਆਪਣੇ ਕੀਤੇ ਬੁਰੇ ਭਲੇ ਕੰਮ ਦਾ ਫਲ ਹੁਣ ਸਹਾਰ। ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਨੇ ਸ਼ਬਦ ਦੁਆਰਾ (ਜੀਵ) ਆਪਣੇ ਨਾਲ ਮਿਲਾਏ ਹਨ, ਉਸ (ਪ੍ਰਭੂ) ਨੇ ਇਹੋ ਜਿਹਾ ਕਾਰਣ ਰਚਿਆ ਹੈ।

ਜ਼ਰਾ ਸੋਚੋ, ਜਿਸ ਨੂੰ ਸਤਿਗੁਰੂ ਸ਼ਾਹ ਦਾ ਪਤਾ ਹੀ ਨਾ ਹੋਵੇ ਉਹ ਲੋੜੀਂਦਾ ਨਾਮ ਵੱਖਰ ਕਿਥੋਂ ਲਵੇਗਾ? ਗੁਰਵਾਕ ਹਨ:-

**ਸਤਿਗੁਰੁ ਸਾਹੁ ਸਿਖ ਵਣਜਾਰੇ ॥**
**ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥** [ਪੰਨਾ ੪੩੦

ਆਓ ਆਪਣੇ ਦਿਲ ਵਿੱਚ ਝਾਤੀ ਮਾਰੀਏ ਕੀ ਸਾਨੂੰ ਜਨਮ ਤੋਂ ਹੀ 'ਪੀਵਹੁ ਪਾਹੁਲ ਖੰਡਧਾਰ ਹੋਵੈ ਜਨਮੁ ਸੁਹੇਲਾ' ਉਪਦੇਸ਼ ਤੋਂ ਸੂਚਿਤ ਕੀਤਾ ਗਿਆ ਹੈ? ਜੇ ਉਤਰ ਹਾਂ ਵਿੱਚ ਹੈ ਤਾਂ ਕੀ ਸਾਨੂੰ ਅੰਮ੍ਰਿਤ ਦੀ ਦਾਤਿ ਪ੍ਰਾਪਤ ਹੋਈ ਹੈ? ਕੀ ਅਸਾਂ ਖ਼ਾਲਸਾ ਸੰਗਤ ਵਿੱਦ ਸ਼ਬਦ ਦੀ ਕਮਾਈ ਕੀਤੀ ਹੈ? ਕੀ ਸਾਡਾ ਅਹਾਰ, ਵੀਚਾਰ ਤੇ ਕਿਰਦਾਰ ਸ਼ੁੱਧ ਹੋਇਆ ਹੈ? ਕੀ ਪਰਉਪਕਾਰ ਲਈ ਸਾਡੇ ਮਨ ਵਿੱਚ ਤੜਪ ਹੈ? ਜੇ ਅਜਿਹੀ ਕਰਣੀ ਤੋਂ ਅਜੇ ਕੋਰੇ ਹਾਂ ਤਾਂ ਪਰਲੋਕ ਵਿੱਚ ਅਵੱਸ਼ ਜਵਾਬ-ਦੇਹ ਹੋਣਾ ਪਵੇਗਾ। ਗੁਰਵਾਕ ਹਨ:-

**ਬਾਕੀ ਵਾਲਾ ਤਲਬੀਐ, ਸਿਰਿ ਮਾਰੇ ਜੰਦਾਰੁ ਜੀਉ॥**
**ਲੇਖਾ ਮੰਗੈ ਦੇਵਣਾ, ਪੁਛੈ ਕਰਿ ਬੀਚਾਰੁ ਜੀਉ॥** [ਪੰਨਾ ੭੫੧

ਬਹੁਤੇ ਲੋਕ ਮਾਇਆ ਦੀ ਮੌਜ ਅਤੇ ਹੋਰ ਰੰਗ ਤਮਾਸ਼ਿਆਂ ਵਿੱਚ ਆਪਣਾ ਜੀਵਨ ਬਿਤਾ ਕੇ ਆਖਦੇ ਹਨ :-

**"ਇਹ ਜਗ ਮਿੱਠਾ, ਅੱਗਾ ਕਿਨ ਡਿੱਠਾ"**

ਬਸ, ਇਹ ਇਕ ਵਿਆਪਕ ਭੁਲੇਖਾ ਹੈ ਜਿਸ ਕਰਕੇ ਲੋਕ ਵਿਸ਼ੇ ਵਿਕਾਰਾਂ ਵਿੱਚ ਪਰਵਿਰਤ ਰਹਿੰਦੇ ਹਨ ਅਤੇ ਇਹਨਾਂ ਤੋਂ ਛੁਟਕਾਰਾ ਪਾਣ ਦਾ ਕੋਈ ਸਾਧਨ ਨਹੀਂ ਸੋਚਦੇ। ਗੁਰੂ ਸਾਹਿਬ ਨੇ ਸਾਰੇ ਸੰਸਾਰ ਨੂੰ ਇਕ ਸਾਂਝਾ ਸਨੇਹਾ ਦਿੱਤਾ ਹੈ:-

**ਸਭਨਾ ਕਾ ਦਰਿ ਲੇਖਾ ਹੋਇ ॥**
**ਕਰਣੀ ਬਾਝਹੁ, ਤਰੈ ਨ ਕੋਇ ॥** [ਪੰਨਾ ੧੦੯

ਸੋ, ਸਭ ਤੋਂ ਕੀਮਤੀ ਵਸਤੂ ਜੀਵ ਦੀ ਕਰਣੀ ਹੈ:-

**ਕਰਣੀ ਕੁਤਾ ਦਰਿ ਫੁਰਮਾਨੁ ॥** [ਪੰਨਾ ੩੫੦

ਸ਼ੇਖ ਫਰੀਦ ਜੀ ਨੇ ਵੀ ਮਨੁੱਖ ਨੂੰ ਅਜਿਹੇ ਭੁਲੇਖੇ ਤੋਂ ਚੇਤੰਨ ਕੀਤਾ ਹੈ:-

**ਫਰੀਦਾ ਚਾਰਿ ਗਵਾਇਆ ਹੰਢਿ ਕੈ,**
**ਚਾਰਿ ਗਵਾਇਆ ਸੰਮਿ॥**
**ਲੇਖਾ ਰਬ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮ ॥** [ਪੰਨਾ ੧੩੭੯

ਭਾਵ ਹੇ ਮਨੁੱਖ ! ਤੂੰ ਦਿਨ ਦੇ ਚਾਰ ਪਹਿਰ ਫਿਰ ਟੁਰ ਕੇ (ਖਾ ਪੀ ਕੇ) ਗੁਜ਼ਾਰ ਛੱਡੇ (ਅਤੇ) ਰਾਤ ਦੇ ਚਾਰ ਪਹਿਰ ਸੌਂ ਕੇ ਗਵਾ ਛੱਡੇ। ਤੇਰੇ ਪਾਸੋਂ ਰੱਬ ਲੇਖਾ ਮੰਗੇਗਾ, ਦਸ ਤੂੰ ਸੰਸਾਰ ਵਿੱਚ ਕਿਸ ਕੰਮ ਲਈ ਆਇਆ ਸੀ? ਤੂੰ ਤਾਂ ਵਿਅਰਥ ਹੀ ਜਨਮ ਗਵਾ ਲਿਆ ਹੈ। ਪਾਪ ਕਰਮ ਕਰਨ ਵੇਲੇ ਮਨੁੱਖ ਇਹ ਸੋਚਦਾ ਹੈ ਕਿ ਉਸ ਨੂੰ ਕੋਈ ਨਹੀਂ ਵੇਖਦਾ ਅਤੇ ਉਹ ਰੱਬ ਤੋਂ ਵੀ ਓਹਲਾ (ਲੁਕਾਅ) ਰਖਣ ਦਾ ਜਤਨ ਕਰਦਾ ਹੈ। ਮਨੁੱਖ ਦੀ ਫ਼ਿਤਰਤ ਹੈ ਕਿ ਇਹ ਮਾੜੇ ਕਰਮ ਕਰਕੇ ਮੁੱਕਰ ਜਾਂਦਾ ਹੈ ਜਿਸ ਕਾਰਨ ਘੋਰ ਪਾਪਾਂ ਦਾ ਭਾਗੀ ਬਣਦਾ ਹੈ। ਇਸ ਬਾਰੇ ਭਾਈ ਸਾਹਿਬ ਗੁਰਦਾਸ ਜੀ ਦੀ ਹੇਠ ਲਿਖੀ ਪੰਕਤੀ ਅਤਿ ਨਿਮਰਤਾ ਦੀ ਪ੍ਰਤੀਕ ਹੈ:-

**ਤੂੰ ਵੇਖਹਿ ਹਉ ਮੁਕਰਾਂ, ਹਉ ਪਾਪੀ ਤੂੰ ਅੰਤਰਜਾਮੀ॥**
**[ਵਾਰ ਭਾਈ ਗੁਰਦਾਸ ਜੀ**

ਕਾਰੂੰ ਬਾਦਸ਼ਾਹ ਨੂੰ ਨਸੀਹਤ ਦਿੰਦਿਆਂ ਗੁਰੂ ਨਾਨਕ ਦੇਵ ਜੀ ਨੇ ਇਹ ਗਲ ਦ੍ਰਿੜ੍ਹ ਕਰਾਈ ਸੀ :-

**ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ ॥**

ਰਾਵਨ ਕਿਤਨਾ ਵੱਡਾ ਰਾਜਾ ਸੀ, ਕਿਤਨਾ ਵੱਡਾ ਸ਼ਾਹੀ ਠਾਠ ਬਾਠ ਵਾਲਾ ਸੀ, ਸੋਇਨੇ ਦੀ ਲੰਕਾ ਆਦਿ ਸੀ, ਪਰ ਅੰਤ ਉਸ ਦਾ ਹਸ਼ਰ ਕੀ ਹੋਇਆ :-

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥**
**ਤਿਹ ਰਾਵਨ ਘਰਿ ਦੀਆ ਨਾ ਬਾਤੀ॥** [ਪੰਨਾ ੪੬੧

ਜੋ ਮਨੁੱਖ, ਪੁੱਤਰ ਵਹੁੱਟੀ ਅਤੇ ਹੋਰ ਰਾਜ-ਸਾਜ ਦਾ ਹੰਕਾਰ ਕਰਦਾ ਹੈ, ਉਸ ਤੋਂ ਅੰਤ ਵੇਲੇ ਲੇਖਾ ਮੰਗਿਆ ਜਾਂਦਾ ਹੈ,

ਇਓਂ ਆਖ ਕੇ ਸਤਿਗੁਰੂ ਜੀ ਨੇ ਮਨੁੱਖ ਨੂੰ ਚੇਤੰਨ ਕੀਤਾ ਹੈ:-

**ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥**
**ਠਾਕੁਰੁ ਲੇਖਾ ਮਗਨਹਾਰੁ ॥** [ਪੰਨਾ ੧੧੯੬

ਅਸਲ ਵਿੱਚ ਮਨੁੱਖ ਜਦੋਂ ਦੁਨਿਆਵੀ ਕਾਰਾਂ-ਵਿਹਾਰਾਂ ਵਿੱਚ ਲਗਿਆਂ ਮਾਇਕੀ ਫਲਾਂ ਨਾਲ ਲਦਿਆ ਜਾਂਦਾ ਹੈ, ਉਦੋਂ ਇਸ ਨੂੰ ਸਿਵਾਏ ਧਨ ਪਦਾਰਥ ਦੇ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਭਗਤ ਰਵਿਦਾਸ ਜੀ ਨੇ ਇਸ ਬਾਰੇ ਜੋ ਤਸਵੀਰ ਖਿਚੀ ਹੈ, ਉਹ ਬੜੀ ਪ੍ਰਭਾਵਸ਼ਾਲੀ ਹੈ :-

**ਜੋਈ ਜੋਈ ਜੋਰਿਓ, ਸੋਈ ਸੋਈ ਫਾਟਿਓ ॥**
**ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥**
**ਕਹੁ ਰਵਿਦਾਸ ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ, ਸੋਈ ਸੋਈ ਦੇਖਿਓ ॥** [ਪੰਨਾ ੧੨੯੩

ਰੱਬੀ ਦਰਗਾਹ ਵਿੱਚ ਕਿਸੇ ਪ੍ਰਕਾਰ ਦਾ ਲਿਹਾਜ਼ ਨਹੀਂ ਚਲਦਾ, ਨਾ ਹੀ ਝੂਠੀਆਂ ਗਵਾਹੀਆਂ ਚਲਦੀਆਂ ਹਨ। ਇਸ ਲਈ ਗੁਰਸਿੱਖ ਪੁਤਰਾਂ ਨੂੰ ਪਰਮੇਸ਼ਰ ਅੱਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ :-

**ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ, ਨਾਨਕ ਪਾਰਿ ਉਤਾਰਿ॥** [ਪੰਨਾ ੨੬੧

ਸਿਵਾਏ ਗੁਰਮੁਖਾਂ ਦੇ ਸਭ ਪਾਸੋਂ ਲੇਖਾ ਮੰਗਿਆ ਜਾਂਦਾ ਹੈ। ਵਿਸ਼ੇਸ਼ ਕਰਕੇ ਨਿੰਦਕ ਇਸ ਦੇ ਭਾਗੀ ਹਨ:-

**ਨਿੰਦਕਾ ਪਾਸਹੁ ਹਰਿ ਲੇਖਾ ਮੰਗਸੀ,**
**ਬਹੁ ਦੇਇ ਸਜਾਈ ॥** [ਪੰਨਾ ੩੧੬

ਲੇਖੇ ਤੋਂ ਛੁਟਣ ਦਾ ਇਕੋ ਇੱਕ ਵਸੀਲਾ ਹੈ, ਸਤਿਗੁਰੂ ਦੀ ਸੇਵਾ:-

**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ,**
**ਸਾ ਸੇਵਾ ਅਉਖੀ ਹੋਈ ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ,**
**ਫਿਰਿ ਲੇਖਾ ਮੰਗੈ ਨ ਕੋਇ ॥** [ਪੰਨਾ ੩੦੬

ਜੇ ਦਿਲ ਦੀ ਪਵਿਤ੍ਰਤਾ ਹੋਵੇ ਤਾਂ ਲੇਖਾ ਦੇਣਾ ਸੌਖਾ ਹੈ :-

**ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥**
**ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ॥** [ਪੰਨਾ ੧੩੭੫



# ਨਰਕ ਸੁਰਗ

**ਸੰਤਨ ਕੀ ਸੁਣਿ ਸਾਚੀ ਸਾਖੀ**
**ਸੋ ਬੋਲਹਿ ਜੋ ਪੇਖਹਿ ਆਖੀ ॥** [ਪੰਨਾ ੮੯੪

-- --

**ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ,**
**ਸੁ ਨਾਨਕੁ ਆਖਿ ਸੁਣਾਵੈ ॥** [ਪੰਨਾ ੩੭੩

ਉਪਰੋਕਤ ਪਾਵਨ ਵਾਕ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅੰਮ੍ਰਿਤ ਰਸਨਾ ਤੋਂ ਉਚਾਰੇ ਹੋਏ ਹਨ, ਜਗਿਆਸੂਆਂ ਨੂੰ ਸਪਸ਼ਟ ਸੇਧ ਦਿੰਦੇ ਹਨ ਕਿ ਗੁਰਬਾਣੀ ਵਿੱਚ ਜੋ ਅੰਕਿਤ ਹੈ ਉਹ ਨਿਰੋਲ ਸੱਚ ਹੈ। ਇਸ ਬਾਰੇ ਗੁਰੂ ਰਾਮਦਾਸ ਜੀ ਦੇ ਵੀ ਅੰਮ੍ਰਿਤ ਬਚਨ ਹਨ:-

**ਹਰਿ ਕੈ ਦਰਿ ਵਰਤਿਆ,**
**ਸੁ ਨਾਨਕਿ ਆਖਿ ਸੁਣਾਇਆ॥**
**ਸੋ ਬੂਝੈ ਜੁ ਦਯਿ ਸਵਾਰਿਆ ॥** [ਪੰਨਾ ੩੧੬

ਨਾਲ ਹੀ ਸਤਿਗੁਰਾਂ ਨੇ ਹੁਕਮ ਕੀਤਾ ਹੈ :-

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ,**
**ਗੁਰਸਿਖਹੁ, ਹਰਿ ਕਰਤਾ ਆਪਿ ਮੁਹਹੁ ਕਢਾਏ॥**
[ਪੰਨਾ ੩0੮

ਐਨੇ ਸਪਸ਼ਟ ਹੁਕਮਾਂ ਦੇ ਹੋਦਿਆਂ ਵੀ ਗੁਰਬਾਣੀ ਵਿੱਚ ਵਿਅਕਤ ਕੀਤੇ ਗਏ ਨਰਕ ਸੁਰਗ ਤੋਂ ਜੇ ਕੋਈ ਜੀਵ ਮੂੰਹ ਮੋੜਦਾ ਹੈ ਤਾਂ ਉਹ ਪ੍ਰਾਪਤ ਹੁਕਮਾਂ ਦੀ ਉਲੰਘਣਾ ਕਰਦਾ ਹੈ। ਆਓ, ਅਸੀਂ ਗੁਰਬਾਣੀ ਵਿਚੋਂ ਨਰਕ ਸੁਰਗ ਦੀ ਸਥਿਤੀ ਬਾਰੇ ਵਿਸ਼ਾਲ ਜਾਣਕਾਰੀ ਪ੍ਰਾਪਤ ਕਰੀਏ।

ਆਮ ਤੌਰ ਤੇ ਵਿਦਵਾਨ ਲੇਖਕਾਂ ਦਾ ਇਹ ਮਤ ਹੈ ਕਿ ਨਰਕ ਤੇ ਸੁਰਗ ਦਾ ਪ੍ਰਚਲਤ ਹੋਣਾ ਪੌਰਾਣਿਕ ਮਤ ਤੇ ਅਧਾਰਤ ਹੈ। ਜਿਹੜੇ ਜੀਵ ਚੰਗੇ ਕਰਦੇ ਹਨ, ਉਹ ਸੁਰਗ ਨੂੰ ਅਤੇ ਜਿਹੜੇ

ਪਾਪ ਕਰਮ ਕਰਦੇ ਹਨ, ਉਹ ਨਰਕ ਨੂੰ ਜਾਂਦੇ ਹਨ। ਸੁਰਗਾਂ ਨੂੰ ਸੁੱਖਾਂ ਦਾ ਥਾਂ ਅਤੇ ਨਰਕ ਨੂੰ ਦੁੱਖਾਂ ਦਾ ਥਾਂ ਦਸਿਆ ਜਾਂਦਾ ਹੈ। ਕਈ ਆਸਤਕ ਤੇ ਨਾਸਤਕ ਨਰਕ ਸੁਰਗ ਨੂੰ ਇਸ ਦੁਨੀਆ ਤੋਂ ਕੋਈ ਵੱਖਰਾ ਅਸਥਾਨ ਨਹੀਂ ਮੰਨਦੇ। ਓਹ ਆਖਦੇ ਹਨ ਕਿ ਜਿਹੜਾ ਜੀਵ ਇਸ ਦੁਨੀਆ ਵਿੱਚ ਸੁਖ ਭੋਗ ਰਿਹਾ ਹੈ, ਜਿਸ ਨੂੰ ਗਰਮੀਆਂ ਵਿੱਚ ਏਅਰ ਕੰਡੀਸ਼ਨ ਰੂਮ, ਸਰਦੀਆਂ ਵਿੱਚ ਰੂਮ ਹੀਟਰ ਅਤੇ ਹੋਰ ਹਰ ਪ੍ਰਕਾਰ ਦੇ ਵਧੀਆ ਮਨ-ਭੌਂਦੇ ਸੁਖ, ਭੋਜਨ ਤੇ ਸੁੰਦਰ ਕਪੜੇ, ਬਾਗ ਬਗ਼ੀਚੇ, ਸਵਾਰੀ ਲਈ ਕਾਰਾਂ ਆਦਿ ਪ੍ਰਾਪਤ ਹਨ, ਉਸ ਲਈ ਇਥੇ ਹੀ ਸੁਰਗ ਹੈ। ਇਸ ਦੇ ਉਲਟ ਜਿਹੜਾ ਇਥੇ ਦੁੱਖ ਭੁੱਖ ਨਾਲ ਮਰ ਰਿਹਾ ਹੈ, ਜਿਸ ਨੂੰ ਕੁਲੀ, ਗੁਲੀ, ਜੁਲੀ ਨਸੀਬ ਨਹੀਂ, ਉਸ ਲਈ ਇਥੇ ਹੀ ਨਰਕ ਹੈ। ਜਿਹੜੇ ਗ਼ਰੀਬ ਨਸ਼ੀਲੀਆਂ (ਵਸਤਾਂ) ਖਾ ਕੇ ਸੜਕਾਂ ਦੇ ਕਿਨਾਰੇ ਤੇ ਬੇਹੋਸ਼ ਪਏ ਹੁੰਦੇ ਹਨ, ਮੱਖੀਆਂ ਤੇ ਮੱਛਰ ਉਨ੍ਹਾਂ ਨੂੰ ਖਾ ਰਹੇ ਹੁੰਦੇ ਹਨ, ਉਥੋਂ ਲੰਘਣ ਵਾਲੇ ਆਖਦੇ ਹਨ ਇਹ ਨਰਕ ਨਹੀਂ ਤਾਂ ਹੋਰ ਕੀ ਹੈ?

ਆਲੋਚਕ ਇਹ ਆਖਦੇ ਹਨ ਕਿ ਗੁਰੂਆਂ ਤੇ ਭਗਤਾਂ ਨੇ ਲੋਕਾਂ ਨੂੰ ਨਰਕ ਦਾ ਡਰਾਵਾ ਤੇ ਸੁਰਗ ਦਾ ਲਾਲਚ ਦਿੱਤਾ ਹੈ ਤਾਂ ਜੋ ਲੋਕ ਪਰਮੇਸ਼ਰ ਦਾ ਨਾਮ ਜਪਣ। ਉਨ੍ਹਾਂ ਪਾਸੋਂ ਕੋਈ ਪੁਛੇ ਕਿ ਵਾਹਿਗੁਰੂ ਜੀ ਨੂੰ ਕੀ ਲੋੜ ਪਈ ਹੈ ਆਪਣਾ ਨਾਮ ਜਪਾਉਣ ਦੀ? ਇਸ ਬਾਰੇ ਗੁਰਬਾਣੀ ਵਿੱਚ ਪਹਿਲਾਂ ਹੀ ਨਿਰਣਾ ਮੌਜੂਦ ਹੈ:-

**ਜੇ ਸਭਿ ਮਿਲਿ ਕੈ ਆਖਣ ਪਾਹਿ ॥**
**ਵਡਾ ਨ ਹੋਵੈ ਘਾਟਿ ਨ ਜਾਇ ॥** [ਪੰਨਾ ੯

ਗੁਰਬਾਣੀ ਦੇ ਪ੍ਰੇਮੀ ਅਜੋਕੇ ਪੱਛਮੀ ਵੀਚਾਰਾਂ ਤੋਂ ਪ੍ਰਭਾਵਤ ਵਿਦਵਾਨਾਂ ਨਾਲ ਸੰਮਤੀ ਨਹੀਂ ਰਖਦੇ। ਓਹ ਕਹਿੰਦੇ ਹਨ ਕਿ ਸਾਨੂੰ ਗੁਰਬਾਣੀ ਵਿਚੋਂ ਨਰਕ ਸੁਰਗ ਬਾਰੇ ਅਨੇਕਾਂ ਪ੍ਰਮਾਣ ਮਿਲਦੇ ਹਨ ਫਿਰ ਅਸੀਂ ਕਿਉਂ ਨਕਾਰਤਮਿਕ ਰਵਈਆ ਅਪਣਾਈਏ?

ਗੁਰਵਾਕ ਹਨ :-

**੧. ਹੋਮ ਜਗ ਤੀਰਥ ਕੀਏ, ਬਿਚਿ ਹਉਮੈ ਬਧੇ ਬਿਕਾਰ॥**
**ਨਰਕੁ ਸੁਰਗੁ ਦੁਇ ਭੁੰਚਨਾ,**

ਹੋਇ ਬਹੁਰਿ ਬਹੁਰਿ ਅਵਤਾਰ॥੨॥ [ਪੰਨਾ ੨੧੪

੨. ਅਨਿਕ ਤਪਸਿਆ ਕਰੇ ਅਹੰਕਾਰ ॥
ਨਰਕ ਸੁਰਗ ਫਿਰਿ ਫਿਰਿ ਅਵਤਾਰ॥ [ਪੰਨਾ ੨੭੮

੩. ਤ੍ਰਿਤੀਆ ਤ੍ਰੈਗੁਣ ਬਿਖੈ ਫਲ, ਕਬ ਉਤਮ ਕਬ ਨੀਚੁ॥
ਨਰਕ ਸੁਰਗ ਭ੍ਰਮਤਉ ਘਣੋ, ਸਦਾ ਸੰਘਾਰੈ ਮੀਚੁ॥
[ਪੰਨਾ ੨੯੭

ਭਾਵ ਜੋ ਤਿੰਨ ਗੁਣਾਂ ਵਾਲੇ ਹਨ, ਉਹਨਾਂ ਨੂੰ ਬਿਖੈ ਫਲ ਮਿਲਦਾ ਹੈ, ਉਹ ਉਚੇ ਨੀਵੇਂ ਹੁੰਦੇ ਰਹਿੰਦੇ ਹਨ, ਮੌਤ ਉਨ੍ਹਾਂ ਨੂੰ ਮਾਰਦੀ ਹੈ।

ਗੁਰਬਾਣੀ ਵਿੱਚ ਨਰਕਾਂ ਦੇ ਦੁੱਖਾਂ ਬਾਰੇ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ :-

੧. ਨਰਕ ਘੋਰ ਬਹੁ ਦੁਖ ਘਣੇ,
ਅਕਿਰਤਘਣਾ ਕਾ ਥਾਨੁ ॥
ਤਿਨਿ ਪ੍ਰਭਿ ਮਾਰੇ ਨਾਨਕਾ,
ਹੋਇ ਹੋਇ ਮੁਏ ਹਰਾਮੁ ॥ [ਪੰਨਾ ੩੫੧

੨. ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ,
ਸੁ ਅਉਖਾ ਜਗਿ ਮਹਿ ਹੋਇਆ ॥
ਨਰਕ ਘੋਰ ਦੁਖ ਖੂਹ ਹੈ,
ਓਥੈ ਪਕੜਿ ਓਹੁ ਢੋਇਆ ॥ [ਪੰਨਾ ੩੦੯

੩. ਪ੍ਰਭ ਬਿਸਰਤ ਨਰਕ ਮਹਿ ਪਾਇਆ ॥
ਤਹ ਮਾਤ ਨ ਬੰਧੁ, ਨ ਮੀਤ ਨ ਜਾਇਆ॥ [ਪੰਨਾ ੧੦੦੫

੪. ਕਰੈ ਗੁਮਾਨ ਚੁਭਹਿ ਤਿਸੁ ਸੂਲਾ,
ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ,
ਨਰਕੇ ਘੋਰ ਪਚਾਹੀ ॥ [ਪੰਨਾ ੯੬੯

ਇਹ ਸਾਰੇ ਪ੍ਰਮਾਣ ਨਰਕ ਸੁਰਗ ਦੀ ਹੋਂਦ ਦੇ ਲਖਾਇਕ ਹਨ । ਜੇ ਨਰਕਾਂ ਦੀ ਹੋਂਦ ਨਾ ਹੋਵੇ ਤਾਂ ਗੁਰੂ ਅਰਜਨ ਦੇਵ ਜੀ ਨੂੰ ਇਹ ਗਵਾਹੀ ਦੇਣ ਦੀ ਕੀ ਲੋੜ ਪਈ ਸੀ?-

੧. ਗੁਰ ਕਾ ਸੇਵਕੁ ਨਰਕਿ ਨ ਜਾਇ ॥ [ਪੰਨਾ ੧੦੭੫

੨. ਮਨਮੁਖਿ ਆਵੈ ਮਨਮੁਖਿ ਜਾਵੈ ॥
ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥

**ਜਿਤਨੇ ਨਰਕ ਸੇ ਮਨਮੁਖਿ ਭੋਗੈ,**
**ਗੁਰਮੁਖਿ ਲੇਪੁ ਨ ਮਾਸਾ ਹੇ ॥** [ਪੰਨਾ ੧੦੭੩

ਗੁਰੂ ਦੀ ਕਿਰਪਾ ਨਾਲ ਜਿਹੜੇ ਜਗਿਆਸੂ ਨਾਮ ਵਿੱਚ ਰੰਗੇ ਜਾਂਦੇ ਹਨ, ਉਹਨਾਂ ਦਾ ਮਨ ਨਾ ਨਰਕਾਂ ਦੇ ਦੁਖ ਵਲ ਜਾਂਦਾ ਹੈ ਨਾ ਓਹ ਸੁਰਗਾਂ ਦੇ ਸੁਖਾਂ ਦੀ ਕਾਮਨਾ ਕਰਦੇ ਹਨ। ਭਗਤ ਕਬੀਰ ਜੀ ਦਾ ਫੁਰਮਾਨ ਹੈ:-

**ੳ) ਸੁਰਗਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ॥**
**ਹੋਨਾ ਹੈ ਸੋ ਹੋਈ ਹੈ, ਮਨਹਿ ਨ ਕੀਜੈ ਆਸ॥** [ਪੰਨਾ ੩੩੭

**ਅ) ਕਬੀਰ ਨਰਕ ਸੁਰਗ ਤੇ ਮੈ ਰਹਿਓ,**
**ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ,**
**ਰਹਉ ਅੰਤਿ ਅਰੁ ਆਦਿ ॥** [ਪੰਨਾ ੧੩੭੦

**ੲ) ਕਵਨੁ ਨਰਕੁ ਕਿਆ ਸੁਰਗ ਬਿਚਾਰਾ,**
**ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ,**
**ਅਪਨੇ ਗੁਰਪਰਸਾਦੇ ॥** [ਪੰਨਾ ੯੬੯

ਨਰਕ ਇਕ ਨਹੀਂ ਕਈ ਹਨ। ਸੰਤ ਸੂਰਜ ਸਿੰਘ ਤਪੱਸ੍ਵੀ ਨੇ ਅਠਾਈ ਨਰਕ ਭਾਗਵਤ ਦੇ ਪੰਜਵੇਂ ਸਕੰਧ ਵਿਚੋਂ ਇਸ ਤਰ੍ਹਾਂ ਦਰਸਾਏ ਹਨ:-

੧- ਜਿਹੜੇ ਜੀਵ ਆਪਣੇ ਧਰਮ ਗ੍ਰੰਥਾਂ ਦੇ ਉਲਟ ਆਪਣੇ ਮਨੋ ਕਲਪਿਤ ਮਾਰਗ ਤੇ ਚਲਦੇ ਹਨ ਉਹ ਤਾਮਿਸ ਨਰਕ ਵਿੱਚ ਪੈਂਦੇ ਹਨ ।

੨- ਜੋ ਖਾਣ ਪੀਣ ਤੇ ਭੋਗ ਬਿਲਾਸ ਵਿੱਚ ਖਚਿਤ ਰਹਿੰਦੇ ਹਨ, ਉਹ ਅੰਧ ਤਾਮਿਸ ਵਿੱਚ ਪੈਂਦੇ ਹਨ ।

੩- ਸਭ ਦੀ ਨਿੰਦਾ ਕਰਨ ਵਾਲੇ ਰੌਰਵ ਨਰਕ ਵਿੱਚ ਪੈਂਦੇ ਹਨ।

੪- ਬਿਨਾ ਕਿਸੇ ਪ੍ਰਯੋਜਨ ਤੋਂ ਪਰਾਇਆ ਕੰਮ ਨਾ ਕਰਨ ਵਾਲੇ ਮਹਾਂ ਰੌਰਵ ਨਰਕ ਵਿੱਚ ਪੈਂਦੇ ਹਨ ।

੫- ਕਿਸੇ ਦਾ ਨੁਕਸਾਨ ਵੇਖ ਕੇ ਖ਼ੁਸ਼ ਹੋਣ ਵਾਲੇ ਕੁੰਭੀ ਪਥ ਨਰਕ ਵਿੱਚ ਪਾਏ ਜਾਂਦੇ ਹਨ ।

੬- ਕਿਸੇ ਨਾਲ ਧੋਖਾ ਕਰਨ ਵਾਲੇ ਕਾਲ ਸੁਤਰ ਨਰਕ ਵਿੱਚ ਪੈਂਦੇ ਹਨ ।

੭- ਜੀਵਾਂ ਨੂੰ ਆਯੋਗ ਹੀ ਮਾਰਨ ਵਾਲੇ ਅਸੀਂ ਪਤ੍ਰ ਵਿੱਚ ਪਾਏ ਜਾਂਦੇ ਹਨ।

੮- ਭੱਖ ਅਭੱਖ ਖਾਣ ਤੇ ਗੰਦੇ ਰਹਿਣ ਵਾਲੇ ਸੂਕਰ ਮੁਖ ਵਿੱਚ ਪਾਏ ਜਾਂਦੇ ਹਨ।

੯- ਛਲ ਕਪਟ ਤੇ ਠੱਗੀ ਨਾਲ ਲੋਕਾਂ ਦਾ ਧਨ ਲੈ ਕੇ ਆਪਣੀ ਤੇ ਟੱਬਰ ਦੀ ਪਾਲਨਾ ਕਰਨ ਵਾਲੇ ਅੰਧ ਕੂਪ ਵਿੱਚ ਪਾਏ ਜਾਂਦੇ ਹਨ।

੧੦- ਜੋ ਸੰਗਤ ਪੰਗਤ ਤੋਂ ਲੁਕਾ ਕੇ ਆਪਣੇ ਵਾਸਤੇ ਮਿਠਾ ਭੋਜਨ ਰਖਦੇ ਤੇ ਖਾਂਦੇ ਹਨ, ਉਹ ਕ੍ਰਿਮੀ ਭੋਜਨ ਵਿੱਚ ਪਾਏ ਜਾਂਦੇ ਹਨ।

੧੧- ਲੋਕਾਂ ਨਾਲ ਈਰਖਾ ਕਰਨ ਵਾਲੇ ਸੰਦੇਹ ਵਿੱਚ ਪੈਂਦੇ ਹਨ।

੧੨- ਅਕਾਰਨ ਹੀ ਕ੍ਰੋਧ ਕਰਨ ਵਾਲੇ ਤਪਤ ਭੂਮੀ ਵਿੱਚ ਪੈਂਦੇ ਹਨ।

੧੩- ਕੁਤਰਕ, ਟਿਚਕਰਾਂ ਜਾਂ ਡਿੰਗਾ ਟੇਢਾ ਬੋਲਣ ਵਾਲੇ ਬਜਰ ਕੰਟਕ ਵਿੱਚ ਪੈਂਦੇ ਹਨ।

੧੪- ਜੋ ਬਹੁਤਾ ਧਨ ਪਰਉਪਕਾਰ ਹੀਣ ਕੰਮਾਂ ਲਈ ਇਕੱਠਾ ਕਰਨ ਵਾਲੇ ਲੋਭੀ ਹਨ, ਓਹ ਸ਼ਾਲਮਲੀ ਨਰਕ ਵਿੱਚ ਪਾਏ ਜਾਂਦੇ ਹਨ।

੧੫- ਚੋਰੀ ਕਰਨ ਵਾਲੇ ਸੰਪੋਦਨ ਵਿੱਚ ਪਾਏ ਜਾਂਦੇ ਹਨ।

੧੬- ਦਾਨ ਪੁੰਨ ਕਰਨ ਵਾਲੇ ਦਾ ਬੁਰਾ ਕਰਨ ਵਾਲੇ ਵੈਤਰਣੀ ਨਦੀ ਨਰਕ ਵਿਚ ਪਾਏ ਜਾਣਗੇ।

੧੭- ਛਲ ਕਰਕੇ ਕਿਸੇ ਨੂੰ ਜ਼ਹਿਰ ਦੇਣ ਵਾਲੇ ਪ੍ਰਾਣ ਨਿਰੋਧ ਨਰਕ

ਵਿੱਚ ਪਾਏ ਜਾਣਗੇ ।

੧੮- ਪਰਇਸਤ੍ਰੀਗਾਮੀ ਵਿਸ਼ੇਸ਼ਨ ਨਰਕ ਵਿੱਚ ਪਾਏ ਜਾਂਦੇ ਹਨ।

੧੯- ਅਤੀ ਤ੍ਰਿਸ਼ਨਾਲੂ ਮਨੁੱਖ ਲਾਲ ਭਖਣ ਵਿੱਚ ਪਾਏ ਜਾਣਗੇ।

੨੦- ਸੱਚ ਨੂੰ ਛੱਡ ਕੇ ਝੂਠ ਬੋਲਣ ਵਾਲੇ ਸਾਰ ਮਿਯਦਾਨ ਵਿੱਚ ਪੈਣਗੇ।

੨੧- ਕਿਸੇ ਦੇ ਵਿਘਨ ਨੂੰ ਚਿਤ ਵਿੱਚ ਰਖਦੇ ਹੋਏ ਸਮਾਂ ਮਿਲਣ ਤੇ ਉਸ ਤੋਂ ਬਦਲਾ ਲੈਣ ਲਈ ਕਈ ਵਿਘਨ ਕਰਨ ਵਾਲੇ, ਅਵੀਚੀਰਯਾ ਵਿੱਚ ਪੈਂਦੇ ਹਨ।

੨੨- ਸ਼ਰਾਬ ਪੀਣ ਵਾਲੇ ਪਾਨ ਕਰਦਮ ਵਿੱਚ ਪਾਏ ਜਾਂਦੇ ਹਨ।

੨੩- ਬਹੁਤਾ ਮੋਹ ਕਰਨ ਵਾਲੇ ਸੂਲ ਪਤ੍ਰ ਨਰਕ ਵਿੱਚ ਪੈਂਦੇ ਹਨ।

੨੪- ਪਰਾਇਆ ਧਨ ਆਪਣਾ ਜਾਣ ਕੇ ਖਾਣ ਵਾਲੇ ਰਖਯੋਗਨ ਸਲਪਰੋਤ ਵਿੱਚ ਪੈਂਦੇ ਹਨ।

੨੫- ਮੇਰ-ਤੇਰ, ਸੁਖ-ਦੁਖ, ਹਾਣ-ਲਾਭ ਵਿੱਚ ਫਸੇ ਰਹਿਣ ਵਾਲੇ ਦੰਦ ਸੂਕ ਰੋਪ ਵਿੱਚ ਪਾਏ ਜਾਣਗੇ।

੨੬- ਅੰਦਰੋਂ ਬਾਹਰੋਂ ਗ੍ਰਸਤ ਵਿੱਚ ਹੀ ਫਸੇ ਰਹਿਣ ਵਾਲੇ ਕੂਪਨਿ ਨਿਰੋਧਾ ਵਿੱਚ ਪਾਏ ਜਾਣਗੇ।

੨੭- ਦੰਭ ਪਖੰਡ ਕਰਕੇ ਲੋਕਾਂ ਨੂੰ ਆਪਣੇ ਮਗਰ ਲਾਣ ਵਾਲੇ ਮਨੁੱਖ ਪਰੀਯਾ ਵਰਤਨ ਵਿੱਚ ਪਾਏ ਜਾਣਗੇ।

੨੮- ਚੰਗੀਆਂ ਗੱਲਾਂ ਕਰਕੇ ਕਿਸੇ ਨੂੰ ਆਸਰਾ ਦੇ ਕੇ ਫਿਰ ਉਸ ਦਾ ਕੰਮ ਨਾ ਕਰਨ ਵਾਲੇ ਸੂਚੀ ਮੁਖ ਨਰਕ ਵਿੱਚ ਪੈਂਦੇ ਹਨ।

ਅਚਾਰੀਆ ਰਜਨੀਸ਼ (ਓਸ਼ੋ) ਨੇ ਸਵਰਗਾਂ ਅਤੇ ਨਰਕਾਂ ਨੂੰ ਆਦਤਾਂ ਨਾਲ ਤੁਲਨਾ ਦਿੱਤੀ ਹੈ। ਆਪ ਲਿਖਦੇ ਹਨ:-

"ਜੇਕਰ ਭਗਤ ਦੀ ਜ਼ਿੰਦਗੀ ਵਿੱਚ ਕਸ਼ਟ ਵੀ ਹੋਵੇ, ਤਦ ਵੀ ਧੰਨਵਾਦ ਦੇਂਦਾ ਹੈ । ਜਿਹੜਾ ਭਗਤ ਨਹੀਂ, ਉਸ ਦੀ ਜ਼ਿੰਦਗੀ ਵਿੱਚ ਸੁੱਖ ਵੀ ਹੋਵੇ, ਤਾਂ ਵੀ ਸ਼ਿਕਾਇਤ ਕਰਦਾ ਹੈ, ਕਿਉਂਕਿ ਉਸ

ਨੂੰ ਕਿੰਨਾ ਹੀ ਸੁਖ ਮਿਲ ਜਾਵੇ, ਉਹ ਹਮੇਸ਼ਾ ਇਹੀ ਸੋਚਦਾ ਹੈ- ਹੋਰ ਵੱਧ ਮਿਲ ਸਕਦਾ ਹੈ,... ਇੰਨਾ ਹੀ? ਅਤੇ ਭਗਤ ਨੂੰ ਕਿਤਨਾ ਹੀ ਦੁੱਖ ਮਿਲੇ ਉਹ ਹਮੇਸ਼ਾਂ ਸੋਚਦਾ ਹੈ, ਹੋਰ ਵੱਧ ਮਿਲ ਸਕਦਾ ਸੀ ... ਇੰਨਾ ਹੀ? ਦੋਹਾਂ ਦੇ ਦੇਖਣ ਦੇ ਢੰਗ, ਦ੍ਰਿਸ਼ਟੀਆਂ ਵੱਖੋ-ਵੱਖਰੀਆਂ ਹਨ। ਦੋਹਾਂ ਦੇ ਢੰਗ ਅਜਿਹੇ ਹਨ ਕਿ ਜਿਹੜਾ ਭਗਤ ਨਹੀਂ ਹੈ ਉਹ ਹਮੇਸ਼ਾਂ ਦੁੱਖੀ ਰਹੇਗਾ ਅਤੇ ਹਮੇਸ਼ਾਂ ਨਰਕ ਵਿੱਚ ਜੀਵੇਗਾ, ਭਗਤ ਹਮੇਸ਼ਾਂ ਸਵਰਗ ਵਿੱਚ ਰਹੇਗਾ, ਹਮੇਸ਼ਾ ਸੁਖੀ ਰਹੇਗਾ ਅਤੇ ਜਦ ਤੁਸੀਂ ਸੁੱਖ 'ਚ ਰਹਿਣਾ ਸਿਖ ਲੈਂਦੇ ਹੋ ਤਾਂ ਦੁੱਖ ਵਧਦਾ ਹੈ, ਸਵਰਗ ਅਤੇ ਨਰਕ ਆਦਤਾਂ ਹਨ ਅਤੇ ਆਦਤਾਂ ਬੜੀ ਮੁਸ਼ਕਿਲ ਨਾਲ ਹੀ ਪਿੱਛਾ ਛਡਦੀਆਂ ਹਨ।"

ਜਨਮ ਸਾਖੀਆਂ ਚੋਂ ਇਸ ਵਿਸ਼ੇ ਤੇ ਕਈ ਪ੍ਰਸੰਗ ਮਿਲਦੇ ਹਨ ਪਰ ਬਹੁਤੇ ਵਿਸਥਾਰ ਦੀ ਲੋੜ ਨਹੀਂ। ਪੰਚਮ ਗੁਰਦੇਵ ਜੀ ਨੇ ਨਰਕਾਂ ਤੋਂ ਬਚਣ ਲਈ ਸਿਖਾਂ ਨੂੰ ਜੋ ਸਭ ਤੋਂ ਸੌਖਾ ਰਸਤਾ ਦਸਿਆ ਹੈ, ਉਸ ਨੂੰ ਅਪਨਾਉਣ ਦੀ ਲੋੜ ਹੈ । ਜੋ ਜੀਵ ਇਸ ਪਾਵਨ ਉਪਦੇਸ਼ ਤੇ ਅਮਲ ਕਰੇਗਾ ਉਸ ਦਾ ਜਨਮ ਸਫਲ ਹੋਵੇਗਾ, ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਜਾਵੇਗਾ:-

**ਮਾਈ ਜੋ ਪ੍ਰਭ ਕੇ ਗੁਨ ਗਾਵੈ ॥**
**ਸਫਲ ਆਇਆ ਜੀਵਨ ਫਲੁ ਤਾਕੋ,**
**ਪਾਰਬ੍ਰਹਮ ਲਿਵ ਲਾਵੈ ॥੧॥ ਰਹਾਉ॥**
**ਸੁੰਦਰ ਸੁਘੜੁ ਸੂਰੁ ਸੋ ਬੇਤਾ, ਜੋ ਸਾਧੂ ਸੰਗ ਪਾਵੈ॥**
**ਨਾਮੁ ਉਚਾਰੁ ਕਰੇ ਹਰਿ ਰਸਨਾ,**
**ਬਹੁੜਿ ਨ ਜੋਨੀ ਧਾਵੈ ॥੧॥**
**ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ,**
**ਆਨ ਨ ਦ੍ਰਿਸਟੀ ਆਵੈ ॥**
**ਨਰਕ ਰੋਗ ਨਹੀ ਹੋਵਤ ਜਨ ਸੰਗਿ,**
**ਨਾਨਕ, ਜਿਸੁ ਲੜਿ ਲਾਵੈ ॥** [ਪੰਨਾ ੫੩੧

ਭਗਤ ਕਬੀਰ ਜੀ 'ਬੈਕੁੰਠ' ਦੀ ਪਰਿਭਾਸ਼ਾ ਇਉਂ ਦਸ ਰਹੇ ਹਨ:-

**ੳ) ਕਹਿ ਕਬੀਰ ਅਬ ਕਹੀਐ ਕਾਹਿ ॥**
**ਸਾਧਸੰਗਤਿ ਬੈਕੁੰਠੇ ਆਹਿ ॥** [ਪੰਨਾ ੧੧੬੧

**ਅ) ਮੁਕਤਿ ਬੈਕੁੰਠ ਸਾਧ ਕੀ ਸੰਗਤਿ**

**ਜਨ ਪਾਇਓ ਹਰਿ ਕਾ ਧਾਮ ॥** [ਪੰਨਾ ੬੯੨

ਜੇ ਸਾਧ ਸੰਗਤ ਨੂੰ ਬੈਕੁੰਠ ਕਹਿ ਦੇਈਏ ਤਾਂ ਕੀ ਹੋਰ ਬੈਕੁੰਠਾਂ ਦੀ ਹੋਂਦ ਮੁਕ ਜਾਂਦੀ ਹੈ? 'ਬੈਕੁੰਠ' ਸ਼ਬਦ ਵਰਤ ਕੇ ਸਾਧ ਸੰਗਤ ਦੀ ਵਿਸ਼ੇਸ਼ਤਾ ਦਰਸਾਈ ਹੈ । ਜੇ ਨਰਕ ਨਾਂ ਦੀ ਕੋਈ ਥਾਂ ਨਹੀਂ ਤਾਂ ਸਤਿਗੁਰੂ ਜੀ ਨੂੰ ਇਹ ਲਿਖਣ ਦੀ ਕੀ ਲੋੜ ਸੀ :-

**ਗੁਰ ਕਾ ਸੇਵਕੁ ਨਰਕਿ ਨ ਜਾਏ॥** [ਪੰਨਾ ੧੦੭੫

ਜਾਂ **ਜਿਤਨੇ ਨਰਕ ਸੇ ਮਨਮੁਖਿ ਭੋਗੇ,**

**ਗੁਰਮੁਖਿ ਲੇਪੁ ਨ ਮਾਸਾ ਹੇ ॥** [ਪੰਨਾ ੧੦੭੩

ਸੰਸਾਰੀ ਲੋਕ ਸੁਰਗ ਤੇ ਮੁਕਤੀ ਮੰਗਦੇ ਹਨ ਪਰ ਗੁਰਮਤਿ ਪ੍ਰੇਮੀਆਂ ਲਈ ਮੁਕਤੀ ਤੇ ਬੈਕੁੰਠ ਕੋਈ ਵੱਡੀ ਪ੍ਰਾਪਤੀ ਨਹੀਂ ਕਿਉਂਕਿ ਓਹ ਇਸ ਦੇ ਇਛੁੱਕ ਹੀ ਨਹੀਂ ਹੁੰਦੇ :-

**ਸੁਰਗ ਮੁਕਤਿ ਬੈਕੁੰਠਿ ਸਭਿ ਬਾਂਛਹਿ,**
**ਨਿਤ ਆਸਾ ਆਸ ਕਰੀਜੈ ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ,**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥** [ਪੰਨਾ ੧੩੨੪

ਜੇ ਨਰਕ ਸੁਰਗ ਨਹੀਂ ਤਾਂ 'ਮੁਕਤਿ ਬਪੁੜੀ ਭੀ ਗਿਆਨੀ ਤਿਆਗੇ' ਪੜ੍ਹ ਕੇ ਇਹ ਆਖੀ ਜਾਓ ਕਿ 'ਮੁਕਤੀ' ਵੀ ਕੋਈ ਨਹੀਂ ਐਵੇਂ ਕਲਪਨਾ ਹੀ ਹੈ। ਜਿਹੜੇ ਪ੍ਰਭੂ ਦੇ ਦਰਸ਼ਨ ਦਾ ਪ੍ਰੇਮੀ ਹੈ, ਉਸ ਲਈ ਮੁਕਤੀ ਤੇ ਬੈਕੁੰਠ ਕੀ ਅਰਥ ਰਖਦੇ ਹਨ? ਉਸ ਲਈ ਤਾਂ ਸਾਧ ਸੰਗਤ ਹੀ ਸਭ ਕੁਝ ਹੈ ਕਿਉਂਕਿ ਉਸ ਨੇ ਸਹੀ ਅਰਥਾਂ ਵਿੱਚ ਸਾਧ ਸੰਗਤ ਦੀ ਕਦਰ ਜਾਣ ਲਈ ਹੈ :-

**ਹਰਿ ਜਨ ਰਾਮ ਰਾਮ ਰਾਮ ਧਿਆਂਏ ॥**
**ਏਕ ਪਲਕ ਸੁਖ ਸਾਧ ਸਮਾਗਮ**
**ਕੋਟਿ ਬੈਕੁੰਠਹ ਪਾਂਏ ॥** [ਪੰਨਾ ੧੨੦੮

ਭਾ.ਸ. ਰਣਧੀਰ ਸਿੰਘ ਜੀ 'ਅਣਡਿਠੀ ਦੁਨੀਆ' ਪੁਸਤਕ ਵਿੱਚ ਲਿਖਦੇ ਹਨ :-

"ਤ੍ਰੈਗੁਣੀ ਪਸਾਰੇ ਦੇ ਨਾਲ ਹੀ ਨਰਕ ਸੁਰਗ ਅਵਤਾਰ ਦਾ ਪਸਾਰਾ ਰਚਿਆ ਗਿਆ ਹੈ। ਚੰਦ ਸੂਰਜ ਰੈਣਾਗੀ ਰਚਨਾ ਜਦੋਂ ਰਚੀ ਗਈ, ਦਿਨ ਰਾਤ ਜਦੋਂ ਬਣਾਏ ਗਏ, ਤਦੋਂ ਹੀ ਨਰਕ ਸੁਰਗ ਦੀ ਰਚਤ ਰਚਨਾ ਰਚੀ ਗਈ। ਐਸੀ ਮੁਹਕਮ ਸ਼ਹਾਦਤ ਦੇ

ਹੁੰਦਿਆਂ ਕੌਣ ਸਿੱਖ ਹੈ ਜੋ ਨਰਕ ਸੁਰਗ ਮੰਡਲਾਂ ਦੀ ਹੋਂਦ ਤੋਂ ਮੁਨਕਰ ਹੋ ਸਕਦਾ ਹੈ? ਬੇਅੰਤ ਰਚਨਾਵਾਂ ਵਿਚੋਂ ਨਰਕ ਸੁਰਗਾਂ ਦੀ ਤਬਕ-ਮੰਡਲੀ ਰਚਨਾ ਭੀ ਵਖਰੀ ਹੈ। ਤ੍ਰੈ ਗੁਣੀ ਪਸਾਰੇ ਦੀ ਉਤਪਤੀ ਦੇ ਸੰਗ ਸਾਥ ਹੀ ਨਰਕ ਸੁਰਗ ਦੀ ਉਤਪਤੀ ਭੀ ਇਕ ਮੰਨਣ ਯੋਗ ਗੁਰਮਤਿ ਅਸੂਲ ਸਿਧਾਂਤੀ ਸੱਤਤਾ ਹੈ ਜਿਸ ਤੋਂ ਕੋਈ ਨਾਮ ਲੇਵਾ ਸਿੱਖ ਸਿਰ ਨਹੀਂ ਫੇਰ ਸਕਦਾ। ਗਲ *ਕੀ 'ਤ੍ਰੈ ਗੁਣ ਕੀਆ ਪਸਾਰਾ॥ ਨਰਕ ਸੁਰਗ ਅਵਤਾਰਾ॥' (ਪੰਨਾ ੧੦੫੩)* ਵਾਲੀਆਂ ਪਾਵਨ ਪੰਕਤੀਆਂ ਨਰਕ ਸੁਰਗ ਦੀ ਹੋਂਦ ਤੇ ਮੁਹਰ-ਛਾਪ ਲਾਉਂਦੀਆਂ ਹਨ। ਨਾਮ ਨਾ ਜਪਣ ਵਾਲਾ ਮਨੁੱਖ ਨਰਕ ਭੋਗਦਾ ਹੈ। ਗੁਰਵਾਕ ਹਨ:-

**ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥**
**ਮਾਇਆ ਮੋਹੁ ਸਭੁ ਰੋਗੁ ਕਮਾਇਆ ॥**
**ਬਿਨੁ ਨਾਵੈ ਮਨੁ ਤਨੁ ਹੈ ਕੁਸਟੀ,**
**ਨਰਕੇ ਵਾਸਾ, ਪਾਇਦਾ ॥** **[ਪੰਨਾ ੧੦੬੪**

ਤੱਤ ਇਹ ਹੈ ਕਿ ਜਿਹੜੇ ਨਾਮ ਵਿੱਚ ਰਤੇ ਹਨ ਉਹ ਨਿਜ ਘਰ ਵਿੱਚ ਜਾਂਦੇ ਹਨ, ਜੋ ਨਾਮ ਵਿਹੂਣੇ ਊਣੇ ਝੂਣੇ ਹਨ, ਓਹ ਨਰਕਾਂ ਦੇ ਵਾਸੀ ਬਣਦੇ ਹਨ।



# ਜਮਪੁਰੀ ਤੇ ਜਮ ਡੰਡ

**ਹਉਮੈ ਜਲਿਆ ਮਨਹੁ ਵਿਸਾਰੇ ॥**
**ਜਮਪੁਰਿ ਵਜਹਿ ਖੜਗ ਕਰਾਰੇ ॥**
**ਅਬ ਕੈ ਕਹਿਐ ਨਾਮੁ ਨ ਮਿਲਈ,**
**ਤੂ ਸਹੁ ਜੀਅੜੇ ਭਾਰੀ ਜੀਉ॥** [ਪੰਨਾ ੯੯੩

ਪਾਠਕ ਪਿੱਛੇ ਪੜ੍ਹ ਆਏ ਹਨ ਕਿ ਆਵਾਗਵਨ ਵੀ ਹੈ, ਧਰਮ ਰਾਜਾ ਵੀ ਹੈ ਤੇ ਚਿਤਰ ਗੁਪਤ ਵੀ, ਗੁਰਬਾਣੀ ਚੋਂ ਇਸ ਬਾਰੇ ਪ੍ਰਮਾਣ ਵੀ ਪਾਠਕਾਂ ਦੀ ਭੇਟ ਕੀਤੇ ਗਏ ਹਨ। ਇਸੇ ਤਰ੍ਹਾਂ ਜਮਦੂਤਾਂ ਦੀ ਹੋਂਦ ਤੋਂ ਕਿਵੇਂ ਕੋਈ ਇਨਕਾਰ ਕਰ ਸਕਦਾ ਹੈ? ਸੰਸਾਰ ਦੀ ਕਾਰ ਚਲਾਉਣ ਲਈ ਜਿਵੇਂ ਰਾਜ ਸਰਕਾਰਾਂ ਦੇ ਸੰਵਿਧਾਨ ਹੁੰਦੇ ਹਨ ਅਗੋਂ ਉਸ ਅਨੁਸਾਰ ਹੀ ਉਸਦੇ ਕਾਨੂੰਨ ਹੁੰਦੇ ਹਨ। ਜਿਵੇਂ ਉਨ੍ਹਾਂ ਕਾਨੂੰਨਾਂ ਨੂੰ ਲਾਗੂ ਕਰਨ ਲਈ ਜੱਜ, ਅਦਾਲਤਾਂ ਤੇ ਹੋਰ ਸਟਾਫ਼ ਨੀਯਤ ਹੁੰਦਾ ਹੈ, ਮੁਕਦਮੇ, ਜੇਲ੍ਹਾਂ, ਵਕੀਲ, ਪੁਲੀਸ ਆਦਿ ਸਭ ਸਿਲਸਿਲਾ ਚਲਦਾ ਹੈ, ਇਸੇ ਤਰ੍ਹਾਂ, ਜਮਾਂ ਬਾਰੇ ਆਖਣਾ ਕਿ ਇਹ ਐਵੇਂ ਲੋਕਾਂ ਨੂੰ ਪਾਪਾਂ ਕਰਮ ਤੋਂ ਹਟਾਉਣ ਲਈ ਕੇਵਲ ਡਰਾਵਾ ਦਿੱਤਾ ਗਿਆ ਹੈ, ਜਮਦੂਤਾਂ ਦੀ ਕੋਈ ਹੋਂਦ ਨਹੀਂ, ਲੋਕਾਂ ਨੂੰ ਕੁਰਾਹੇ ਪਾਉਣ ਵਾਲੀ ਗਲ ਹੈ। ਡਰ ਵੀ ਇਕ ਵੱਡੀ ਸ਼ਕਤੀ ਹੈ ਜਿਸ ਕਰਕੇ ਜੀਵ ਸ੍ਰੇਸ਼ਟ ਕਰਮ ਕਰਦੇ ਹਨ। ਨਿਰੰਕਾਰ ਦਾ ਡਰ ਧਾਰਨ ਕਰਕੇ ਜਗਿਆਸੂ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ। ਜੇ ਧਾਰਮਿਕ ਕੁੰਡਾ ਨਾ ਹੋਵੇ ਤਾਂ ਸੰਸਾਰ ਵਿੱਚ ਚੰਗਾ ਵੇਖਣ ਲਈ ਕੁਝ ਵੀ ਨਾ ਲਭ ਸਕੇ। ਵਾਹਿਗੁਰੂ ਜੀ ਦਾ ਨਾਮ ਜਪਣ ਨਾਲ ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ :-

**ਡਡਾ ਡਰ ਉਪਜੈ ਡਰੁ ਜਾਈ ॥**
**ਤਾ ਡਰ ਮਹਿ ਡਰੁ ਰਹਿਆ ਸਮਾਈ ॥** [ਪੰਨਾ ੩੪੧

ਹਾਂ, ਗਿਆਨੀ ਪੁਰਸ਼ ਨਾ ਕਿਸੇ ਤੋਂ ਡਰਦਾ ਹੈ ਨਾ ਕਿਸੇ ਨੂੰ ਡਰਾਂਦਾ ਹੈ। ਸੱਚ ਚਾਣੋ ਕਿ ਜੀਵਨ ਸਵਾਰਨ ਵਿੱਚ ਰਬੀ ਡਰ ਬਹੁਤ ਮਦਦਗਾਰ ਸਾਬਤ ਹੁੰਦਾ ਹੈ ।

ਜਦੋਂ ਗੁਰਬਾਣੀ ਦੇ ਦਰਸ਼ਨ ਕਰਦੇ ਹਾਂ ਤਾਂ ਪੂਰੀ ਤਰ੍ਹਾਂ ਤਸਲੀ ਹੋ ਜਾਂਦੀ ਹੈ ਕਿ ਧਰਮ ਰਾਜ, ਜਮਪੁਰੀ ਜਮਦੂਤ ਹਨ ਜੋ ਆਪੋ ਆਪਣੀ ਡਿਊਟੀ ਨਿਭਾਹੁੰਦੇ ਹਨ। ਜੋ ਪਰਮੇਸ਼ਰ ਦਾ ਨਾਮ ਨਹੀਂ ਜਪਦੇ ਹਨ ਉਨ੍ਹਾਂ ਦੇ ਨੇੜੇ ਜਮ ਆਉਂਦੇ। ਗੁਰੂ ਪਾਤਿਸ਼ਾਹ ਜੀ ਦੇ ਸਪਸ਼ਟ ਬਚਨ ਹਨ:-

੧. ਜਿਤੁ ਦਿਨਿ ਦੇਹ ਬਿਨਸਸੀ,
ਤਿਤੁ ਵੇਲੈ ਕਹਸਨਿ ਪ੍ਰੇਤੁ ॥
ਪਕੜਿ ਚਲਾਇਨਿ ਦੂਤ ਜਮ,
ਕਿਸੈ ਨ ਦੇਨੀ ਭੇਤੁ ॥ [ਪੰਨਾ ੧੩੪

੨. ਅਮਲੁ ਸਿਰਾਨੋ ਲੇਖਾ ਦੇਨਾ ॥
ਆਏ ਕਠਿਨ ਦੂਤ ਜਮ ਲੇਨਾ ॥ [ਪੰਨਾ ੭੯੨

੩. ਕਹੁ ਕਬੀਰ ਤਬ ਹੀ ਨਰੁ ਜਾਗੈ,
ਜਮ ਕਾ ਡੰਡੁ ਮੂੰਡ ਮਹਿ ਲਾਗੈ ॥ [ਪੰਨਾ ੮੭੦

੪. ਮਨ ਕਹਾਂ ਬਿਸਾਰਿਓ ਰਾਮ ਨਾਮੁ ॥
ਤਨੁ ਬਿਨਸੈ ਜਮ ਸਿਉ ਪਰੈ ਕਾਮ॥ [ਪੰਨਾ ੧੧੮੬

੫. ਮਨਮੁਖ ਜਮ ਮਗਿ ਪਾਈਅਨਿ,
ਜਿਨ ਦੂਜਾ ਭਾਉ ਪਿਆਰਾ ॥
ਜਮਪੁਰਿ ਬਧੇ ਮਾਰੀਅਨਿ, ਕੋ ਸੁਣੈ ਨ ਪੂਕਾਰਾ॥
[ਪੰਨਾ ੫੧੩

੬. ਜਿਨੀ ਨਾਮੁ ਵਿਸਾਰਿਆ ਬਹੁਕਰਮ ਕਮਾਵਹਿ ਹੋਰ॥
ਨਾਨਕ, ਜਮਪੁਰਿ ਬਧੇ ਮਾਰੀਅਹਿ,
ਜਿਉ ਸੰਨ੍ਹੀ ਉਪਰਿ ਚੋਰ ॥ [ਪੰਨਾ ੧੨੪੭

੭. ਭਰਮੇ ਭੂਲਾ ਫਿਰੈ ਸੰਸਾਰੁ ॥
ਮਰਿ ਜਨਮੈ ਜਮੁ ਕਰੇ ਖੁਆਰੁ ॥ [ਪੰਨਾ ੫੬੩

੮. ਸਾਕਤ ਜਮ ਕੀ ਕਾਣਿ ਨ ਚੂਕੈ ॥
ਜਮ ਕਾ ਡੰਡੁ ਨ ਕਬਹੂ ਨ ਮੂਕੈ ॥ [ਪੰਨਾ ੧੦੩੦

੯. ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ,
ਜਮ ਕਾ ਜੇਵੜਾ ਗਲਿ ਫਾਹਾ ਹੇ ॥ [ਪੰਨਾ ੧੦੫੩

੧੦. ਕਬੀਰ ਜਮ ਕਾ ਠੇਂਗਾ ਬੁਰਾ ਹੈ,

ਓਹੁ ਨਹੀ ਸਹਿਆ ਜਾਇ ॥
ਏਕੁ ਜੁ ਸਾਧੂ ਮੋਹਿ ਮਿਲਿਓ,
ਤਿਨਿ ਲੀਆ ਅੰਚਲਿ ਲਾਇ ॥ [ਪੰਨਾ ੧੩੬੮

ਜਿਹੜੇ ਜੀਵ ਨਾਮ ਜਪਦੇ ਹਨ, ਉਨ੍ਹਾਂ ਦੇ ਨੇੜੇ ਜਮ ਨਹੀਂ ਜਾਂਦੇ ਕਿਉਂਕਿ ਅਕਾਲ ਪੁਰਖ ਦੇ ਹੁਕਮ ਅਨੁਸਾਰ ਧਰਮਰਾਜ ਵਲੋਂ ਜਮਾਂ ਪ੍ਰਤੀ ਹੁਕਮ ਹੈ :-

੧. ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ॥
ਣਾ ਹਉ ਣਾ ਤੂੰ ਣਹ ਛੁਟਹਿ,
ਨਿਕਟਿ ਨ ਜਾਈਅਹੁ ਦੂਤ ॥ [ਪੰਨਾ ੨੫੬

੨. ਨਾਮੁ ਲੈਤ ਜਮੁ ਨੇੜ ਨ ਆਵੈ ॥ [ਪੰਨਾ ੧੧੫੨

੩. ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥ [ਪੰਨਾ ੧੧੪੬

੪. ਸਾਧ ਸੰਗਿ ਜਪਿ ਨਿਸੰਗ,
ਜਮਕਾਲੁ ਤਿਸੁ ਨ ਖਾਵਨੋ ॥ [ਪੰਨਾ ੧੩੨੩

੫. ਜਮਕਾਲੁ ਤਿਨ ਕਉ ਲਗੈ ਨਾਹੀ,
ਜੋ ਇਕ ਮਨਿ ਧਿਆਵਹੇ ॥ [ਪੰਨਾ ੨੪੮

੬. ਜੋ ਤੁਧੁ ਸਚੁ ਸਲਾਹਦੇ,
ਤਿਨ ਜਮ ਕੰਕਰੁ ਨੇੜਿ ਨ ਆਵੈ ॥ [ਪੰਨਾ ੩੦੨

੭. ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮਕਾਲੁ ॥
ਨਾਨਕ, ਮਨੁ ਤਨੁ ਸੁਖੀ ਹੋਇ,
ਅੰਤੇ ਮਿਲੈ ਗੋਪਾਲੁ ॥ [ਪੰਨਾ ੪੫੭

੮. ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰੈ,
ਤਿਸੁ ਜਮਕੰਕਰੁ ਨੇੜਿ ਨ ਆਵੈ॥੨॥ [ਪੰਨਾ ੫੧੫

੯. ਅਨਾਥਾ ਨਾਥ ਭਗਤ ਭੈ ਮੇਟਨ ॥
ਸਾਧਸੰਗ ਜਮਦੂਤ ਨ ਭੇਟਨ ॥ [ਪੰਨਾ ੭੬੦

੧੦. ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥
ਹਰਿ ਸੇਵਕ ਨਾਹੀ ਜਮ ਪੀੜ ॥ [ਪੰਨਾ ੮੦੨

੧੧. ਹਰਿ ਸਿਮਰਤ ਤੇਰੀ ਲਾਜ ਰਹੈ ॥
ਹਰਿ ਸਿਮਰਤ ਜਮੁ ਕਛੁ ਨ ਕਹੈ ॥ [ਪੰਨਾ ੮੯੯

੧੨. ਜਿਹਬਾ ਗੁਨ ਗੋਬਿੰਦ ਭਜਹੁ, ਕਰਨ ਸੁਨਹੁ ਹਰਿ ਨਾਮੁ ॥
ਕਹੁ ਨਾਨਕ ਸੁਨਿ ਰੇ ਮਨਾ,
ਪਰਹਿ ਨ ਜਮ ਕੈ ਧਾਮ ॥ [ਪੰਨਾ ੧੪੨੭

੧੩. ਏਕ ਊਪਰਿ ਜਿਸ ਜਨ ਕੀ ਆਸਾ ॥
ਤਿਸ ਕੀ ਕਟੀਐ ਜਮ ਕੀ ਫਾਸਾ ॥ [ਪੰਨਾ ੨੮੧

੧੪. ਨਾਨਕ, ਜਨ ਹਰਿ ਕੀਰਤਿ ਗਾਈ,
ਛੂਟਿ ਗਇਓ ਜਮ ਕਾ ਸਭ ਸੋਰ ॥ [ਪੰਨਾ ੧੨੬੫

ਜਿਹੜੇ ਵਿਦਵਾਨ ਜਮਦੂਤਾਂ ਦੀ ਹੋਂਦ ਨਹੀਂ ਮੰਨਦੇ ਉਹ ਗੁਰਬਾਣੀ ਵਿੱਚ ਦਿੱਤੇ ਉਪਦੇਸ਼ਾਂ ਦੀ ਉਲੰਘਣਾ ਕਰਦੇ ਹਨ।

ਇਸ ਗਲ ਨੂੰ ਹਰ ਕੋਈ ਜਾਣਦਾ ਹੈ ਕਿ ਬਿਨਾ ਦੰਡ ਦੇ ਸ੍ਰਿਸ਼ਟੀ ਦਾ ਰਾਜ ਪ੍ਰਬੰਧ ਨਹੀਂ ਚਲ ਸਕਦਾ। ਦੁਖਾਂ ਸੁੱਖਾਂ ਦਾ ਭੋਗਣਾ ਵੀ ਕਰਮਾਂ ਦੇ ਆਧਾਰਤ ਹੈ। ਜਿਹੋ ਜਿਹੇ ਕਰਮ ਕੋਈ ਜੀਵ ਕਮਾਂਦਾ ਹੈ ਉਸ ਨੂੰ ਉਹੋ ਜਿਹਾ ਫਲ ਮਿਲਦਾ ਹੈ। ਗੁਰਵਾਕ ਹਨ:-

ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥
ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥
ਘਤਿ ਗਲਾਵਾਂ ਚਾਲਿਆ ਤਿਨਿ ਦੂਤ ਅਮਲ ਤੇ॥
[ਪੰਨਾ ੩੧੭

ਭਗਤ ਕਬੀਰ ਜੀ ਫੁਰਮਾਉਂਦੇ ਹਨ :-

ਜਉ ਜਮੁ ਆਇ ਕੇਸ ਗਹਿ ਪਟਕੈ,
ਤਾ ਦਿਨ ਕਿਛੁ ਨ ਬਸਾਹਿਗਾ ॥ [ਪੰਨਾ ੧੧੦੬

ਰਬੀ ਭੈ ਤੋਂ ਬਿਨਾ ਮਾੜੇ ਕੰਮਾਂ ਤੋਂ ਨਹੀਂ ਬਚਿਆ ਜਾ ਸਕਦਾ। ਜੇ ਸਿਰ ਉਤੇ ਜਮ ਦੇ ਡੰਡੇ ਦਾ ਡਰ ਨਾ ਹੋਵੇ ਤਾਂ ਸਾਰੀ ਸ੍ਰਿਸ਼ਟੀ ਵਿਸ਼ੇ-ਵਿਕਾਰਾਂ ਵਿੱਚ ਹੀ ਖਚਿਤ ਹੋ ਜਾਵੇ। ਗੁਰਬਾਣੀ ਦੁਆਰਾ ਮੰਦਕਰਮੀਆਂ ਨੂੰ ਇਹ ਤਾੜਨਾ ਕੀਤੀ ਗਈ ਹੈ:-

ਲੈ ਫਾਹੇ ਰਾਤੀ ਤੁਰਹਿ, ਪ੍ਰਭੁ ਜਾਣੈ ਪ੍ਰਾਣੀ ॥
ਤਕਹਿ ਨਾਰਿ ਪਰਾਈਆ, ਲੁਕਿ ਅੰਦਰਿ ਠਾਣੀ ॥
ਸੰਨ੍ਹੀ ਦੇਨ੍ਹਿ ਵਿਖੰਮ ਥਾਇ, ਮਿਠਾ ਮਦੁ ਮਾਣੀ ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥ [ਪੰਨਾ ੩੧੫

ਸ਼ੇਖ ਫਰੀਦ ਜੀ ਵੀ ਮਨੁੱਖ ਨੂੰ ਅਜਿਹੇ ਦੰਡ ਤੋਂ ਚਿਤਾਵਨੀ ਦਿੰਦੇ ਹਨ :-

**ਫਰੀਦਾ, ਵੇਖੁ ਕਪਾਹੈ ਜਿ ਥੀਆ,**
**ਜਿ ਸਿਰਿ ਥੀਆ ਤਿਲਾਹ॥**
**ਕਮਾਦੈ ਅਰੁ ਕਾਗਦੈ, ਕੁਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ, ਏਹ ਸਜਾਇ ਤਿਨਾਹ॥**

[ਪੰਨਾ ੧੩੮0

ਰਾਜਾ ਜਨਕ ਦੀ ਕਥਾ ਤੇ ਹੋਰ ਅਜਿਹੇ ਪਰਸੰਗ ਹਨ ਜਿਨ੍ਹਾਂ ਨੂੰ ਪੜ੍ਹਿਆਂ ਜਮਪੁਰੀ ਅਤੇ ਜਮ ਜੰਦਾਰ ਦੀਆਂ ਝਾਕੀਆਂ ਦੇ ਪਰਤਖ ਦਰਸ਼ਨ ਹੁੰਦੇ ਹਨ, ਪਰ ਪੁਸਤਕ ਦੇ ਵਿਸਥਾਰ ਤੋਂ ਡਰਦਿਆਂ ਇਥੇ ਨਹੀਂ ਦਿੱਤੇ। ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿੱਚ ਜਮਪੁਰੀ ਤੇ ਜਮ ਦੰਡ ਦਾ ਵਰਣਨ ਕੀਤਾ ਹੈ :-

**੧. ਜਮਦੰਡ ਸਿਰੋਂ ਨ ਉਤਰੈ,**
**ਸਾਕਤ ਦੁਰਜਨ ਜਨਮੁ ਗਵਾਯਾ ॥** [੧-੧
**੨. ਜਮ ਦੀ ਫਾਹੀ ਕਟਿ, ਦਾਦਿ ਇਲਾਹੀਐ ॥** [੩-੬
**੩. ਜਮ ਗਣ ਮਾਰੇ ਹਰਿ ਜਨਾ,**
**ਗਇਆ ਸੁਰਗ ਜਮਡੰਡੁ ਨ ਸਹਿਆ ॥** [੧0-੨0
**੪. ਜਮਦਰਿ ਬੱਧੇ ਮਾਰੀਅਨਿ,**
**ਜਮਦੂਤਾਂ ਦੇ ਧਕੇ ਧੂਸੇ ॥** [੧੫-੧੩
**੫. ਸਾਹਿਬੁ ਓਹੁ ਨ ਸੇਵੀਐ, ਜਮ ਡੰਡੁ ਸਹਾਈਐ॥** [੨੭-੧੫

ਤੱਤ ਇਹ ਹੈ ਕਿ ਧਰਮੀਆਂ ਦਾ ਹਰ ਥਾਂ ਜੈਕਾਰ ਹੁੰਦਾ ਹੈ ਅਤੇ ਪਾਪੀਆਂ ਨੂੰ ਦੰਡ ਮਿਲਦਾ ਹੈ।

ਇਹ ਗਲ ਸਦਾ ਚੇਤੇ ਰਖੋ ਕਿ ਨਾਮ-ਸਿਮਰਨ ਨਾਲ ਹੀ ਜਮਦੂਤਾਂ ਦੇ ਦੰਡ ਤੋਂ ਬਚ ਸਕੀਦਾ ਹੈ। ਸੁਖਮਨੀ ਸਾਹਿਬ ਹਰ ਰੋਜ਼ ਪੜ੍ਹਦੇ ਸੁਣਦੇ ਹਾਂ : *"ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ"*। ਸੋ, ਜਮ ਦੇ ਦੁੱਖਾਂ ਤੋਂ ਬਚਣ ਦੀ ਜੁਗਤੀ ਜੋ ਗੁਰਦੇਵ ਪਿਤਾ ਜੀ ਨੇ ਸਾਨੂੰ ਅੰਮ੍ਰਿਤ ਬਾਣੀ ਵਿੱਚ ਦਰਸਾਈ ਹੈ ਇਸ ਤੇ ਅਮਲ ਕਰੀਏ :-

**ੳ) ਸ੍ਰੀ ਰਾਮ ਨਾਮਾ ਉਚਰੁ ਮਨਾ ॥**

ਆਗੈ ਜਮ ਦਲੁ ਬਿਖਮੁ ਘਨਾ ॥ [ਪੰਨਾ ੧੫੫

ਅ) ਅਫਰਿਓ ਜਮੁ ਮਾਰਿਆ ਨ ਜਾਈ ॥
ਗੁਰ ਕੈ ਸਬਦੇ ਨੇੜਿ ਨ ਆਈ ॥
ਸਬਦੁ ਸੁਣੇ ਤਾ ਦੂਰਹੁ ਭਾਗੈ,
ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥ [ਪੰਨਾ ੧੦੫੪

ਆਓ ਭਗਤ ਕਬੀਰ ਜੀ ਵਾਂਗ ਅਸੀਂ ਅਕਾਲ ਪੁਰਖ ਜੀ ਦੇ ਚਰਨ ਵਿੱਚ ਬੇਨਤੀ ਕਰੀਏ :-

ੳ) ਰਾਖ ਲੇਹੁ ਹਮ ਤੇ ਬਿਗਰੀ ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ,
ਹਉ ਅਭਿਮਾਨ ਟੇਢ ਪਗਰੀ ॥੧॥ ਰਹਾਉ॥
ਅਮਰ ਜਾਨਿ ਸੰਚੀ ਇਹ ਕਾਇਆ,
ਇਹ ਮਿਥਿਆ ਕਾਚੀ ਗਗਰੀ ॥
ਜਿਨਹਿ ਨਿਵਾਜਿ ਸਾਜਿ ਹਮ ਕੀਏ,
ਤਿਸਹਿ ਬਿਸਾਰਿ ਅਵਰ ਲਗਰੀ ॥੧॥
ਸੰਧਿਕ ਤੋਹਿ, ਸਾਧ ਨਹੀ ਕਹੀਅਉ,
ਸਰਨਿ ਪਰੇ ਤੁਮਰੀ ਪਗਰੀ ॥
ਕਹਿ ਕਬੀਰ, ਇਹ ਬੇਨਤੀ ਸੁਨੀਅਹੁ,
ਮਤ ਘਾਲਹੁ ਜਮ ਕੀ ਖਬਰੀ ॥ [ਪੰਨਾ ੮੫੬

ਅ) ਖੂਲੀ ਗੰਠਿ ਉਠੋ, ਲਿਖਿਆ ਆਇਆ ਰਾਮ ॥
ਰਸ ਕਸ ਸੁਖ ਠਾਕੇ, ਬੰਧਿ ਚਲਾਇਆ ਰਾਮ॥
[ਪੰਨਾ ੧੧੧੦

ਇਸ ਸੰਸਾਰ ਵਿੱਚ ਬੇਸ਼ੁਮਾਰ ਬਾਦਸ਼ਾਹ ਰਾਜੇ, ਅਮੀਰ, ਗਿਆਨਵਾਨ ਤੇ ਵਿਦਵਾਨ ਆਦਿ ਹੋ ਗੁਜ਼ਰੇ ਹਨ, ਪਰ ਇਸ ਵਿਸ਼ਾਲ ਦੁਨੀਆ ਵਿੱਚ ਕਿਸੇ ਨੂੰ ਵੀ ਐਸੀ ਜਗ੍ਹਾ ਨਹੀਂ ਮਿਲ ਸਕੀ ਜਿਥੇ ਕੋਈ ਮੌਤ ਦੀ ਨਜ਼ਰਾਂ ਚੋਂ ਬਚ ਨਿਕਲਿਆ ਹੋਵੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਸ਼ਾਲ ਗਿਆਨ ਚੋਂ ਚੋਣਵੇਂ ਬਚਨ ਜੋ ਸਾਡੀ ਝੋਲੀ ਵਿੱਚ ਪਾਏ ਹਨ ਉਹ ਇਸ ਪ੍ਰਕਾਰ ਹਨ:-

੧. ਜਹ ਤੇ ਉਪਜਿਓ ਤਹੀ ਸਮਾਇਓ,
ਇਹ ਬਿਧਿ ਜਾਨੀ ਤਬ ਹੂੰ ॥
ਜਹਾ ਜਹਾ ਇਹ ਦੇਹੀ ਧਾਰੀ,
ਰਹਨੁ ਨ ਪਾਇਓ ਕਬਹੂੰ ॥੧॥ [ਪੰਨਾ ੫੨੯

੨. ਜਿਉ ਉਦਿਆਨ ਕੁਸਮ ਪਰਫੂਲਿਤ,

**ਕਿਨਹਿ ਨ ਘ੍ਹਾਉ ਲਇਓ ॥**
**ਤੈਸੇ ਭ੍ਰਮਤ ਅਨੇਕ ਜੋਨਿ ਮਹਿ,**
**ਫਿਰਿ ਫਿਰਿ ਕਾਲ ਹਇਓ ॥** [ਪੰਨਾ ੩੩੬

ਕੋਈ ਜੰਤਰ, ਮੰਤਰ, ਅਤੇ ਤੰਤਰ ਜਾਂ ਦਵਾਈ ਮੌਤ ਨੂੰ ਰੋਕਣ ਲਈ ਸਮਰਥ ਨਹੀਂ ਹੈ। ਹਰੇਕ ਜੀਵ ਨੂੰ ਪਰਮਾਤਮਾ ਵਲੋਂ ਜੀਵਨ ਲਈ ਨਿਸ਼ਚਿਤ ਸਮਾਂ ਮਿਲਿਆ ਹੋਇਆ ਹੈ ਉਸ ਤੋਂ ਉਪਰੰਤ ਮੌਤ ਨੇ ਅਵੱਸ਼ ਆਉਣਾ ਹੀ ਆਉਣਾ ਹੈ ਕਿਉਂ ਕਿ ਅਸੀਂ ਸਾਰੇ ਮੌਤ ਦਾ ਲੇਖ ਲਿਖਾ ਕੇ ਆਏ ਹਾਂ:-

੧. **ਮਰਣੁ ਲਿਖਾਇ ਮੰਡਲ ਮਹਿ ਆਏ,**
**ਜੀਵਣੁ ਸਾਜਹਿ ਮਾਈ॥**
**ਏਕਿ ਚਲੇ ਹਮ ਦੇਖਹ ਸੁਆਮੀ,**
**ਭਾਹਿ ਬਲੰਤੀ ਆਈ ॥** [ਪੰਨਾ ੮੭੬

੨. **ਮਰਣੁ ਲਿਖਾਇ ਮੰਡਲ ਮਹਿ ਆਏ ॥**
**ਕਿਉ ਰਹੀਐ, ਚਲਣਾ ਪਰਥਾਇ ॥** [ਪੰਨਾ ੧੦੨੨

ਮੌਤ ਇਕ ਅਟਲ ਸਚਾਈ ਹੈ ਅਤੇ ਜੀਉਣਾ ਬਿਲਕੁਲ ਝੂਠ ਹੈ। ਪਰ ਸਾਰੀ ਦੁਨੀਆ ਮਾਇਆ ਦੇ ਪੜ੍ਹਦੇ ਅਥਵਾ ਅਗਿਆਨਤਾ ਦੇ ਹਨੇਰੇ ਕਰਕੇ ਝੂਠ ਵਿੱਚ ਵਿਸ਼ਵਾਸ਼ ਕਰ ਰਹੀ ਹੈ ਤੇ ਨਿਤ ਜੀਉਣ ਦੀ ਆਸ ਕਰ ਰਹੀ ਹੈ। ਮਨੁੱਖ ਦੇ ਸਿਰ ਉਤੇ ਮੌਤ ਹੱਸ ਰਹੀ ਹੈ ਪਰ ਇਸ ਪਸ਼ੂ ਜੀਵ ਨੂੰ ਬਾਦ, ਸਾਦ ਤੇ ਹੰਕਾਰ ਵਿੱਚ ਮਰਨਾ ਚੇਤੇ ਹੀ ਨਹੀਂ ਆਉਂਦਾ। ਹੇ ਭਾਈ ! ਤੂੰ ਕਿਉਂ ਜੀਵਨ ਦੀ ਆਸਾ ਨਾਲ ਬੱਧਾ ਪਿਆ ਹੈਂ:-

**ਜੀਵਨੇ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥**
**ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ॥** [ਪੰਨਾ ੪੮੨

ਜਿਸ ਜੀਵ ਉਤੇ ਪਰਮੇਸ਼ਰ ਦੀ ਕਿਰਪਾ ਹੋਵੇ ਉਹ ਇਸ ਸਚਾਈ ਨੂੰ ਸਮਝ ਕੇ ਬਦੀਆਂ ਤੋਂ ਬਚਾ ਸਕਦਾ ਹੈ। ਪਰਉਪਕਾਰ ਲਈ ਆਪਣਾ ਜੀਵਨ ਲੇਖੇ ਲਾ ਸਕਦਾ ਹੈ। ਗੁਰਵਾਕ ਹਨ :-

**ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥**
**ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ॥.** [ਪੰਨਾ ੧੪੩

ਜਿਸ ਨੂੰ ਮੌਤ ਚੇਤੇ ਹੋਵੇ, ਉਹ ਹਮੇਸ਼ਾਂ ਪਾਪ ਕਰਮਾਂ ਤੋਂ ਬਚਦਾ ਹੈ ਅਤੇ ਚੰਗਿਆਈਆਂ ਵਲ ਵਧੇਰੇ ਧਿਆਨ ਦਿੰਦਾ ਹੈ ।

ਇਸ ਬਾਰੇ ਇਕ ਛੋਟੀ ਜਿਹੀ ਸਿਖਿਆਦਾਇਕ ਕਹਾਣੀ ਤੋਂ ਮੌਤ ਨੂੰ ਯਾਦ ਰਖਣ ਦੀ ਸੁੰਦਰ ਪ੍ਰੇਰਨਾ ਮਿਲਦੀ ਹੈ ।

ਇਕ ਰਾਜਾ ਸ਼ਿਕਾਰ ਖੇਡਦਾ ਖੇਡਦਾ ਦੂਰ ਜੰਗਲ ਵਿੱਚ ਇਕ ਪੂਰਨ ਮਹਾਤਮਾ ਦੀ ਕੁਟੀਆ ਤੇ ਪਹੁੰਚ ਗਿਆ। ਉਹ ਜਲ ਆਦਿ ਛੱਕ ਕੇ ਅਜੇ ਬੈਠਾ ਆਰਾਮ ਹੀ ਕਰ ਰਿਹਾ ਸੀ ਕਿ ਇਕ ਸ਼ੇਰਨੀ ਉਥੇ ਆਈ । ਮਹਾਤਮਾ ਜੀ ਨੇ ਬੇਖਟਕੇ ਉਠ ਕੇ ਇਕ ਲੋਟਾ ਦੂੱਧ ਚੋਇਆ। ਦੋ ਘੁਟ ਰਾਜੇ ਨੂੰ ਪਿਆ ਕੇ ਬਾਕੀ ਸਾਰੇ ਦਾ ਸਾਰਾ ਲੋਟਾ ਆਪ ਛਕ ਗਏ। ਘਰ ਪਹੁੰਚ ਕੇ ਰਾਜੇ ਨੇ ਇਸ ਦੋ ਘੁੱਟ ਦੂੱਧ ਕਾਰਨ ਇਤਨੀ ਤਾਕਤ ਮਹਿਸੂਸ ਕੀਤੀ ਕਿ ਸਾਰੀ ਰਾਤ ਭੋਗ ਬਿਲਾਸ ਆਨੰਦ ਮਾਣਿਆ। ਅਗਲੇ ਦਿਨ ਮਨ ਵਿੱਚ ਸ਼ੰਕਾ ਪੈਦਾ ਹੋਇਆ ਕਿ ਜੇ ਦੋ ਘੁੱਟ ਦੂੱਧ ਦਾ ਇਹ ਅਸਰ ਹੈ ਤਾਂ ਜਿਸ ਨੇ ਪੂਰਾ ਲੋਟਾ ਪੀਤਾ ਹੈ ਉਸ ਨੇ ਕਿਤਨਾ ਭੋਗ ਬਿਲਾਸ ਕੀਤਾ ਹੋਵੇਗਾ। ਮਹਾਤਮਾ ਹੋ ਕੇ ਵੀ ਆਖ਼ਰ ਵਿਸ਼ੇ ਵਿਕਾਰਾਂ ਵਿੱਚ ਹੀ ਫਸਿਆ ਹੋਇਆ ਹੈ, ਨਹੀਂ ਤਾਂ ਇਤਨਾ ਦੂੱਧ ਪੀਣ ਦੀ ਉਸ ਨੂੰ ਕੀ ਲੋੜ ਹੈ? ਇਹ ਸੰਕੇਤਕ ਸ਼ੰਕਾ ਗਿਆਨਵਾਨ ਮਹਾਤਮਾ ਜੀ ਨੇ ਰਾਜੇ ਦੇ ਚਿਹਰੇ ਤੋਂ ਵੀ ਪੜ੍ਹ ਲਿਆ ।

ਕੁਝ ਦਿਨਾਂ ਬਾਅਦ ਜਦ ਰਾਜਾ ਫਿਰ ਉਸ ਪਾਸੇ ਜਾ ਨਿਕਲਿਆ ਤਾਂ ਮਹਾਤਮਾ ਜੀ ਬੋਲੇ, "ਹੇ ਰਾਜਾ ! ਸਖ਼ਤ ਅਫਸੋਸ ਦੀ ਗਲ ਹੈ ਕਿ ਤੇਰੀ ਉਮਰ ਸਿਰਫ ਦਸ ਦਿਨ ਹੀ ਬਾਕੀ ਹੈ। ਅਜ ਤੋਂ ਯਾਰਵੇਂ ਦਿਨ ਤੇਰੀ ਮੌਤ ਹੋਣੀ ਹੈ। ਰਾਜਾ ਬੜਾ ਉਦਾਸ ਹੋ ਗਿਆ। ਥੋੜੀ ਦੇਰ ਬਾਅਦ ਓਹੀ ਸ਼ੇਰਨੀ ਆ ਗਈ। ਇਸ ਵਾਰੀ ਮਹਾਤਮਾ ਜੀ ਨੇ ਇਕ ਪੂਰਾ ਗਲਾਸ ਭਰ ਕੇ ਰਾਜੇ ਨੂੰ ਪਿਆ ਦਿੱਤਾ ਤੇ ਬਾਕੀ ਆਪ ਪੀ ਗਏ। ਰਾਜਾ ਘਰ ਤਾਂ ਆ ਗਿਆ ਪਰ ਸੁੱਧ ਬੁੱਧ ਵਿਸਰੀ ਹੋਈ, ਕਿਸੇ ਰਾਣੀ ਨਾਲ ਗਲ ਤੱਕ ਵੀ ਨਾ ਕੀਤੀ। ਵਖਰੇ ਕਮਰੇ ਵਿੱਚ ਇਕਾਂਤ ਬੈਠ ਕੇ ਸਿਮਰਨ ਵਿੱਚ ਜੁੱਟ ਪਿਆ। ਪੂਰੇ ਦਸ ਦਿਨ ਬੜੇ ਪ੍ਰੇਮ ਨਾਲ ਭਗਤੀ ਕੀਤੀ ਪਰ ਯਾਰਵੇਂ ਦਿਨ ਮੌਤ ਨਾ ਆਈ ਤਾਂ ਮਹਾਤਮਾ ਜੀ ਪਾਸ ਪਹੁੰਚ ਕੇ ਜਾ ਦਸਿਆ ਕਿ ਆਪ ਜੀ ਦਾ ਬਚਨ ਤਾਂ ਪੂਰਾ ਨਹੀਂ ਹੋਇਆ।

ਉਨ੍ਹਾਂ ਨੇ ਸਮਝਾਇਆ ਕਿ "ਹੇ ਰਾਜਾ ! ਜਿਸ ਤਰ੍ਹਾਂ ਮੌਤ ਯਾਦ ਰਹਿਣ ਕਰਕੇ ਤੇਰੇ ਤੇ ਪੂਰੇ ਗਲਾਸ ਦੁੱਧ ਦਾ ਅਸਰ ਨਹੀਂ ਹੋਇਆ, ਇਸੇ ਤਰ੍ਹਾਂ ਪੂਰੇ ਲੋਟੇ ਦਾ ਅਸਰ ਮੇਰੇ ਤੇ ਵੀ ਨਹੀਂ ਹੁੰਦਾ ਕਿਉਂਕਿ ਮੈਨੂੰ ਮੌਤ ਹਰ ਵਕਤ ਯਾਦ ਰਹਿੰਦੀ ਹੈ।"

ਰਾਜੇ ਨੂੰ ਸਮਝ ਆ ਗਈ, ਉਸ ਨੇ ਮਹਾਤਮਾ ਜੀ ਦੇ ਚਰਨਾਂ ਤੇ ਡਿਗ ਕੇ ਐਸਾ ਸ਼ੰਕਾ ਕਰਨ ਦੀ ਮਾਫੀ ਮੰਗੀ।

ਸੋ, ਮੌਤ ਨੂੰ ਯਾਦ ਰਖਣਾ ਇਕ ਪਵਿੱਤਰ ਵੀਚਾਰ ਹੈ। ਜਿਸ ਨੂੰ ਮੌਤ ਚੇਤੇ ਨਹੀਂ ਉਹ ਅਹੰਕਾਰ ਤੇ ਵਿਸ਼ੇ ਵਿਕਾਰਾਂ ਵਿੱਚ ਫਸ ਕੇ ਨਿਰੰਕਾਰ ਨੂੰ ਵਿਸਾਰ ਦਿੰਦਾ ਹੈ ਜਿਸ ਦੇ ਫਲਸਰੂਪ ਜੀਵ ਅਨੇਕ ਪ੍ਰਕਾਰ ਦੇ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ :-

**੧. ਕਿਰਤਿ, ਕਰਮ ਕ਼ਮਾਵਣੇ, ਦੋਸੁ ਨ ਕਾਹੂ ਜੋਗੁ ॥**
**ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ॥**
**ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ॥** [ਪੰਨਾ ੧੩੫

**੨. ਮਲ ਭਰਮ ਕਰਮ ਅਹੰ ਮਮਤਾ,**
**ਮਰਣੁ ਚੀਤਿ ਨ ਆਵਏ॥**
**ਬਨਿਤਾ ਬਿਨੋਦ ਅਨੰਦ ਮਾਇਆ,**
**ਅਗਿਆਨਤਾ ਲਪਟਾਵਏ ॥....** [ਪੰਨਾ ੪੫੮

**੩. ਨੈਨ ਦੇਖਿ ਪਤੰਗੁ ਉਰਝੈ, ਪਸੁ ਨ ਦੇਖੈ ਆਗਿ ॥**
**ਕਾਲ ਫਾਸ ਨ ਮੁਗਧ ਚੇਤੈ,**
**ਕਨਿਕ ਕਾਮਿਨਿ ਲਾਗਿ ॥** [ਪੰਨਾ ੪੯੨

ਚੇਤਨਾ ਤੋਂ ਭਾਵ ਹੈ ਜੀਵਨ ਦੇ ਸਫ਼ਰ ਤੋਂ ਸੁਚੇਤ ਹੋਣਾ। ਜੇ ਮਨੁੱਖ ਸਫ਼ਰ ਕਰਨ ਤੋਂ ਪਹਿਲਾਂ ਆਪਣੇ ਟਿਕਾਣੇ ਦੀ ਕੋਈ ਧਾਰਨਾ ਹੀ ਨਹੀਂ ਰਖਦਾ ਤਾਂ ਉਹ ਪਹੁੰਚੇਗਾ ਕਿਥੇ? ਰਸਤੇ ਵਿੱਚ ਹੀ ਭਟਕਦਾ ਠੇਡੇ ਠੁੱਡੇ ਖਾਂਦਾ ਰਹੇਗਾ। ਜੀਵ ਤੋਂ ਈਸ਼ਵਰ ਤੱਕ ਪਹੁੰਚਣਾ ਆਤਮਾ ਦਾ ਇਕ ਸਫਰ ਹੈ। ਇਸ ਸਫ਼ਰ ਵਿੱਚ ਵਾਪਰਨ ਵਾਲੀਆਂ ਔਕੜਾਂ ਤੋਂ ਜਾਣੂੰ ਹੋਣਾ, ਉਨ੍ਹਾਂ ਤੋਂ ਬਚਣ ਦਾ ਉਪਰਾਲਾ ਕਰਨਾ, ਇਹ ਆਤਮਿਕ ਚੇਤਨਾ ਹੈ। ਅਸਲੀ ਚੇਤਨਾ ਤਾਂ ਇਹ ਹੈ ਕਿ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਖ਼ਸ਼ਿਸ਼ ਕੀਤੀ ਹੈ:-

**ਚੇਤਨਾ ਹੈ ਤਉ ਚੇਤਿ ਲੈ, ਨਿਸਿ ਦਿਨ ਮਹਿ ਪ੍ਰਾਨੀ॥**

ਛਿਨੁ ਛਿਨੁ ਅਉਧੁ ਬਿਹਾਤੁ ਹੈ,
ਫੂਟੈ ਘਟ ਜਿਉ ਪਾਨੀ ॥ [ਪੰਨਾ ੭੨੬

ਕਈ ਜੂਨਾਂ ਵਿੱਚ ਭਟਕਣ ਮਗਰੋਂ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ। ਜੇ ਹੁਣ ਵੀ ਪ੍ਰਭੂ ਨੂੰ ਮਿਲਣ ਦੀ ਹਿਰਦੇ ਚੋਂ ਕੋਈ ਤੜਪ ਨਹੀਂ ਉਠੀ, ਬੈਰਾਗ ਉਤਪੰਨ ਨਹੀਂ ਹੋਇਆ, ਤਾਂ ਇਹ ਸਭ ਤੋਂ ਵੱਡੀ ਅਚੇਤਨਾ ਹੈ। ਗੁਰੂ ਸਾਹਿਬ ਤਾਂ ਸਾਨੂੰ ਵਾਰ ਵਾਰ ਟੁੰਬ ਟੁੰਬ ਕੇ, ਝੰਜੋੜ ਝੰਜੋੜ ਕੇ ਸੁਚੇਤ ਕਰ ਰਹੇ ਹਨ:-

ੳ) ਫਿਰਤ ਫਿਰਤ ਬਹੁਤੇ ਜੁਗ ਹਾਰਿਓ,
ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ,
ਸਿਮਰਤ ਕਹਾ ਨਹੀ॥ [ਪੰਨਾ ੬੩੧

ਅ) ਰਾਮੁ ਭਜੁ ਰਾਮੁ ਭਜੁ, ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ,
ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਗੈ ਬਾਰ,
ਓਰੇ ਸਮ ਗਾਤੁ ਹੈ ॥੧॥ਰਹਾਉ॥
ਸਗਲ ਭਰਮ ਡਾਰਿ ਦੇਹ, ਗੋਬਿੰਦ ਕੋ ਨਾਮੁ ਲੇਹਿ॥
ਅੰਤਿ ਬਾਰ ਸੰਗਿ ਤੇਰੈ, ਇਹੈ ਏਕੁ ਜਾਤੁ ਹੈ॥੧॥
ਬਿਖਿਆ ਬਿਖੁ ਜਿਉ ਬਿਸਾਰਿ,
ਪ੍ਰਭ ਕੌ ਜਸੁ ਹੀਏ ਧਾਰਿ ॥
ਨਾਨਕ ਜਨ ਕਹਿ ਪੁਕਾਰ,
ਅਉਸਰੁ ਬਿਹਾਤੁ ਹੈ ॥੨॥੨॥ [ਪੰਨਾ ੧੩੫੨



# ਮਲਕਲ ਮੌਤ

**ਮਲਕਲ ਮਉਤ ਜਾਂ ਆਵਸੀ, ਸਭ ਦਰਵਾਜੇ ਭੰਨਿ ॥**
**[ਪੰਨਾ ੧੩੮੩**

ਗੁਰਬਾਣੀ, ਜਗਿਆਸੂਆਂ ਨੂੰ ਆਸ਼ਾਵਾਦੀ ਸੇਧਾਂ ਬਖ਼ਸ਼ਦੀ ਹੈ ਅਤੇ ਨਿਰਮਲ ਆਤਮਾਵਾਂ, ਉਨ੍ਹਾਂ ਨੂੰ ਸਚੇ ਦਿਲੋਂ ਅਪਨਾਉਂਦੀਆਂ ਹਨ। ਇਸ ਦੇ ਫਲਸਰੂਪਹੀ ਓਹ ਭਵ-ਸਾਗਰ ਤੋਂ ਪਾਰ ਹੋ ਜਾਂਦੀਆਂ ਹਨ। ਜਿਹੜੀਆਂ ਜੀਵਾਤਮਾਵਾਂ ਮਾਇਆ ਵਾਲੇ ਮਾਰਗ ਤੇ ਚਲਦੀਆਂ ਹਨ ਓਹ ਅੰਤ ਸਮੇਂ ਦੁਖ ਪਾਉਂਦੀਆਂ ਹਨ ਜਿਵੇਂ ਕਿ ਸ਼ੇਖ ਫ਼ਰੀਦ ਜੀ ਦੇ ਬਚਨ ਹਨ:-

**ਕੰਚਨ ਵੰਨੇ ਪਾਸੇ, ਕਲਵਤਿ ਚੀਰਿਆ ॥ [ਪੰਨਾ ੪੮੮**

ਮਾਰਕੰਡੇ ਨਾਲੋਂ ਵੱਧ ਉਮਰਾਂ ਵਾਲਾ ਕਿਹੜਾ ਮਨੁੱਖ ਹੋਇਆ ਹੈ? ਗਲ ਕੀ, ਸਾਥੋਂ ਸਾਰੇ ਵੱਡੇ ਵਡੇਰੇ ਆਪੋ ਆਪਣੇ ਆਸਣ ਛਡ ਕੇ ਸੰਸਾਰ ਤੋਂ ਚਲੇ ਗਏ:-

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥**
**ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ॥ [ਪੰਨਾ ੪੮੮**

'ਆਸਣ ਕੀ ਹੈ?' ਟਿਕਾਣਾ ਹੈ। ਕੀ ਸਦਾ ਲਈ ਕੋਈ ਇਸ ਜਗ ਤੇ ਟਿਕਿਆ ਹੈ?

ਦਸਮੇਸ਼ ਪਿਤਾ ਜੀ ਨੇ ਵੀ ਅਜਿਹੀ ਗਵਾਹੀ ਭਰੀ ਹੈ:-

**ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,**
**ਭੂਮ ਹੀ ਤੇ ਹੁਇ ਕੈ, ਫੇਰ ਭੂਮ ਹੀ ਮਿਲਾਇ ਹੈ॥**
**[ਅਕਾਲ ਉਸਤਤਿ ਪਾ. ੧੦**

ਧਰਮ ਗ੍ਰੰਥਾਂ ਦਾ ਅਧਿਐਨ ਕੀਤਿਆਂ ਇਹ ਸਚਾਈ ਪ੍ਰਗਟ ਹੁੰਦੀ ਹੈ ਕਿ ਨਰਕ-ਕੁੰਡ ਦੇ ਵਾਸੀਆਂ ਵਿੱਚ ਸਦਾ ਹੀ ਚੀਕ-ਚਿਹਾੜਾ ਪਿਆ ਰਹਿੰਦਾ ਹੈ। ਪ੍ਰੰਤੂ, ਮਾਇਆ-ਮੋਹ, ਪਰਵਾਰ ਤੇ ਪਦਾਰਥਾਂ ਵਿੱਚ ਲੁਭਾਇਮਾਨ ਮਾਨ 'ਨਰਕ-ਸੁਰਗ' ਦੀ ਹੋਂਦ ਨੂੰ ਹੀ ਮੰਨਣ ਤੋਂ ਸਿਰ ਫੇਰ ਦਿੰਦੇ ਹਨ ਪਰ ਨਰਕ-ਸੁਰਗ ਦੀ ਹੋਂਦ ਇਕ ਅਟੱਲ ਸਚਾਈ ਹੈ।

ਜਿਹੜੇ ਜਗਿਆਸੂ ਆਪਣੇ ਧਾਰਮਿਕ ਵਿਰਸੇ ਤੋਂ ਜਾਣੂੰ ਹਨ, ਉਨ੍ਹਾਂ ਨੂੰ ਪਤਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਜਿਸ ਤਪੇ ਨੇ ਖ਼ਾਰ ਖਾਦੀ ਸੀ, ਉਸ ਦਾ ਕੀ ਹਸ਼ਰ ਹੋਇਆ ਸੀ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਵਾਕ ਅਜ ਵੀ ਬਾਣੀ ਵਿਚ ਗੂੰਜ ਰਹੇ ਹਨ:-

**ਧਰਮਰਾਇ ਜਮ ਕੰਕਰਾ ਜੋ ਆਖਿ ਛਡਿਆ,**
**ਏਸ ਤਪੇ ਕੋ ਤਿਥੈ ਖੜਿ ਪਾਇਓਹੁ**
**ਜਿਥੈ ਮਹਾ ਮਹਾ ਹਤਿਆਰਿਆ ॥**
**ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ,**
**ਏਹੁ ਸਤਿਗੁਰਿ ਹੈ ਫਿਟਕਾਰਿਆ ॥** **[ਪੰਨਾ ੩੧੬**

ਸੋ, ਪਾਪੀਆਂ ਤੇ ਜ਼ਾਲਮਾਂ ਨੂੰ ਪਰਲੋਕ ਵਿਚ ਬਹੁਤ ਖਜਲ ਖ਼ੁਆਰ ਕੀਤਾ ਜਾਂਦਾ ਹੈ।

ਅਸਲ ਵਿਚ ਮਨੁੱਖ ਨੂੰ ਮਾਇਕੀ-ਪਦਾਰਥਾਂ ਦੀ ਆਸ਼ਾ ਹੀ ਬੰਨ੍ਹੀ ਰਖਦੀ ਹੈ। ਇਹ ਆਸ਼ਾ ਹੀ ਜੀਵ ਨੂੰ ਸਾਧਾਰਨ ਭੋਜਨ ਖਾਣ ਅਤੇ ਸਾਧਾਰਨ ਜੀਵਨ ਦੀ ਵਲਗਣ ਵਿਚ ਨਹੀਂ ਰਹਿਣ ਦਿਤੀ। ਪਰ ਇਸ ਮੂਰਖ ਜੀਵ ਨੇ ਆਸਾ ਨਾਲ ਹੀ ਆਪਣਾ ਚਿਤ ਜੋੜਿਆ ਹੋਇਆ ਹੈ। ਗੁਰਦੇਵ ਪਿਤਾ ਜੀ ਦੇ ਬਚਨ ਹਨ:-

**ਆਸਾ ਕਰਤਾ ਜਗੁ ਮੁਆ,**
**ਆਸਾ ਮਰੈ ਨ ਜਾਇ ॥** **[ਪੰਨਾ ੫੧੭**

ਆਸਾ ਨੇ ਹੀ ਮਨੁੱਖੀ ਮਨ ਚੋਂ ਮੌਤ ਨੂੰ ਵਿਸਾਰਿਆ ਹੋਇਆ ਹੈ ਅਤੇ ਮੰਡਪ ਮਾੜੀਆਂ ਸਵਾਰਨ ਤੇ ਲਾਇਆ ਹੈ:-

**ਆਸਾ ਕਰੇ ਸਭੁ ਲੋਕੁ, ਬਹੁ ਜੀਵਣੁ ਜਾਣਿਆ,**
**ਨਿਤ ਜੀਵਣ ਕਉ ਚਿਤੁ, ਗੜ੍ਹ ਮੰਡਪ ਸਵਾਰਿਆ ॥**
**[ਪੰਨਾ ੧੨੪੮**

ਮੁਸਲਮਾਨੀ ਮਤ ਵਿਚ ਜਮ ਦੂਤ ਨੂੰ ਮੌਤ ਦਾ ਫਰਿਸ਼ਤਾ 'ਮਲਕਲ' ਕਹਿਆ ਜਾਂਦਾ ਹੈ। ਸ਼ੇਖ ਫ਼ਰੀਦ ਜੀ ਨੇ ਸਲੋਕਾਂ ਵਿਚ ਮੌਤ ਦੇ ਜੋ ਦ੍ਰਿਸ਼ ਦ੍ਰਿਸ਼ਟੀ-ਗੋਚਰ ਕੀਤੇ ਹਨ ਉਨ੍ਹਾਂ ਤੋਂ ਚੇਤੰਨ ਹੋਣ ਦੀ ਲੋੜ ਹੈ। 'ਮਨਜ਼ਰੇ ਮੌਤ' ਪੁਸਤਕ ਦੇ ਲੇਖਕ ਨੇ ਇਕ

ਬਾਦਸ਼ਾਹ ਦੀ ਮੌਤ ਬਾਰੇ ਜੋ ਸਚਾਈ ਲਿਖੀ ਹੈ, ਉਹ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹੈ:-

ਇਕ ਬਾਦਸ਼ਾਹ ਜਿਸ ਦਾ ਇਰਾਦਾ ਆਪਣੀ ਮਲਕੀਅਤ ਜ਼ਮੀਨ ਨੂੰ ਵੇਖਣ ਅਤੇ ਸੈਰ ਕਰਨ ਦਾ ਬਣਿਆ। ਉਸ ਨੇ ਆਪਣੇ ਨੌਕਰਾਂ ਨੂੰ ਆਖਿਆ ਕਿ ਮੇਰੇ ਪਹਿਨਣ ਲਈ ਇਕ ਵਧੀਆ ਜੋੜਾ ਲਿਆਓ। ਜਦ ਜੋੜਾ ਆਇਆ ਤਾਂ ਬਾਦਸ਼ਾਹ ਨੂੰ ਪਸੰਦ ਨਾ ਆਇਆ, ਫਿਰ ਦੂਜਾ ਜੋੜਾ ਮੰਗਵਾਇਆ, ਉਹ ਵੀ ਪਸੰਦ ਨਾ ਆਇਆ। ਗਲ ਕੀ ਜਦ ਸਭ ਤੋਂ ਵਧੀਆ ਜੋੜਾ ਆਇਆ ਤਾਂ ਸਵਾਰੀ ਲਈ ਵਧੀਆ ਘੋੜਾ ਮੰਗਵਾਇਆ। ਜਿਹੜਾ ਘੋੜਾ ਲਿਆਂਦਾ ਗਿਆ, ਓਹ ਪਸੰਦ ਨਾ ਆਇਆ। ਕਈ ਘੋੜਿਆਂ ਮਗਰੋਂ ਇਕ ਬਹੁਤ ਹੀ ਵਧੀਆ ਘੋੜਾ ਪਸੰਦ ਕੀਤਾ ਤੇ ਉਸ ਤੇ ਸਵਾਰ ਹੋਇਆ। ਸ਼ੈਤਾਨ ਨੇ ਉਸ ਦੇ ਕੰਨ ਵਿਚ ਐਸੀ ਗਲ ਵਾੜ ਦਿਤੀ ਜਿਸ ਨਾਲ ਉਹ ਬੜੇ ਤਕੱਬਰੀ (ਹੰਕਾਰੀ) ਵਾਂਗ ਘੋੜੇ ਤੇ ਸਵਾਰ ਹੋਇਆ। ਬਾਦਸ਼ਾਹ ਦੇ ਨਾਲ ਬੜੀ ਪਿਆਦਾ (ਪੈਦਲ) ਫੌਜ ਤਿਆਰ ਹੋ ਕੇ ਚਲੀ ਪਰ ਬਾਦਸ਼ਾਹ ਨੇ ਉਨ੍ਹਾਂ ਨੂੰ ਵੇਖਣਾ ਯੋਗ ਨਾ ਸਮਝਿਆ। ਕੁਦਰਤਿ ਦੀ ਐਸੀ ਨੇਤ ਵਰਤੀ ਕਿ ਰਸਤੇ ਵਿਚ ਚਲਦੇ ਚਲਦੇ ਇਕ ਅਤਿ ਗ਼ਰੀਬ ਜਿਸ ਨੇ ਫਟੇ ਪੁਰਾਣੇ ਕਪੜੇ ਪਾਏ ਹੋਏ ਸਨ, ਬਾਦਸ਼ਾਹ ਨੂੰ ਸਲਾਮ ਕੀਤੀ ਪਰ ਬਾਦਸ਼ਾਹ ਨੇ ਉਸ ਦੀ ਵੀ ਕੋਈ ਪਰਵਾਹ ਨਾ ਕੀਤੀ। ਫਿਰ ਉਸ ਫ਼ਕੀਰ ਨੇ ਘੋੜੇ ਦੀ ਲਗਾਮ ਫੜ ਲਈ (ਬਾਦਸ਼ਾਹ ਨੇ ਉਸ ਨੂੰ ਬੜਾ ਡਾਂਟਿਆ ਤੇ ਕਿਹਾ ਕਿ ਤੂੰ ਲਗਾਮ ਛੋੜ, ਤੂੰ ਇਤਨੀ ਦਲੇਰੀ ਕਿਉਂ ਵਿਖਾ ਰਿਹਾ ਹੈਂ? ਨਾਲ ਹੀ ਇਹ ਕਹਿ ਦਿਤਾ ਕਿ ਅਛਾ ਸਬਰ ਕਰ, ਜਦੋਂ ਮੈਂ ਸਵਾਰੀ ਤੋਂ ਉਤਰਾਗਾ ਉਸ ਵਕਤ ਜੋ ਤੂੰ ਮੰਗਣਾ ਹੈ ਜਾਂ ਕਹਿਣਾ ਹੈ, ਕਹਿ ਲਈਂ। ਫਕੀਰ ਨੇ ਕਿਹਾ ਕਿ ਨਹੀਂ, ਮੈਂ ਹੁਣੇ ਹੀ ਕਹਿਣਾ ਹੈ, ਜ਼ਬਰਦਸਤੀ ਫਿਰ ਲਗਾਮ ਖਸ ਲਈ। ਬਾਦਸ਼ਾਹ ਨੇ ਕਿਹਾ ਕਿ ਦਸ ਤੂੰ ਕੀ ਕਹਿਣਾ ਚਾਹੁੰਦਾ ਹੈਂ? ਉਸ ਨੇ ਕਿਹਾ ਐ ਬਾਦਸ਼ਾਹ ਮੈਂ ਬਹੁਤ ਰਾਜ਼ ਵਾਲੀ ਗਲ ਤੇਰੇ ਕੰਨ ਵਿਚ ਕਹਿਣੀ ਹੈ। ਬਾਦਸ਼ਾਹ ਨੇ ਕੰਨ ਉਸ ਫਕੀਰ ਦੇ ਨੇੜੇ ਕਰ ਲਏ। ਉਸ ਨੇ ਕਿਹਾ

ਮੈਂ, 'ਮਲਕਉਲ ਮੌਤ' ਹਾਂ ਤੇਰੀ ਜਾਨ ਲੈਣੀ ਹੈ। ਇਹ ਸੁਣ ਕੇ ਬਾਦਸ਼ਾਹ ਹਕਾ-ਬਕਾ ਹੋ ਗਿਆ, ਚਿਹਰਾ ਫ਼ਕ ਹੋ ਗਿਆ, ਜ਼ਬਾਨ ਲੜ-ਖੜਾਅ ਗਈ। ਫਿਰ ਕਹਿਣਾ ਲਗਾ ਕਿ ਤੂੰ ਮੈਨੂੰ ਇਤਨੀ ਮੁਹਲਤ (ਸਮਾਂ) ਦੇ, ਤਾਂ ਜੋ ਮੈਂ ਘਰ ਜਾ ਕੇ ਆਪਦੇ ਸਮਾਨ ਦਾ ਕੁਝ ਪ੍ਰਬੰਧ ਕਰ ਸਕਾਂ, ਘਰ ਵਾਲਿਆਂ ਨੂੰ ਮਿਲ ਲਵਾਂ। 'ਮਲਕਉਲ ਮੌਤ' ਫਰਿਸ਼ਤੇ ਨੇ ਕਿਹਾ ਕਿ ਬਿਲਕੁਲ ਮੁਹਲਤ ਨਹੀਂ ਹੈ, ਹੁਣ ਤੂੰ ਆਪਣੇ ਘਰ ਦਾ ਸਾਜ਼ੋ ਸਮਾਨ ਨਹੀਂ ਦੇਖ ਸਕੇਂਗਾ ਅਤੇ ਨਾ ਹੀ ਕੋਈ ਪ੍ਰਬੰਧ ਕਰ ਸਕੇਂਗਾ? ਇਤਨੇ ਸ਼ਬਦ ਬੋਲੇ ਤੇ ਬਾਦਸ਼ਾਹ ਦੀ ਰੂਹ ਉਤੇ ਕਬਜ਼ਾ ਕਰ ਲਿਆ, ਬਾਦਸ਼ਾਹ ਘੋੜੇ ਤੋਂ ਗਿਰ ਗਿਆ।

ਇਸ ਮਗਰੋਂ ਫਰਿਸ਼ਤਾ 'ਮਲਕੁਲ ਮੌਤ' ਇਕ ਨੇਕ ਮੁਸਲਮਾਨ ਦੇ ਪਾਸ ਗਿਆ, ਓਹ ਨੇਕ ਬੰਦਾ ਵੀ ਕਿਤੇ ਬਾਹਰ ਸਫ਼ਰ ਨੂੰ ਜਾ ਰਿਹਾ ਸੀ। ਉਸ ਨੂੰ ਜਾ ਸਲਾਮ ਕੀਤੀ, ਅਗੋਂ ਉਸ ਬੰਦੇ ਨੇ ਵੀ ਵਾਅਲੇਕਮ ਸਲਾਮ ਕਿਹਾ। ਫਰਿਸ਼ਤੇ ਨੇ ਉਸ ਬੰਦੇ ਨੂੰ ਕਿਹਾ ਕਿ ਤੇਰੇ ਕੰਨ ਵਿਚ ਗਲ ਕਰਨੀ ਹੈ, ਮੈਂ 'ਮਲਕੁਲ ਮੌਤ' ਹਾਂ। ਉਸ ਨੇ ਕਿਹਾ, ਬਹੁਤ ਅੱਛਾ, ਬਹੁਤ ਮੁਬਾਰਕ ਹੈ ਆਪ ਵਰਗੇ ਬੰਦੇ ਦਾ ਆਉਣਾ ਮੁਬਾਰਕ ਹੈ। ਫ਼ਰਾਕ (ਪਿਆਰ) ਬਹੁਤ ਹਵੀਲ (ਵਿਸ਼ਾਲ) ਹੋ ਗਿਆ। ਫਰਿਸ਼ਤੇ ਨੇ ਕਿਹਾ ਕਿ ਤੁਸੀਂ ਜਿਸ ਕੰਮ ਲਈ ਘਰ ਤੋਂ ਨਿਕਲੇ ਹੋ, ਉਹ ਛੇਤੀ ਪੂਰਾ ਕਰ ਲਵੋ। ਪਰ ਉਸ ਆਦਮੀ ਨੇ ਕਿਹਾ ਕਿ ਮੈਂ ਆਪਦੇ ਮਹਿਬੂਬ ਅੱਲਾ ਨਾਲ ਮਿਲਣੇ ਤੋਂ ਵਧ ਹੋਰ ਕੋਈ ਚੰਗਾ ਕੰਮ ਨਹੀਂ। ਫਰਿਸ਼ਤੇ ਨੇ ਕਿਹਾ ਕਿ ਤੁਸੀਂ ਜਿਸ ਹਾਲਤ ਮਰਨਾ ਪਸੰਦਾ ਕਰਦੇ ਹੋ, ਮੈਂ ਉਸੀ ਹਾਲਤ ਵਿਚ ਜਾਨ ਤੇ ਕਬਜ਼ਾ ਕਰ ਲਵਾਂਗਾ। ਉਸ ਬੰਦੇ ਨੇ ਕਿਹਾ ਕਿ ਤੁਹਾਨੂੰ ਅਜਿਹਾ ਕਰਨ ਦਾ ਅਖ਼ਤਿਆਰ ਹੈ? ਫਰਿਸ਼ਤੇ ਨੇ ਕਿਹਾ ਕਿ ਤੁਸੀਂ ਜਿਸ ਹਾਲਤ ਵਿੱਚ ਮਰਨਾ ਪਸੰਦ ਕਰਦੇ ਹੋ, ਮੈਂ ਉਸੀ ਹਾਲਤ ਬੰਦੇ ਨੇ ਕਿਹਾ ਚੰਗਾ, ਮੈਨੂੰ ਊਜ਼ੂ ਕਰਕੇ ਨਿਮਾਜ਼ ਪੜ੍ਹਨ ਦਿਓ। ਜਦੋਂ ਮੈਂ ਸਜਦਾ ਕਰਨ ਲਗਾਂ ਤਾਂ ਮੇਰੀ ਰੂਹ ਤੇ ਕਬਜ਼ਾ ਕਰ ਲੈਣਾ। ਸੋ,

ਉਸ ਬੰਦੇ ਨਮਾਜ਼ ਪੜ੍ਹਨੀ ਆਰੰਭ ਕੀਤੀ ਅਤੇ ਸਜਦਾ ਵਿਚ ਉਸ ਦੀ ਰੂਹ ਕਬਜ਼ੇ ਵਿਚ ਲਈ ਗਈ।

ਇਸ ਲੇਖਕ ਨੇ, ਸ਼ਰਾਬੀਆਂ ਜ਼ਨਾਹਕਾਰਾਂ, ਪਾਪੀਆਂ ਤੇ ਜ਼ਾਲਮਾਂ ਦੀ ਜੋ ਹਾਲਤ ਹੁੰਦੀ ਹੈ, ਉਸ ਦੀ ਭਿਆਨਕਤਾ ਨੂੰ ਇਉਂ ਵਰਨਣ ਕੀਤਾ ਹੈ।

ਕਈ ਮਨੁੱਖ ਜੋ ਦਿਨ ਰਾਤ ਸ਼ਰਾਬ ਪੀਣ ਵਿਚ ਹੀ ਗੜੂੰਦ ਰਹਿੰਦੇ ਹਨ, ਉਨ੍ਹਾਂ ਬੰਦਿਆਂ ਨੂੰ ਬੰਦਰ ਤੇ ਸੂਰ ਦੀ ਜੂਨੀਆਂ ਵਿਚ ਪਾਇਆ ਜਾਵੇਗਾ। ਜਿਹੜੇ ਸ਼ਰਾਬ ਪੀਂਦੇ ਤੇ ਜ਼ੁਲਮ ਕਰਦੇ ਹਨ, ਅੱਲਾ ਤਾਅਲਾ ਉਨ੍ਹਾਂ ਦਾ ਈਮਾਨ ਖੁਸ ਲੈਂਦਾ ਹੈ। ਤਿੰਨ ਆਦਮੀ ਜਨਤ ਵਿਚ ਨਹੀਂ ਜਾ ਸਕਦੇ:-

੧. ਸ਼ਰਾਬ ਦਾ ਆਦੀ

੨. ਜ਼ਾਲਮ

੩. ਜਾਦੂ ਦੀ ਤਸਦੀਕ ਕਰਨ ਵਾਲਾ

ਲੇਖਕ ਨੇ ਪੁਸਤਕ ਵਿਚ ਸਾਰੀਆਂ ਸਜਾਵਾਂ ਦਾ ਵਿਸਥਾਰ ਦਿਤਾ ਹੈ ਪਰ ਇਥੇ ਪਾਠਕਾਂ ਲਈ ਉਪਰੋਕਤ ਇਸ਼ਾਰਾ ਹੀ ਬਹੁਤ ਹੈ।



# ਆਵਾਗਉਣ ਤੇ ਪੁਨਰ ਜਨਮ

**ਆਵਾਗਵਨੁ ਹੋਤੁ ਹੈ ਫੁਨਿ ਫੁਨਿ,**
**ਇਹੁ ਪਰਸੰਗੁ ਨ ਤੂਟੈ ॥** [ਪੰਨਾ ੯੭੧
**ਜੀਵਤ ਮਰਹੁ ਮਰਹੁ ਫੁਨਿ ਜੀਵਹੁ,**
**ਪੁਨਰਪਿ ਜਨਮੁ ਨ ਹੋਈ ॥** [ਪੰਨਾ ੧੧੦੪

ਸੰਸਾਰ ਦਾ ਜੋ ਰੂਪ ਸਾਨੂੰ ਦਿਸ ਰਿਹਾ ਹੈ, ਇਹ ਇਹੋ ਕੁਝ ਨਹੀਂ, ਇਸ ਦੇ ਪਿੱਛੇ ਅਣਡਿੱਠੀ ਦੁਨੀਆ ਦੇ ਪਸਾਰੇ ਦੀ ਵੀ ਹੋਂਦ ਹੈ; ਜੋ ਸਾਡੇ ਆਮ ਜੀਆਂ ਦੀ ਪਹੁੰਚ ਤੋਂ ਪਰੇ ਹੈ । ਇਹ ਰਚਨਾ ਕਦੋਂ ਹੋਈ? ਕਿਵੇਂ ਤੇ ਕਿਸ ਤੋਂ ਹੋਈ? ਥਿਤਾਂ, ਵਾਰ, ਦਿਨ, ਰਾਤ, ਵਰ੍ਹੇ, ਕਿਵੇਂ ਹੋਂਦ ਵਿੱਚ ਆਏ? ਇਹਨਾਂ ਬਾਰੇ ਕੋਈ ਵੱਡੇ ਤੋਂ ਵੱਡਾ ਵਿਗਿਆਨੀ ਵੀ ਗਿਣਤੀ ਮਿਣਤੀ ਦੇ ਅੰਕੜਿਆਂ ਨਾਲ ਤਸੱਲੀ ਨਹੀਂ ਕਰਵਾ ਸਕਦਾ। ਖਾਣੀਆਂ, ਬਾਣੀਆਂ ਦੀ ਉਪਜ ਬਾਰੇ, ਇਹਨਾਂ ਦਾ ਪਿਛੋਕੜ ਕੌਣ ਦਸ ਸਕਦਾ ਹੈ? ਪੰਡਿਤ ਜੋਤਸ਼ੀ ਤੇ ਵਿਗਿਆਨੀ ਆਦਿ ਦੁਨੀਆ ਬਾਰੇ ਅਨੁਮਾਨ ਲਾ ਸਕਦੇ ਹਨ ਪਰ ਕਰਤਾਪੁਰਖ ਦੀ ਕੁਦਰਤਿ ਬਾਰੇ ਸਹੀ ਤਸਵੀਰ ਪੇਸ਼ ਨਹੀਂ ਕਰ ਸਕਦੇ। ਹਾਂ, ਗੁਰਬਾਣੀ ਤੋਂ ਜੋ ਸੇਧ ਸਾਨੂੰ ਮਿਲਦੀ ਹੈ, ਉਹ ਸੋਲ੍ਹਾਂ ਆਨੇ ਸਹੀ ਹੈ। ਜੀਵ ਕਿਵੇਂ ਬਣਿਆ? ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ :-

**੧. ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ,**
**ਘਟਿ ਘਟਿ ਜੋਤਿ ਸਮੋਇ॥** [ਪੰਨਾ ੧੯

**੨. ਮਾ ਕੀ ਰਕਤੁ, ਪਿਤਾ ਬਿਦੁ ਧਾਰਾ॥**
**ਮੂਰਤਿ ਸੂਰਤਿ ਕਰਿ ਆਪਾਰਾ ॥**
**ਜੋਤਿ ਦਾਤਿ ਜੇਤੀ ਸਭ ਤੇਰੀ,**
**ਤੂ ਕਰਤਾ ਸਭ ਠਾਈ ਹੇ ॥** [ਪੰਨਾ ੧੦੨੨

ਭਾਵ ਮਾਤਾ ਪਿਤਾ ਦੇ ਸੰਜੋਗ ਨਾਲ ਸਰੀਰ ਬਣੇ ਅਤੇ ਕਰਤਾਰ ਨੇ ਇਸ ਸਰੀਰ ਵਿੱਚ ਆਪਣੀ ਜੋਤਿ ਰਖੀ ਤਾਂ ਅਸੀਂ ਜਗਤ ਵਿੱਚ ਆਏ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:-

**ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਰਖੀ,**

**ਤਾ ਤੂ ਜਗ ਮਹਿ ਆਇਆ ॥**
**ਹਰਿ ਜੋਤਿ ਰਖੀ ਤੁਧੁ ਵਿਚਿ,**
**ਤਾ ਤੂ ਜਗ ਮਹਿ ਆਇਆ ॥** [ਪੰਨਾ ੯੨੧

ਗਲ ਕੀ, ਜੋਤਿ ਨਾਲ ਸਰੀਰ ਜ਼ਿੰਦਾ ਹੈ ਅਤੇ ਜੋਤਿ ਤੋਂ ਬਿਨਾ ਇਹ ਨਿਰਜਿੰਦ ਹੈ। ਇਹ ਸਰੀਰ ਮਿੱਟੀ ਦਾ ਪੁਤਲਾ ਹੈ, ਪੰਜਾਂ ਤੱਤਾਂ ਦਾ ਮੁਜੱਸਮਾ ਹੈ ਪਰ ਪਿਛਲੇ ਅਨੇਕ ਜਨਮਾਂ ਦੇ ਸੰਸਕਾਰ ਲੈ ਕੇ ਜੀਵਾਤਮਾ ਨਵਾਂ ਸਰੀਰਕ ਚੋਲਾ ਲੈ ਕੇ ਜਗਤ ਵਿੱਚ ਆਉਂਦਾ ਹੈ। ਜਦੋਂ ਇਸ ਦਾ ਮਿਲਾਪ ਗੁਰੂ ਨਾਲ ਹੁੰਦਾ ਹੈ ਤਾਂ ਇਸ ਨੂੰ ਸੋਝੀ ਆਉਂਦੀ ਹੈ ਕਿ :-

**ਇਹੁ ਸੰਸਾਰ ਸਭੁ ਆਵਣਾ ਜਾਣਾ,**
**ਮਨ ਮੂਰਖ ਚੇਤਿ ਅਜਾਣਾ ॥** [ਪੰਨਾ ੬੦੭

'ਆਵਾਗਮਨ' ਸੰਸਕ੍ਰਿਤ ਦਾ ਪਦ ਹੈ ਜਿਸ ਦਾ ਪ੍ਰਾਕ੍ਰਿਤਕ ਰੂਪ 'ਆਵਾਗਵਨ ਅਥਵਾ ਆਵਾਗਉਣ' ਹੈ। ਜਿਵੇਂ ਮੌਤ ਨੂੰ ਫ਼ਾਰਸੀ ਵਿੱਚ 'ਫ਼ੌਤ', ਸੰਸਕ੍ਰਿਤ ਵਿੱਚ 'ਮ੍ਰਿਤੂ', ਹਿੰਦੀ ਵਿੱਚ 'ਦਿਹਾਂਤ', ਕਾਲ ਅਤੇ ਪੰਜਾਬੀ ਵਿੱਚ ਚਲਾਣਾ ਜਾਂ ਮਰ ਗਿਆ ਕਿਹਾ ਜਾਂਦਾ ਹੈ ਤਿਵੇਂ ਗੁਰਬਾਣੀ ਵਿੱਚ ਆਵਾਗਵਨ ਤੋਂ ਇਲਾਵਾ ਜੰਮਣ ਮਰਨ, ਆਵਤ ਜਾਤ, ਆਵਣ ਜਾਣ, ਆਵਨ ਜਾਵਣ, ਆਵਣ ਵੰਞਣ ਅਤੇ ਆਵਉ ਵੰਞਹੁ ਆਦਿ ਸ਼ਬਦਾਵਲੀ 'ਆਵਾਗਉਣ' ਦੀ ਹੀ ਪ੍ਰਤੀਕ ਹੈ ।

ਗੁਰਬਾਣੀ ਤੋਂ ਸਾਨੂੰ ਇਹ ਚਾਨਣ ਮਿਲਦਾ ਹੈ ਕਿ ਅਸੀਂ ਕਈ ਵਾਰੀ ਜਨਮੇ ਤੇ ਕਈ ਵਾਰ ਮਰੇ, ਜਿਵੇਂ ਕਿ '*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*' ਵਾਲੇ ਸ਼ਬਦ ਵਿੱਚ ਵੱਖ ਵੱਖ ਜੂਨਾਂ ਦਾ ਵੇਰਵਾ ਅੰਕਿਤ ਹੈ। ਜੀਵ ਦਾ ਵਰਤਮਾਨ ਜੀਵਨ ਵਿੱਚ ਮੁਕਤ ਨਾ ਹੋਣਾ ਹੀ ਆਵਾਗਵਨ ਦਾ ਦੁਖਾਂਤ ਹੈ। ਹਿੰਦੂ ਧਰਮ ਅਨੁਸਾਰ ਜੀਵ ਨੂੰ ਉਸ ਦੇ ਕੀਤੇ ਕਰਮਾਂ ਅਨੁਸਾਰ ਪੁਨਰ ਜਨਮ ਪ੍ਰਾਪਤ ਹੁੰਦਾ ਹੈ। ਜਿਸ ਜੀਵ ਦੇ ਚੰਗੇ ਕਰਮ ਹੁੰਦੇ ਹਨ, ਉਸ ਨੂੰ ਰਜੇ ਹੋਏ ਅਮੀਰ ਤੇ ਚੰਗੇ ਘਰਾਣੇ ਵਿੱਚ ਜਨਮ ਮਿਲਦਾ ਹੈ ਜਦੋਂ ਕਿ ਮੰਦੇ ਕਰਮਾਂ ਵਾਲੇ ਨੂੰ ਭੈੜੀ ਥਾਂ, ਭੈੜੇ ਤੇ ਭੁੱਖੇ ਘਰ ਵਿੱਚ ਜਨਮ ਮਿਲਦਾ ਹੈ। ਬਹੁਤੇ ਮਾੜੇ ਕਰਮਾਂ ਵਾਲੇ

ਨੂੰ ਪਸ਼ੂ ਅਤੇ ਟੇਢੀਆਂ ਜੋਨੀਆਂ ਵਿੱਚ ਪਾਇਆ ਜਾਂਦਾ ਹੈ ਅਥਵਾ ਦੁੱਖ ਭੁਗਾਉਣ ਲਈ ਨਰਕਾਂ ਵਿੱਚ ਸੁਟਿਆ ਜਾਂਦਾ ਹੈ। ਗੁਰਮਤਿ ਆਵਾਗਵਨ ਤੇ ਪੁਨਰ ਜਨਮ ਵਾਲੇ ਵੀਚਾਰ ਨੂੰ ਮੰਨਦੀ ਹੈ। ਜਦੋਂ ਤੱਕ ਜੀਵਾਤਮਾ ਦਾ ਪ੍ਰਭੂ ਨਾਲ ਮਿਲਾਪ ਨਹੀਂ ਹੁੰਦਾ, ਅਥਵਾ ਬੂੰਦ ਵਾਂਗੂੰ ਸਾਗਰ ਵਿੱਚ ਸਮਾਅ ਨਹੀਂ ਜਾਂਦੀ ਅਤੇ ਕਿਰਣ ਵਾਂਗੂੰ ਸੂਰਜ ਨਾਲ ਇਕ ਮਿਕ ਨਹੀਂ ਹੋ ਜਾਂਦੀ, ਵਖ ਵਖ ਜੂਨਾਂ ਵਿੱਚ ਭਟਕਦੀ ਰਹਿੰਦੀ ਹੈ ।

ਅੰਮ੍ਰਿਤਮਈ ਬਾਣੀ ਸੁਖਮਨੀ ਸਾਹਿਬ ਵਿੱਚ *'ਆਵਨੁ ਜਾਨੁ ਇਕੁ ਖੇਲੁ ਬਨਾਇਆ' (ਪੰਨਾ ੨੯੪)* ਦਾ ਸੰਕੇਤ ਸਾਡੇ ਲਈ ਮਾਰਗ ਦਰਸ਼ਨ ਹੈ ਪਰ ਇਸ ਭਾਵ ਨੂੰ ਸਹਿਜ ਵਿੱਚ ਟਿਕਿਆ ਹੋਇਆ ਕੋਈ ਬ੍ਰਹਮ ਗਿਆਨੀ ਹੀ ਅਨੁਭਵ ਕਰਦਾ ਹੈ ਕਿਉਂਕਿ ਉਸ ਨੂੰ 'ਆਵਾਗਵਨ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ॥' ਦੀ ਪੂਰਨ ਸੋਝੀ ਹੁੰਦੀ ਹੈ। ਗੂਜਰੀ ਰਾਗ ਵਿੱਚ ਭਗਤ ਤ੍ਰਿਲੋਚਨ ਜੀ ਦਾ ਹੇਠ ਲਿਖਿਆ ਸ਼ਬਦ ਸਾਨੂੰ ਇਹ ਚਾਨਣ ਦਿੰਦਾ ਹੈ ਕਿ ਮਨੁੱਖ ਅੰਤ ਵੇਲੇ ਜਿਹੋ ਜਿਹਾ ਚਿੰਤਨ ਕਰਦਾ ਹੈ, ਭਾਵ ਜਿਸ ਵਸਤੂ ਵਿਚ ਉਸ ਦਾ ਧਿਆਨ ਹੁੰਦਾ ਹੈ, ਉਸ ਅਨੁਸਾਰ ਹੀ ਉਹ ਵੱਖ ਵੱਖ ਜੂਨਾਂ ਵਿੱਚ ਪਰਵੇਸ਼ ਕਰਦਾ ਹੈ। ਮਨੁੱਖ ਜੀਵਨ ਭਰ ਜੋ ਕਰਮ ਕਰਦਾ ਹੈ, ਉਸ ਦਾ ਨਤੀਜਾ ਮਰਨ ਸਮੇਂ ਨਿਕਲਦਾ ਹੈ :-

**ਅੰਤਿ ਕਾਲਿ ਜੋ ਲਛਮੀ ਸਿਮਰੈ,**
**ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ,**
**ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ,**
**ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥**
**ਅੰਤਿ ਕਾਲਿ ਜੋ ਮੰਦਰ ਸਿਮਰੈ,**

**ਐਸੀ ਚਿੰਤਾ ਮਹਿ ਜੋ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**
**ਅੰਤਿ ਕਾਲਿ ਨਾਰਾਇਣੁ ਸਿਮਰੈ,**
**ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ,**
**ਪੀਤੰਬਰੁ ਵਾ ਕੇ ਰਿਦੈ ਬਸੈ ॥੫੨॥** **[ਪੰਨਾ ੫੨੬**

ਭਗਤ ਜੀ ਨੇ ਅੰਤ ਸਮੇਂ ਦੇ ਚਿੰਤਨ ਅਨੁਸਾਰ ਵੱਖ ਵੱਖ ਜੂਨਾਂ ਵਿੱਚ ਪੈਣ ਦਾ ਜੋ ਆਧਾਰ ਬਣਾਇਆ ਹੈ, ਇਹ ਹਿੰਦੂ ਧਰਮ ਦੇ ਪ੍ਰਚਲਤ ਖਿਆਲਾਂ ਉਤੇ ਆਧਾਰਤ ਹੈ। ਵੈਸੇ ਜਗਤ ਵਿੱਚ ਕਹਾਵਤ ਵੀ ਪ੍ਰਸਿਧ ਹੈ:-

**ਅੰਤ ਮਤਾ ਸੋਈ ਗਤਾ ॥**

ਇਸ ਬਾਰੇ ਅਜੋਕੇ ਵਿਗਿਆਨੀ ਇਹ ਕਹਿੰਦੇ ਹਨ ਕਿ ਜੇ ਇਕ ਆਦਮੀ ਸਾਰੀ ਉਮਰ ਝੂਠ ਬੋਲਦਾ ਰਿਹਾ ਹੋਵੇ, ਵਿਸ਼ੇ ਵਿਕਾਰਾਂ ਵਿੱਚ ਫਸਿਆ ਰਿਹਾ ਹੋਵੇ, ਜੇ ਅੰਤ ਸਮੇਂ ਉਹ ਕਿਸੇ ਦੇ ਕਹੇ ਤੇ ਰਾਮ ਰਾਮ, ਅਲ੍ਹਾ ਜਾਂ ਵਾਹਿਗੁਰੂ ਕਹਿ ਦੇਵੇ, ਕੀ ਉਹ ਮੁਕਤੀ ਨੂੰ ਪ੍ਰਾਪਤ ਹੋ ਜਾਵੇਗਾ? ਜੇ ਇਤਨੀ ਗਲ ਨਾਲ ਹੀ ਮੁਕਤੀ ਮਿਲ ਜਾਂਦੀ ਹੋਵੇ ਤਾਂ ਪਾਠ ਪੂਜਾ, ਜਪ-ਤਪ ਆਦਿ ਸ੍ਰੇਸ਼ਟ ਕਰਮ ਕਰਨ ਦਾ ਕੀ ਲਾਭ? ਇਸ ਵਿੱਚ ਸ਼ੱਕ ਨਹੀਂ ਜੇ ਮੁਕਤੀ-ਦਾਤਾ ਮਨ ਵਿੱਚ ਵਸ ਜਾਵੇ ਤਾਂ ਜਨਮ ਮਰਨ ਦੇ ਸਾਰੇ ਬੰਧਨ ਕਟੇ ਜਾ ਸਕਦੇ ਹਨ ਪਰ ਕਿਸੇ ਦੇ ਕਹਿਣ ਨਾਲ ਮਿੰਟਾਂ ਸਕਿੰਟਾਂ ਵਿੱਚ ਪ੍ਰਭੂ ਦਾ ਨਾਮ ਹਿਰਦੇ ਵਿੱਚ ਨਹੀਂ ਵਸ ਸਕਦਾ ਅਤੇ ਨਾ ਹੀ ਜਨਮ ਦੇ ਬੰਧਨ ਕੱਟੇ ਜਾ ਸਕਦੇ ਹਨ। ਜੇ ਇਤਨਾ ਸੌਖਾ ਕੰਮ ਹੋਵੇ ਤਾਂ ਫਿਰ ਵਰ੍ਹਿਆਂ ਬੱਧੀ ਤਪਸਿਆ ਤੇ ਨਾਮ ਜਪਣ ਦੀ ਕਿਸੇ ਨੂੰ ਕੀ ਲੋੜ ਪਈ ਹੈ? ਇਹ ਚਿੰਤਨ ਸੌਖਾ ਨਹੀਂ ਹੈ। ਮਨੁੱਖ ਤਾਂ ਸਾਰੀ ਉਮਰ ਸਰੀਰਾਂ ਤੇ ਮਾਇਆ ਦੀ ਛਾਇਆ ਅਧੀਨ ਹੀ ਰਹਿੰਦਾ ਹੈ। 'ਜੇਹੀ ਸੁਰਤਿ ਤੇਹੈ ਰਾਹਿ ਜਾਇ॥' (ਪੰਨਾ ੬੬੨) ਦੇ ਸਿਧਾਂਤ ਅਨੁਸਾਰ ਪਹਿਲਾਂ ਸਿਮਰਨ ਵਾਲੇ ਕਰਮਾਂ ਦਾ ਸੰਚਿਤ ਹੋਣਾ ਜ਼ਰੂਰੀ ਹੈ ਜਾਂ ਜਿਹੋ ਜਿਹੀ ਮਨ ਦੀ ਖ਼ਾਹਿਸ਼ ਹੋਵੇ ਉਹੋ ਜਿਹੀ ਹਾਲਤ ਹੋਵੇ। ਕਾਮੀ ਪੁਰਸ਼ ਦੇ ਮੂੰਹ ਚੋਂ ਅੰਤ ਸਮੇਂ ਨਾਮ ਨਿਕਲਣਾ ਸੰਭਵ ਨਹੀਂ।

ਜੇ ਕੋਈ ਇਕ ਅੱਧੀ ਅਜਿਹੀ ਮਿਸਾਲ ਮਿਲ ਭੀ ਜਾਵੇ ਤਾਂ ਉਹ ਉਸ ਦੇ ਕਿਸੇ ਵਿਸ਼ੇਸ਼ ਜਾਂ ਪੂਰਬਲੇ ਕਰਮ ਦਾ ਫਲ ਭੀ ਹੋ ਸਕਦਾ ਹੈ ਜਿਵੇਂ ਕਿ 'ਅਜਾਮਲ' ਦਾ। ਪਰ ਭਗਤ ਜੀ ਨੇ ਜਿਸ ਵਿਚਾਰ ਨੂੰ ਮੁਕਤੀ ਦਾ ਆਧਾਰ ਬਣਾਇਆ ਹੈ, ਉਹ ਪਰਮੇਸ਼ਰ ਦਾ ਮਨ ਵਿੱਚ ਵਸਣਾ ਹੈ, ਇਸ ਸਿਧਾਂਤ ਦਾ ਗੁਰਮਤਿ ਨਾਲ ਜੋੜ ਹੈ। ਵਸਣ ਦਾ ਭਾਵ ਹੈ ਕਿ ਇਕ ਖਿਨ ਭੀ ਪ੍ਰਭੂ ਦਾ ਨਾਮ ਮਨ ਤੋਂ ਨਾ ਵਿਸਰੇ, ਹਿਰਦੇ ਵਿੱਚ ਉਸ ਦੀ ਸਦੀਵੀ ਯਾਦ ਬਣੀ ਰਹੇ।

ਭਾ.ਸ. ਗੁਰਦਾਸ ਜੀ ਦੇ ਰਚਿਤ ਕਬਿਤ ਨੰਬਰ ੪੯੫ ਤੋਂ ਸਾਰੀ ਸਥਿਤੀ ਸਪਸ਼ਟ ਹੋ ਜਾਂਦੀ ਹੈ ਕਿ ਕਿਸੇ ਕਾਰਜ ਦੀ ਸਿਧੀ ਲਈ ਪਹਿਲਾਂ ਉਦਮ ਕਰਨ ਦੀ ਲੋੜ ਹੈ, ਕੇਵਲ ਇਸੇ ਤਰ੍ਹਾਂ ਵਾਹਿਗੁਰੂ ਜੀ ਦਾ ਧਿਆਨ ਅੰਤ ਸਮੇਂ ਨਹੀਂ ਹੋ ਸਕਦਾ ਜਦੋਂ ਤੱਕ ਕਿ ਜੀਵਨ ਵਿੱਚ ਪਹਿਲਾਂ ਹੀ ਨਾਮ ਅਭਿਆਸ ਨਹੀਂ ਕੀਤਾ ਜਾਂਦਾ। ਭਾਈ ਸਾਹਿਬ ਇਸ ਵੀਚਾਰ ਦੀ ਪੁਸ਼ਟੀ ਹੇਠ ਲਿਖੇ ਪ੍ਰਮਾਣ ਰਾਹੀਂ ਇਉਂ ਕਰਦੇ ਹਨ :-

੧- ਜਿਸ ਤਰ੍ਹਾਂ (ਰਾਤ ਨੂੰ ਸੁਤੇ ਪਿਆਂ) ਘਰ ਨੂੰ ਅੱਗ ਲਗ ਜਾਵੇ (ਤਾਂ ਘਰ ਦਾ ਮਾਲਕ ਨੀਂਦ ਤੋਂ) ਜਾਗ ਕੇ ਖੂਹ ਪੁਟਾਣਾ ਚਾਹੇ (ਤਾਂ ਉਸ ਦਾ) ਕੰਮ ਪੂਰਾ ਨਹੀਂ ਹੋਵੇਗਾ (ਅਤੇ ਘਰ ਦੇ ਸੜ ਜਾਣ ਕਰਕੇ) ਰੋਵੇਗਾ ਤੇ ਪਛਤਾਵੇਗਾ।

੨- ਜਿਸ ਤਰ੍ਹਾਂ ਕਿ ਜੰਗ ਦੇ ਸਮੇਂ ਹੀ (ਕੋਈ ਆਦਮੀ ਜੰਗ ਜਿੱਤਣ ਲਈ ਸ਼ਸਤਰ ਵਿਦਿਆ ਸਿਖਣੀ ਚਾਹੇ ਤਾਂ ਉਸਦਾ ਇਹ) ਉਦਮ ਬਿਅਰਥ (ਹੈ, ਉਹ ਕਦੇ ਭੀ) ਜੰਗ ਨੂੰ ਜਿਤਣ ਦੀ 'ਜੇਤੂ ਪਦਵੀ' ਨਹੀਂ ਪਾਵੇਗਾ।

੩- ਜਿਸ ਤਰ੍ਹਾਂ ਰਾਤੀ ਸੁਤੇ ਪਿਆਂ ਹੀ ਕਾਫਲਾ ਚਲਾ ਜਾਵੇ ਮਗਰੋਂ ਸਵੇਰਾ ਹੋਏ ਤੇ ਭਾਰ ਬੰਨ ਕੇ (ਕੋਈ ਤੁਰਨਾ ਚਾਹੇ ਤਾਂ ਉਹ ਚਲਕੇ ਕਿਥੇ ਕੁ ਜਾਵੇਗਾ)?।

੪- ਇਸੇ ਤਰ੍ਹਾਂ ਮਾਇਆ ਦੇ ਧੰਧਿਆਂ ਵਿੱਚ ਉਮਰ ਬੀਤਦੀ ਜਾਂਦੀ ਹੈ, ਅੰਨ੍ਹਾ (ਅਗਿਆਨੀ ਜੀਵ) ਅੰਤ ਦੇ ਸਮੇਂ ਹਰਿ ਨਾਮ (ਸਿਮਰਨ ਵਿੱਚ) ਕਿਸ ਤਰ੍ਹਾਂ ਲਿਵ ਲਾਏਗਾ?

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਭਾ. ਸਾਹਿਬ ਮਨੀ ਸਿੰਘ ਵਿੱਚ 'ਸਾਖੀ ਸੈਦੇ ਚਮਾਰ ਦੀ' ਪੜ੍ਹਿਆਂ ਪਤਾ ਚਲਦਾ ਹੈ ਕਿ ਮਨੁੱਖ ਦੀ ਜੀਵਾਤਮਾ ਦਾ ਪਰਸਪਰ ਮੇਲ ਕਈ ਜੁਗਾਂ ਵਿੱਚ ਹੁੰਦਾ ਰਹਿੰਦਾ ਹੈ। ਗੁਰੂ ਜੀ ਕਹਿਆ :-

**ਸਤ ਜਗੁ ਮੈ ਹਮ ਤੁਮ ਏਕ ਸੰਗ ਰਹਿਤੇ ॥**
**ਖਾਵਤ ਪੀਵਤ ਹਰ ਸਿਮਰਨ ਏਕਠਾ ਕਰਤੇ ॥**
**ਤ੍ਰੇਤੇ ਮੈ ਭੀ ਹਮਰੇ ਸਾਥ ਸਮਾਹੀ ॥**
**ਦੁਆਪਰ ਮੈ ਤੁਮ ਜੁਦਾ ਹੋਇ ਕਰ, ਬਹੁਤ ਦੁਖ ਪਾਹੀ ॥**

ਵਰਤਮਾਨ ਸਮੇਂ ਵਿੱਚ ਵੀ ਪੁਨਰ ਜਨਮ ਬਾਰੇ ਅਖ਼ਬਾਰਾਂ ਵਿੱਚ ਕਈ ਸਮਾਚਾਰ ਪ੍ਰਕਾਸ਼ਤ ਹੁੰਦੇ ਰਹਿੰਦੇ ਹਨ। ੯ ਨਵੰਬਰ ੧੯੮੪ ਦੇ ਅੰਗਰੇਜ਼ੀ ਟ੍ਰਿਬਿਊਨ ਵਿੱਚ ਡਾਕਟਰ ਸਤਵੰਤ ਪਸਰੀਚਾ ਨੇ ਦਸਿਆ ਕਿ ਸੰਸਾਰ ਦੇ ਵੱਖ ਵੱਖ ਦੇਸ਼ਾਂ ਏਸ਼ੀਆ, ਉਤਰੀ ਅਮਰੀਕਾ, ਯੂਰਪ ਅਤੇ ਅਫਰੀਕਾ ਦੇ ਦੇਸ਼ਾਂ ਵਿੱਚ ੧੯੨੪ ਅਜਿਹੇ ਬੱਚਿਆ ਦੀ ਜਾਚ ਪੜਤਾਲ ਕੀਤੀ ਜਿਨ੍ਹਾਂ ਬਾਰੇ ਮਰਨ ਪਿਛੋਂ ਪੁਨਰਪ ਜਨਮ ਲੈਣ ਬਾਰੇ ਰਿਪੋਰਟਾਂ ਮਿਲੀਆਂ ਸਨ। ਇਹਨਾਂ ਦੇਸ਼ਾਂ ਵਿੱਚੋਂ ੩੭੭ ਕੇਸ ਬਰਮਾ ਦੇ ਅਤੇ ੩੦੬ ਕੇਸ ਭਾਰਤ ਦੇ ਸਨ। ਭਾਰਤ ਦੇ ਕੇਸਾਂ ਵਿੱਚ ੩00 ਕੇਸ ਯੂ.ਪੀ. ਅਤੇ ਰਾਜਸਥਾਨ ਦੇ ਸਨ। ਇਹਨਾਂ ਕੇਸਾਂ ਦੀ ਪੜਤਾਲ ਵੱਖ ਵੱਖ ਖੋਜੀ ਗਰੁਪਾਂ ਨੇ ਕੀਤੀ ਜਿਸ ਤੋਂ ਪਤਾ ਲਗਾ ਕਿ ਸਾਰੇ ਕੇਸਾਂ ਵਿੱਚ ੮੭ ਪ੍ਰਤੀਸ਼ਤ ਦੇਸ਼ਾਂ ਵਿੱਚ ਬਚਿਆਂ ਨੇ ਆਪਣੇ ਪਿਛਲੇ ਜਨਮਾਂ ਦੇ ਹਾਲਾਤ ਠੀਕ ਦਸੇ। ੬੬ ਪ੍ਰਤੀਸ਼ਤ ਬੱਚਿਆਂ ਨੇ ਇਹ ਭੀ ਦਸ ਦਿੱਤਾ ਕਿ ਉਹਨਾਂ ਦੀ ਮੌਤ ਕਿਵੇਂ ਹੋਈ ਸੀ।

੪0 ਪ੍ਰਤੀਸ਼ਤ ਬੱਚਿਆਂ ਦੀ ਮੌਤ ਦੁਰਘਟਨਾਵਾਂ ਕਾਰਨ ਹੋਈ ਅਤੇ ੫੨ ਪ੍ਰਤੀਸ਼ਤ ਦੀ ਮੌਤ ਕੁਦਰਤੀ ਤੌਰ ਤੇ। ਅਜਿਹੇ ਬੱਚੇ ੨-੫ ਸਾਲ ਦੀ ਉਮਰ ਵਿੱਚ ਹੀ ਆਪਣੇ ਪਿਛਲੇ ਜਨਮਾਂ ਦੇ ਹਾਲਤ ਦਸਣੇ ਸ਼ੁਰੂ ਕਰ ਦਿੰਦੇ ਹਨ ਅਤੇ ਵੱਡੇ ਹੋਣ ਤੇ ਪਿਛਲੇ ਜਨਮ ਬਾਰੇ ਉਹਨਾਂ ਦਾ ਚੇਤਾ ਖ਼ਤਮ ਹੋ ਜਾਂਦਾ ਹੈ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਆਪਣੀ ਰਚਿਤ ਪੁਸਤਕ 'ਅਣਡਿਠੀ ਦੁਨੀਆ' ਵਿੱਚ ਲਿਖਿਆ ਹੈ ਕਿ ਜਦੋਂ

ਪੰਜਾਬ ਵਿੱਚ ਪਹਿਲੀ ਪਲੇਗ ਆਈ ਓਦੋਂ ਉਹ ਪਲੇਗ ਡਿਊਟੀ ਤੇ ਨਾਇਬ ਤਹਿਸੀਲਦਾਰ ਨਿਯੁਕਤ ਸਨ ਅਤੇ ਉਨ੍ਹਾਂ ਨੇ ਅਜਿਹੇ ਕਈ ਆਦਮੀ ਵੇਖੇ ਜੋ ਮਰ ਕੇ ਫਿਰ ਜੀਉਂਦੇ ਹੋ ਗਏ । ਉਨ੍ਹਾਂ ਦੇ ਜਿਉਂਦੇ ਹੋਣ ਨਾਲ ਉਨ੍ਹਾਂ ਦੇ ਨਾਮਾਂ ਦੇ ਹੋਰ ਆਦਮੀ ਉਸੇ ਘੜੀ ਮਰ ਗਏ। ਉਨ੍ਹਾਂ ਤੋਂ ਇਹ ਗਲਾਂ ਸੁਣੀਆਂ :-

"ਜਿਥੇ ਜਿਥੇ ਓਹਨਾਂ ਨੂੰ ਅਗਲੀ ਅਣਡਿਠੀ ਦੁਨੀਆ ਵਿੱਚ ਫੜਨਹਾਰੇ ਫੜ ਕੇ ਲੈ ਜਾਂਦੇ ਰਹੇ ਅਤੇ ਮੁੜ ਕੇ ਫੇਰ ਵਾਪਸ ਲਿਆਉਂਦੇ ਰਹੇ, ਓਹਨਾਂ ਨੇ ਧਰਮਰਾਇ ਅਤੇ ਧਰਮਰਾਇ ਦੇ ਦਫ਼ਤਰ ਤੇ ਦਫ਼ਤਰੀ ਚਿਤਰਗੁਪਤ ਭੀ ਦੇਖੇ। ਲੇਖੇ ਦੀਆਂ ਵਹੀਆਂ ਭੀ ਦੇਖੀਆਂ। ਕੰਬਦਿਆਂ ਕੰਬਦਿਆਂ ਨੇ ਸਾਰੇ ਭਿਅੰਕਰ ਦ੍ਰਿਸ਼ ਦਸੇ, ਜੋ ਉਹਨਾਂ ਨੇ ਦੇਖੇ। ਕਈ ਸੰਤ ਜਨਾ ਗੁਰਮੁਖ ਫ਼ਕੀਰ ਲੋਕਾਂ ਨੇ ਭੀ ਇਹ ਭਿਆਨਕ ਦ੍ਰਿਸ਼ ਦੇਖੇ ਇਸ ਲੋਕ ਵਿੱਚ ਬੈਠਿਆਂ ਨੇ। ਜੀਉਂਦੇ ਜਾਗਦਿਆਂ ਨੇ ਇਹ ਝਾਕੀਆਂ ਅਣਡਿਠੀ ਦੁਨੀਆ ਦੀਆਂ ਦੇਖੀਆਂ।

੧੯੬0 ਵਿੱਚ ਸਾਡੇ ਸਾਹਮਣੇ ਹੀ ਸਾਡੇ ਪਿੰਡ ਦੀ ਇਕ ਜੀਊਣੀ ਨਾਮੇ ਜ਼ਿਮੀਦਾਰਨੀ ਪਲੇਗ ਨਾਲ ਮਰ ਗਈ । ਉਸ ਮਰੀ ਹੋਈ ਨੂੰ ਸੀੜ੍ਹੀ ਤੇ ਪਾ ਕੇ ਮੜੀਆਂ (ਮਸਾਣ ਭੂਮੀ) ਵਿੱਚ ਲੈ ਗਏ, ਜਿਥੇ ਜਾ ਕੇ ਉਹ ਫੂਕੇ ਜਾਣ ਤੋਂ ਪਹਿਲਾਂ ਹੀ ਅਚਾਨਕ ਜੀਉਂਦੀ ਹੋ ਗਈ ਅਤੇ ਉਠ ਬੈਠੀ। ਉਠਦੀ ਨੇ ਦਸਿਆ ਕਿ ਮੇਰੇ ਥਾਉਂ ਜੀਊਣੀ ਸੈਂਸਣ ਨੂੰ ਲੈ ਜਾਣਾ ਸੀ ਮੈਨੂੰ ਗਲਤੀ ਨਾਲ ਲੈ ਗਏ ਸਨ। ਲੈ ਜਾਣ ਵਾਲੇ ਜਮਦੂਤ ਜਿਵੇਂ ਉਸ ਨੇ ਦੇਖੇ ਤਿਵੇਂ ਦਸੇ। ਧਰਮਰਾਇ ਅਤੇ ਚਿਤਰ ਗੁਪਤ ਦੇ ਭਿਆਨਕ ਨਜ਼ਾਰੇ ਜਿਵੇਂ ਉਸ ਨੇ ਦੇਖੇ ਤਿਵੇਂ ਦਸੇ। ਧਰਮਰਾਇ ਅਤੇ ਚਿਤਰਗੁਪਤ ਦਾ ਭਿਆਨਕ ਨਜ਼ਾਰਾ ਉਸ ਨੇ ਆਪਣੀ ਜ਼ਬਾਨੀ ਦਸਿਆ । ਐਨ ਉਸੇ ਛਿਨ ਵਿਖੇ ਜਦੋਂ ਉਹ ਜੀਉਂਦੀ ਹੋਈ, ਓਦੋਂ ਹੀ ਜੀਊਣੀ ਸੈਂਸਣ ਮਰ ਗ਼ਈ। ਇਹੋ ਜਿਹੀਆਂ ਹੋਰ ਕਈ ਉਦਾਹਰਣਾਂ ਹਨ। ਇਕੜ ਦੁਕੜ ਨਹੀਂ, ਦਹਿ ਦਹੱਕੜ ਹਨ ।

ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਸ. ਕਾਨ੍ਹ ਸਿੰਘ ਜੀ

ਨਾਭਾ ਅਨੁਸਾਰ ਭਾਰਤ ਦੇ ਲੋਕ ਪਰੰਪਰਾ ਤੋਂ ਆਵਾਗਮਨ (ਤਨਾਸੁਖ, L. metempsochosis ਅੰ. transmigration of souls) ਮੰਨਦੇ ਚਲੇ ਜਾ ਰਹੇ ਹਨ ਯੂਨਾਨੀ ਇਤਿਹਾਸਕਾਰ ਹੀਰਾਡੋਟਸ(Herodotus II. ੫੩, ੮੧,੧੨੩) ਦੇ ਲੇਖ ਅਨੁਸਾਰ ਪ੍ਰਾਚੀਨ ਮਿਸਰੀ ਭੀ ਆਵਾਗਮਨ ਦੇ ਵਿਸ਼੍ਵਾਸੀ ਸਨ, ਯੂਨਾਨੀ ਤਤ੍ਵਵੇਤਾ ਆਪ ਭੀ ਇਸ ਦਾ ਪ੍ਰਚਾਰ ਕਰਦੇ ਰਹੇ ਹਨ, ਨਵੀਨ ਬ੍ਰਹ-ਵੇਤਿਆ (modern Theosophists) ਦਾ ਖਿਆਲ ਹੈ ਕਿ ਪ੍ਰਾਚੀਨ ਯਹੂਦੀ ਈਸਾਈ ਮੁਸਲਮਾਨ ਅਤੇ ਹੋਰ ਮਤਾਵਲੰਬੀ ਭੀ ਕਿਸੇ ਨਾ ਕਿਸੇ ਸ਼ਕਲ ਵਿੱਚ ਆਵਾਗਮਨ ਨੂੰ ਜ਼ਰੂਰ ਮੰਨਦੇ ਸਨ, ਅੱਜ ਕੱਲ ਕੇਵਲ ਉਹ ਲੋਕ ਆਵਾਗਮਨ ਦੇ ਮੰਨਣ ਵਾਲੇ ਹਨ ਜਿਨ੍ਹਾਂ ਦੇ ਧਾਰਮਿਕ ਬਜ਼ੁਰਗ ਕਦੇ ਪ੍ਰਾਚੀਨ ਭਾਰਤ ਨਿਵਾਸੀਆਂ ਨਾਲ ਸੰਬੰਧ ਰਖਦੇ ਸਨ, ਜਾਂ ਉਹ ਜੋ ਹੁਣ ਆਪ ਉਨ੍ਹਾਂ ਬਿਰਧਾਂ ਦਾ ਸਤਿਕਾਰ ਕਰਦੇ ਹਨ, ਬੋਧ, ਜੈਨੀ, ਹਿੰਦੂ, ਸਿੱਖ ਅਤੇ ਨਵੀਨ ਬ੍ਰਹਮ-ਵੇਤਾ(Theosophists) ਸਾਰੇ ਇਸ ਸਿਧਾਂਤ ਨੂੰ ਅੰਗੀਕਾਰ ਕਰਦੇ ਹਨ, ਵਰਤਮਾਨ ਸਿਆਣਿਆਂ ਨੂੰ ਆਵਾਗਮਨ ਦੇ ਤਿੰਨ ਭੇਦ ਕਰ ਦਿੱਤੇ ਹਨ:

੧- ਜਦ ਕੋਈ ਬੱਚਾ ਪੈਦਾ ਹੁੰਦਾ ਹੈ ਤਾਂ ਉਸ ਲਈ ਰੱਬ ਉਸੇ ਵੇਲੇ ਨਵਾ ਆਤਮਾ ਨਹੀਂ ਸਿਰਜਦਾ, ਆਤਮਾ ਪਹਿਲਾਂ ਤੋਂ ਹੀ ਮੌਜੂਦ ਰਹਿੰਦਾ ਹੈ, ਪਰ ਵਿਦੇਹ ਦਸ਼ਾ ਵਿੱਚ, ਜਦੋਂ ਇਹ ਮਨੁੱਖ ਦੇਹ ਵਿੱਚ ਪ੍ਰਵੇਸ਼ ਕਰਦਾ ਹੈ, ਤਾਂ ਇਸ ਲਈ ਦੇਹ ਧਾਰਣ ਦਾ ਏਹੋ ਪਹਿਲਾ ਮੌਕਾ ਹੁੰਦਾ ਹੈ, ਅਰ ਮਰਨ ਪਿੱਛੋਂ ਅੱਗੋਂ ਭੀ ਕਦੇ ਦੇਹ ਨਹੀਂ ਧਾਰੇਗਾ, ਇਸ ਸਿਧਾਂਤ ਦਾ ਨਾਮ 'ਪੂਰਵਅਸ੍ਤਿਤ੍ਵ' (The doctrine of Preexistence) ਹੈ।

੨- ਆਤਮਾ ਇਸ ਸਰੀਰ ਤੋਂ ਪਹਿਲਾਂ ਕੋਟਾਨ ਕੋਟਿ ਮਨੁੱਖ ਪਸ਼ੂ ਪੰਖੀ ਬਿਰਛ ਆਦਿਕ ਜੂਨੀਆਂ ਵਿੱਚ ਭ੍ਰਮਣ ਕਰਦਾ ਰਿਹਾ ਹੈ, ਅਰ ਮੌਜੂਦਾ ਸ਼ਰੀਰ ਤਿਆਗਣ ਮਗਰੋਂ ਭੀ ਮੁੜ ਮਨੁੱਖ ਜੂਨੀ ਵਿੱਚ ਆਉਣ ਤੋਂ ਪਹਿਲਾਂ ਕਈ ਪਸ਼ੂ ਪੰਖੀ ਬਿਰਛ ਆਦਿਕ

ਜੂਨੀਆਂ ਵਿੱਚ ਜਨਮ ਲਏਗਾ, ਇਸ ਸਿਧਾਂਤ ਦਾ ਨਾਮ ਤਨਾਸੁਖ ਅਥਵਾ ਯਥਾਰਥ ਆਵਾਗਮਨ (Transmigration or metompsychosis) ਹੈ ।

੩- ਮਨੁੱਖ ਦਾ ਆਤਮਾ ਇਸ ਸਰੀਰ ਤੋਂ ਪਹਿਲੇ ਪੁਰਖ ਜਾਂ ਇਸਤਰੀ ਰੂਪ ਵਿੱਚ ਤਾਂ ਜਨਮ ਲੈਂਦਾ ਰਿਹਾ ਹੈ, ਪਰ ਪਸ਼ੂ ਪੰਖੀ ਬਿਰਛ ਆਦਿਕ ਹੋ ਕੇ ਕਦੇ ਨਹੀਂ ਜੰਮਿਆ, ਅਰ ਮੌਜੂਦਾ ਸਰੀਰ ਤਿਆਗਣ ਮਗਰੋਂ ਭੀ ਇਹ ਮੁਕਤ ਹੋਣ ਤਕ ਪੁਰਖ ਜਾਂ ਇਸਤਰੀ ਰੂਪ ਵਿੱਚ ਹੀ ਪੁਨਰ ਜਨਮ ਧਾਰਣ ਕਰੇਗਾ, ਇਸ ਸਿਧਾਂਤ ਦਾ ਨਾਉਂ (Re-incarnation) ਹੈ ।

ਗੁਰੂ ਗੋਬਿੰਦ ਸਿੰਘ ਜੀ ਜਦੋਂ ਰੂਪਾਣੇ ਪਿੰਡ ਪਹੁੰਚੇ ਤਾਂ ਉਥੇ ਉਤਾਰਾ ਕਰਦਿਆਂ ਹੀ ਇਕ ਘੋਗੜ ਜਨੌਰ ਮਾਰਿਆ। ਉਸ ਦੇ ਮਾਰਨ ਦਾ ਕਾਰਨ ਜਦੋਂ ਜੋਰਾ ਸਿੰਘ ਰੰਧਾਵੇ ਨੇ ਪੁਛਿਆ ਤਾਂ ਗੁਰੂ ਜੀ ਨੇ ਕਿਹਾ 'ਜੋਰਾ ਸਿੰਘ ! ਇਹ ਇਕ ਕੰਨਯਾ ਦੇ ਸ੍ਰਾਪ ਨਾਲ ਸੌ ਜਨਮ ਘੋਗੜ ਦਾ ਪਾ ਕੇ ਗੰਦ ਮੰਦ ਖਾਂਦਾ ਰਿਹਾ। ਪਹਿਲੇ ਇਹ ਰਾਜਾ ਸੀ ਇਕ ਸਿੱਖ ਦੀ ਕੂਆਰੀ ਕੰਨਯਾ ਪੁਰ ਲੁਭਾਇਮਾਨ ਹੋ ਗਿਆ। ਜਦ ਉਸ ਦਾ ਸਤ ਜੋਰੋ ਜੋਰੀ ਤੋੜਨ ਲੱਗਾ ਤਾਂ ਓਨ ਸੰਖੀਆਂ ਖਾ ਕੇ ਮਰਨ ਵੇਲੇ ਇਸ ਨੂੰ ਸ੍ਰਾਪ ਦਿੱਤਾ ਕਿ ਤੂੰ ਸੌ ਜਨਮ ਘੋਗੜ ਦਾ ਪਾ ਕੇ ਗੰਦ ਮੰਦ ਖਾਹ ਕਿਉਂਕਿ ਤੂੰ ਗੰਦੀ ਗਲ ਕੀਤੀ ਹੈ।' ਰਾਜਾ ਸ੍ਰਾਪ ਸੁਣ ਕੇ ਘਿਘਾਇਆ ਤੇ ਬੇਨਤੀ ਕੀਤੀ 'ਹੇ ਦੇਵੀ! ਮੇਰਾ ਭਲਾ ਕੀਕੂੰ ਹੋਵੇਗਾ? ਕੰਨਯਾ ਦੇ ਮੂੰਹੋਂ ਨਿਕਲਯਾ ਕਿ ਤੇਰੀ ਕਲਯਾਨ ਗੁਰੂ ਕਰੇਗਾ। ਸੋ, ਇਸ ਵਾਸਤੇ ਅਸਾਂ ਇਸ ਨੂੰ ਘੋਗੜ ਦੀ ਜੂਨੋਂ ਛੁਡਾ ਕੇ ਸ੍ਵਰਗ ਨੂੰ ਭੇਜਿਆ ਹੈ।"

ਗੁਰਬਾਣੀ ਦੇ ਸ਼ਬਦ ਅਤੇ ਅਜੇਹੀਆਂ ਸਾਖੀਆਂ ਪੁਨਰ ਜਨਮ ਤੇ ਮੋਹਰ ਛਾਪ ਦੀਆਂ ਪ੍ਰਤੀਕ ਹਨ। ਹਾਂ, ਮੁਸਲਮਾਨੀ ਮਤ ਵਾਲੇ ਆਵਾਗਵਨ ਨੂੰ ਨਹੀਂ ਮੰਨਦੇ। ਉਨ੍ਹਾਂ ਦੀ ਵੀਚਾਰਧਾਰਾ ਇਹ ਹੈ ਕਿ ਜਦੋਂ ਕਿਆਮਤ ਆਵੇਗੀ ਤਾਂ ਰੂਹਾਂ ਜੋ ਦਫ਼ਨਾਈਆਂ ਸੁਤੀਆਂ ਪਈਆਂ ਹਨ, ਜਾਗ ਪੈਣਗੀਆਂ।



# ਨਾ ਕੋਈ ਸੰਗੀ ਨਾ ਕੋਈ ਸਾਥੀ

**ਕੋਇ ਨ ਕਿਸਹੀ ਸੰਗਿ, ਕਾਹੇ ਗਰਬੀਐ ॥**
**ਏਕੁ ਨਾਮੁ ਆਧਾਰੁ, ਭਉਜਲੁ ਤਰਬੀਐ ॥ [ਪੰ. ੩੯੮**
---   ---
**ਜਾਗ ਲੇਹੁ ਰੇ ਮਨਾ ਜਾਗ ਲੇਹੁ,**
**ਕਹਾ ਗਾਫਲ ਸੋਇਆ ॥**
**ਜੋ ਤਨੁ ਉਪਜਿਆ ਸੰਗ ਹੀ,**
**ਸੋ ਭੀ ਸੰਗਿ ਨ ਹੋਇਆ ॥ [ਪੰਨਾ ੭੨੬**

ਜਦੋਂ ਵੀ ਅਸੀਂ ਗੁਰਬਾਣੀ ਦਾ ਪਾਠ ਇਕ ਮਨ ਇਕ ਚਿਤ ਹੋ ਕੇ ਕਰਦੇ ਹਾਂ ਤਾਂ ਸਾਨੂੰ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ਮਾਤਾ-ਪਿਤਾ, ਪੁਤਰ-ਧੀਆਂ, ਭੈਣ-ਭਰਾਵਾਂ, ਰਿਸ਼ਤੇਦਾਰਾਂ ਅਤੇ ਦੋਸਤਾਂ-ਮਿਤਰਾਂ ਚੋਂ ਕੋਈ ਭੀ ਅੰਤ ਸਮੇਂ ਜੀਵ ਦਾ ਸੰਗੀ ਨਹੀਂ ਬਣਦਾ। ਇਹਨਾਂ ਸਾਰਿਆਂ ਦਾ ਸਾਥ ਸੁਆਰਥੀ ਭਾਵਨਾ ਵਾਲਾ ਅਥਵਾ ਲੈਣ-ਦੇਣ ਵਾਲਾ ਗਰਜ਼ੀ, ਫਰਜ਼ੀ ਤੇ ਝੂਠਾ ਜਿਹਾ ਸੌਦਾ ਹੈ। ਅਸਲ ਵਿੱਚ ਇਹ ਸਾਰੀ ਖੇਡ ਪੂਰਬਲੇ ਕਰਮਾਂ ਨਾਲ ਜੁੜੀ ਹੋਈ ਹੈ। ਗੁਰਵਾਕ ਹਨ:-

**ਮਾਤ ਪਿਤਾ ਬਨਿਤਾ ਸੁਤ ਬੰਧਪ,**
**ਇਸਟ ਮੀਤ ਅਰੁ ਭਾਈ ॥**
**ਪੂਰਬ ਜਨਮ ਕੇ ਮਿਲੇ ਸੰਜੋਗੀ,**
**ਅੰਤਹਿ ਕੋ ਨ ਸਹਾਈ ॥ [ਪੰਨਾ ੭੦੦**

ਗਲ ਕੀ, ਕਿਸੇ ਨ ਕਿਸੇ ਰੂਪ ਵਿੱਚ ਪੁਰਾਣਾ ਲੈਣ ਦੇਣ ਹੈ। ਜਿਸ ਵੇਲੇ ਇਹ ਖਾਤਾ ਬਰਾਬਰ ਹੋ ਜਾਂਦਾ ਹੈ, ਵਾਰੋ ਵਾਰੀ ਸਾਰੇ ਜੀਵ ਆਪੋ ਆਪਣੇ ਰਾਹ ਪੈ ਜਾਂਦੇ ਹਨ। ਮੌਤ ਦੇ ਸਮੇਂ ਸਾਥ ਦੇਣਾ ਤਾਂ ਕਿਤੇ ਰਿਹਾ, ਜੀਵਨ ਕਾਲ ਵਿੱਚ ਸਾਧਾਰਨ ਬਿਪਤਾ ਸਮੇਂ ਵੀ ਕੋਈ ਸਬੰਧੀ ਨੇੜੇ ਨਹੀਂ ਢੁਕਦਾ, ਸਭ ਸਾਥ ਛੱਡ ਕੇ ਭਜ ਜਾਂਦੇ ਹਨ :-

**ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ,**

**ਸੰਗੁ ਛਾਡਿ ਸਭ ਭਾਗੇ ॥** **[ਪੰਨਾ ੬੩੩**

ਦੁਨਿਆਵੀ ਦੋਸਤਾਂ ਮਿਤਰਾਂ ਦਾ ਇਹ ਵਤੀਰਾ ਹੈ ਕਿ ਜਦ ਤੱਕ ਤੁਹਾਡੇ ਪਾਸ ਮਾਲ ਦੌਲਤ ਹੈ ਤੁਸੀਂ ਉਨ੍ਹਾਂ ਨੂੰ ਖਵਾਂਦੇ ਪਿਆਂਦੇ ਰਹੋਗੇ ਓਹ ਤੁਹਾਡੇ ਗੀਤ ਗਾਈ ਜਾਣਗੇ, ਜਦੋਂ ਬੰਦ ਕਰ ਦਿਓਗੇ ਫਿਰ ਓਹ ਗਾਲ੍ਹਾਂ ਨਾਲ ਤੁਹਾਡਾ ਸੁਆਗਤ ਕਰਨਗੇ। ਇਹ ਸਾਰਾ ਸਨਬੰਧ ਨਿਰੋਲ ਮਾਇਆ ਦਾ ਹੈ। ਗੁਰਬਾਣੀ ਇਸ ਬਾਰੇ ਸਾਨੂੰ ਇਉਂ ਚਾਨਣ ਬਖ਼ਸ਼ਦੀ ਹੈ:-

**ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥**
**ਵੇਖਦਿਆ ਹੀ ਭਜਿ ਜਾਨਿ, ਕਦੇ ਨ ਪਾਇਨਿ ਬੰਧੁ ॥**
**ਜਿਚਰੁ ਪੈਨਨਿ ਖਾਵਨੇ, ਤਿਚਰੁ ਰਖਨਿ ਗੰਢੁ ॥**
**ਜਿਤੁ ਦਿਨ ਕਿਛੁ ਨ ਹੋਵਈ,**
**ਤਿਤੁ ਦਿਨਿ ਬੋਲਨਿ ਗੰਧੁ ॥** **[ਪੰਨਾ ੯੫੯**

ਜਿਹੜੇ ਮਨੁੱਖ ਗਰੀਬੀ ਦੀ ਹਾਲਤ ਵਿੱਚ ਹਨ, ਓਹ ਇਸ ਅਸਲੀਅਤ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੧੫ ਉਤੇ ਟੋਡੀ ਰਾਗ ਵਿੱਚ ਗੁਰੂ ਅਰਜਨ ਦੇਵ ਜੀ ਦਾ ਰਚਿਤ ਸ਼ਬਦ 'ਹਾਂ ਹਾਂ ਲਪਟਿਓ ਰੇ ਮੂੜੇ, ਕਛੂ ਨ ਥੋਰੀ' ਅਗਿਆਨੀ ਜੀਵ ਨੂੰ ਇਉਂ ਸਮਝਾਉਂਦਾ ਹੈ:-

'ਓਇ ਮੂਰਖਾ ! ਇਹ ਠੀਕ ਹੈ ਕਿ ਤੂੰ ਮਾਇਆ ਨਾਲ ਚੰਬੜਿਆ ਹੋਇਆ ਹੈਂ, ਅਤੇ ਤੇਰੀ ਪ੍ਰੀਤੀ ਭੀ ਇਸ ਨਾਲ ਕੋਈ ਥੋੜੀ ਨਹੀਂ, ਭਾਵ ਬਹੁਤ ਹੈ। ਪਰ ਜਿਸ ਨੂੰ ਤੂੰ ਜਾਣਦਾ ਹੈਂ ਕਿ ਇਹ ਮੇਰੀ ਹੈ, ਉਹ ਤੇਰੀ ਨਹੀਂ ਹੈ। ਪਰਮੇਸ਼ਰ ਦਾ ਨਾਮ ਜਿਹੜਾ ਤੇਰਾ ਆਪਣਾ ਸੀ, ਉਸ ਨੂੰ ਤੂੰ ਛਿਨ ਭਰ ਭੀ ਨਹੀਂ ਪਛਾਣਿਆ ਜਿਸ ਨੇ ਤੇਰਾ ਸਾਥ ਛੱਡ ਦੇਣਾ ਹੈ, ਉਸ ਨਾਲ ਤੂੰ ਆਪਣਾ ਦਿਲ ਲਾਈ ਬੈਠਾ ਹੈਂ। ਤੂੰ ਤਾਂ ਉਹ ਪਦਾਰਥ ਇਕੱਠਾ ਕਰ ਰਿਹਾ ਹੈਂ ਜਿਸ ਨਾਲ ਹਰ ਵੇਲੇ ਤੇਰੀ ਭੁਖ ਤੇ ਤ੍ਰੇਹ ਬਣੀ ਰਹਿੰਦੀ ਹੈ ਪਰ ਤੂੰ ਅੰਮ੍ਰਿਤ ਨਾਮ ਜੋ ਪਰਲੋਕ ਜਾਣ ਵੇਲੇ ਤੈਨੂੰ ਰਸਤੇ ਵਿੱਚ ਖਰਚਣ ਦੇ ਕੰਮ ਆਵੇਗਾ, ਅਜੇ ਤਕ ਆਪਣਾ ਸੰਗੀ ਨਹੀਂ ਬਣਾਇਆ। ਹੇ ਮੂਰਖਾ ! ਤੂੰ ਤਾਂ ਕਾਮ ਕ੍ਰੋਧ ਮੋਹ ਦੇ ਖੂਹ ਵਿੱਚ ਢੱਠਾ ਪਿਆ ਹੈਂ।

ਯਾਦ ਰਖ ਇਸ ਬਿਖਮ ਸਾਗਰ ਤੋਂ ਕੋਈ ਵਿਰਲਾ ਹੀ ਪਾਰ ਹੋਇਆ ਹੈ (ਜਿਸ ਉਤੇ) ਗੁਰੂ ਦੀ ਕਿਰਪਾ ਹੁੰਦੀ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਮਨੁੱਖ ਨੂੰ ਮੁੜ ਮੁੜ ਸਮਝਾਉਂਦੇ ਹਨ:-

**ਰਾਮ ਸਿਮਰ ਰਾਮ ਸਿਮਰਿ, ਇਹੈ ਤੇਰੈ ਕਾਜਿ ਹੈ ॥**
**ਮਾਇਆ ਕੋ ਸੰਗੁ ਤਿਆਗਿ, ਪ੍ਰਭੂ ਜੂ ਕੀ ਸਰਨਿ ਲਾਗਿ ॥**
**ਜਗਤ ਸੁਖ ਮਾਨੁ ਮਿਥਿਆ,**
**ਝੂਠੋ ਸਭ ਸਾਜੁ ਹੈ ॥੧॥ ਰਹਾਉ॥** [ਪੰਨਾ ੧੩੫੨

ਮਨੁੱਖ ਜਿਨ੍ਹਾਂ ਨਾਲ ਖਾਣ ਪੀਣ, ਉਠਣ ਬੈਠਣ, ਦੁੱਖ ਸੁੱਖ ਦੀ ਪੱਕੀ ਸਾਂਝ ਪਾਈ ਬੈਠਾ ਹੈ, ਜਦੋਂ ਬਿਪਤਾ ਪੈਂਦੀ ਹੈ ਤਾਂ ਸਾਰੇ ਹੀ ਸਾਥ ਛੱਡ ਜਾਂਦੇ ਹਨ:-

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ,**
**ਰਹਤ ਚਹੂ ਦਿਸਿ ਘੇਰੈ ॥**
**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ,**
**ਕੋਊ ਨ ਆਵਤ ਨੇਰੈ ॥** [ਪੰਨਾ ੬੩੪

ਅਜਿਹੀ ਹਾਲਤ ਵੇਖਣ ਦੇ ਬਾਵਜੂਦ ਭੀ ਮਨੁੱਖ ਕਦੇ ਆਪਣੇ ਗਿਰਵਾਨ ਵਿੱਚ ਝਾਤ ਪਾ ਕੇ ਨਹੀਂ ਵੇਖਦਾ ਕਿ ਉਹ ਕਿਉਂ ਤੇ ਕਿਸ ਲਈ ਝੂਠ ਬੋਲ ਕੇ, ਹੇਰਾ-ਫੇਰੀ ਕਰਕੇ ਮਾਲ ਧਨ ਇਕਠਾ ਕਰ ਰਿਹਾ ਹੈ? *'ਮੇਰਾ ਤਨੁ ਅਰ ਧਨੁ ਮੇਰਾ, ਰਾਜ ਰੂਪ ਮੈ ਦੇਸੁ॥ ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥' (ਪੰਨਾ ੪੭)* ਆਖਣਾ ਭੀ ਮੂਰਖਤਾ ਹੈ- *'ਮੁਗਧ ਕਹੈ ਧਨ ਮੇਰਾ'* ਭਗਤ ਕਬੀਰ ਜੀ ਇਉਂ ਆਖ ਕੇ ਸ਼ਰਮਿੰਦਾ ਕਰਦੇ ਹਨ :-

**ਲਾਜ ਨ ਮਰਹੁ ਕਹਹੁ ਘਰੁ ਮੇਰਾ ॥**
**ਅੰਤ ਕੀ ਬਾਰ ਨਹੀ ਕਛੁ ਤੇਰਾ ॥** [ਪੰਨਾ ੩੨੫

ਓਇ ਮੂਰਖਾ ! ਤੂੰ ਸ਼ਰਮ ਨਾਲ ਮਰ ਕਿਉਂ ਨਹੀਂ ਜਾਂਦਾ ਜਦੋਂ ਕਹਿੰਦਾ ਹੈਂ ਕਿ 'ਇਹ ਘਰ ਮੇਰਾ ਹੈ'। ਓਇ ਮੂਰਖਾ ! ਅਰਬੀ ਤੇ ਤੁਰਕੀ ਘੋੜੇ, ਸੋਨਾ, ਚਾਂਦੀ ਅਤੇ ਹੋਰ ਸੁੰਦਰ ਬਸਤਰਾਂ ਦੇ ਭਾਰ ਕਿਉਂ ਇਕੱਠੇ ਕਰ ਰਿਹਾ ਹੈਂ? ਮਰਨ ਸਮੇਂ ਇਹ ਕਿਸੇ ਦੇ

ਨਾਲ ਨਹੀਂ ਜਾਂਦੇ ਸਾਰੇ ਇਥੇ ਹੀ ਛੱਡ ਗਏ। ਗੁਰਦੇਵ ਪਿਤਾ ਜੀ ਬੜੇ ਪਿਆਰ ਨਾਲ ਸਮਝਾਉਂਦੇ ਹਨ:-

**ੳ) ਰੇ ਮਨ ਤੇਰੋ ਕੋਇ ਨਹੀ, ਖਿੰਚਿ ਲੇਇ ਜਿਨਿ ਭਾਰੁ ॥**
**ਬਿਰਖ ਬਸੇਰੋ ਪੰਖਿ ਕੋ, ਤੈਸੋ ਇਹੁ ਸੰਸਾਰੁ॥੧॥**

**[ਪੰਨਾ ੩੩੭**

**ਅ) ਤਾਜੀ ਤੁਰਕੀ ਸੁਇਨਾ ਰੁਪਾ, ਕਪੜ ਕੇਰੇ ਭਾਰਾ ॥**
**ਕਿਸ ਹੀ ਨਾਲਿ ਨ ਚਲੈ ਨਾਨਕ,**
**ਝੜਿ ਝੜਿ ਪਏ ਗਵਾਰਾ ॥ [ਪੰਨਾ ੧੫੫**

ਜਿਸ ਤਨ ਤੇ ਧਨ ਨੂੰ ਮਨੁੱਖ ਆਪਣਾ ਸਮਝੀ ਬੈਠਾ ਹੈ ਉਹ ਮਰਨ ਵੇਲੇ ਨਾਲ ਜਾਣ ਵਾਲਾ ਨਹੀਂ ਹੈ । ਗੁਰੂ ਨਾਨਕ ਜੀ ਲਾਹੌਰ ਗਏ, ਦੁਨੀ ਚੰਦ ਧਨਾਢ ਜਿਸ ਦੀ ਹਵੇਲੀ ਤੇ ਸਤ ਧੁਜਾ ਗਡੀਆਂ ਹੋਈਆਂ ਸਨ, ਇਕ ਧੁਜਾ ਇਕ ਲਖ ਦੀ ਸੂਚਕ ਸੀ, ਭਾਵ ਉਹ ਸਤ ਲਖ ਦਾ ਮਾਲਕ ਸੀ, ਆਪ ਜੀ ਨੂੰ ਮਿਲਿਆ। ਉਸ ਦੇ ਬੋਲ ਚੋਂ ਮਾਇਆ ਦੇ ਹੰਕਾਰ ਦੀ ਬਦਬੂ ਆਉਂਦੀ ਸੀ। ਉਸ ਨੇ ਗੁਰੂ ਬਾਬਾ ਜੀ ਪਾਸ ਆ ਕੇ ਸੇਵਾ ਪੁਛੀ। ਸਤਿਗੁਰਾਂ ਨੇ ਆਖਿਆ, 'ਦੁਨੀ ਚੰਦ ! ਆਹ ਲੈ ਸਾਡੀ ਇਕ ਸੂਈ ਰਖ ਲੈ, ਮਰਨ ਪਿਛੋਂ ਅਗੇ ਦਰਗਾਹ ਵਿੱਚ ਅਸੀਂ ਇਹ ਸੂਈ ਤੈਥੋਂ ਲੈ ਲਵਾਂਗੇ।' ਦੁਨੀ ਚੰਦ ਉਹ ਸੂਈ ਘਰ ਲੈ ਗਿਆ ਅਤੇ ਆਪਣੀ ਇਸਤਰੀ ਨੂੰ ਸਾਰੀ ਗਲਬਾਤ ਦਸੀ। ਇਸਤਰੀ ਨੇ ਕਹਿਆ 'ਹੇ ਪਰਮੇਸ਼ਰ ਦੇ ਸਵਾਰੇ ! ਤੇਰੇ ਨਾਲ ਇਹ ਸੂਈ ਅੱਗੇ ਕਿਵੇਂ ਜਾਵੇਗੀ? ਜਦੋਂ ਤੇਰੇ ਸਰੀਰ ਨਾਲੋਂ ਪ੍ਰਾਣ ਵਖਰੇ ਹੋਣਗੇ, ਸਰੀਰ ਇਥੇ ਹੀ ਅਗਨ ਦੀ ਭੇਟਾ ਹੋ ਜਾਵੇਗਾ, ਤੂੰ ਸੂਈ ਕਿਵੇਂ ਨਾਲ ਲੈ ਕੇ ਜਾਵੇਂਗਾ? ਤੂੰ ਸੂਈ ਗੁਰੂ ਬਾਬਾ ਜੀ ਨੂੰ ਵਾਪਸ ਕਰ ਆ।'

ਦੁਨੀ ਚੰਦ ਵਾਪਸ ਫਿਰ ਆਇਆ ਤੇ ਕਿਹਾ 'ਮਹਾਰਾਜ ! ਇਹ ਸੂਈ ਮੇਰੇ ਨਾਲ ਅਗੇ ਨਹੀਂ ਜਾਣੀ, ਤੁਸੀਂ ਆਪਣੀ ਸੂਈ ਵਾਪਸ ਲੈ ਲਵੋ' ਤਾਂ ਗੁਰੂ ਬਾਬਾ ਜੀ ਨੇ ਆਖਿਆ 'ਦੁਨੀ ਚੰਦ ! ਜੇ ਇਹ ਸੂਈ ਅਗੇ ਨਹੀਂ ਜਾਣੀ ਤਾਂ ਮੈਨੂੰ ਇਹ ਦਸ ਕਿ ਐਨਾਂ ਧਨ ਪਦਾਰਥ ਜੋ ਤੂੰ ਸੰਜਿਆ ਹੈ, ਇਹ ਕਿਵੇਂ ਤੇਰੇ ਨਾਲ ਜਾਏਗਾ? ਗੁਰੂ ਜੀ ਨੇ ਬੜੇ ਪਿਆਰ ਨਾਲ ਸਮਝਾਇਆ, 'ਹੇ ਦੁਨੀ ਚੰਦ !

ਜਦੋਂ ਧਨ ਇਕੱਠਾ ਕਰੀਦਾ ਹੈ ਤਾਂ ਕਈ ਪਾਪ ਹੁੰਦੇ ਹਨ, ਵਲ-ਛਲ ਕਰੀਦੇ ਹਨ। ਮਾਇਆ ਤੇ ਪਦਾਰਥ ਇਕਠੇ ਕਰਦਿਆਂ ਕਰਦਿਆਂ ਆਰਬਲਾ ਬਤੀਤ ਹੋ ਜਾਂਦੀ ਹੈ, ਮਰਨ ਵੇਲੇ ਸਭ ਕੁਝ ਇਥੇ ਹੀ ਧਰਿਆ ਧਰਾਇਆ ਰਹਿ ਜਾਂਦਾ ਹੈ। ਪਰ ਜਿਹੜੇ ਪਾਪ ਕਰੀਦੇ ਹਨ ਉਹ ਨਾਲ ਜਾਂਦੇ ਹਨ, ਉਹਨਾਂ ਦੇ ਦੁੱਖ ਭੋਗਣੇ ਪੈਂਦੇ ਹਨ।'

ਜੀਵਨ ਕਾਲ ਵਿੱਚ ਪ੍ਰਾਣੀ ਦੇ ਤਿੰਨ ਮਿੱਤਰ ਹਨ -

੧. ਪਦਾਰਥ ੨. ਪਰਵਾਰ ੩. ਕਰਮ

ਜਿਤਨਾ ਚਿਰ ਪ੍ਰਾਣ ਸਰੀਰ ਵਿੱਚ ਹਨ, ਉਤਨਾ ਪਦਾਰਥ ਸੰਗੀ ਹਨ, ਜਿਸ ਵੇਲੇ ਮਨੁੱਖ ਮਰ ਗਿਆ, ਧਨ ਪਦਾਰਥ ਦੇ ਮਾਲਕ ਹੋਰ ਬਣ ਗਏ। ਪਰਵਾਰ ਤੇ ਸੰਬੰਧੀ ਸ਼ਮਸ਼ਾਨ ਭੂਮੀ ਤੱਕ ਨਾਲ ਗਏ, ਸਰੀਰ ਸੜ ਗਿਆ, ਸੰਗ ਖ਼ਤਮ ਹੋ ਗਿਆ। ਹਾਂ, ਕਿਤੇ ਹੋਏ ਕਰਮ ਪਰਲੋਕ ਵਿੱਚ ਨਾਲ ਗਏ। ਇਸ ਲਈ ਤੂੰ ਸ਼ੁਭ ਕਰਮ ਕਰ, ਪਰਮੇਸ਼ਰ ਦਾ ਨਾਮ ਜਪ ਜੋ ਲੋਕ ਪਰਲੋਕ ਵਿੱਚ ਤੇਰੀ ਸਹਾਇਤਾ ਕਰੇ। ਇਸ ਲੋਕ ਵਿੱਚ ਜਸ ਹੋਵੇ, ਪਰਲੋਕ ਵੀ ਸੁਹੇਲਾ ਹੋ ਜਾਵੇਗਾ। ਇਸ ਤਰ੍ਹਾਂ ਗੁਰੂ ਜੀ ਨੇ ਪਾਵਨ ਸਿਖਿਆ ਦੇ ਕੇ ਦੁਨੀ ਚੰਦ ਨੂੰ ਸਮਝਾਇਆ ਤੇ ਉਸ ਦਾ ਨਿਸਤਾਰਾ ਕੀਤਾ:-

**੧. ਇਸੁ ਜਰ ਕਾਰਣਿ ਘਣੀ ਵਿਗੁਤੀ,**
**ਇਨਿ ਜਰ ਘਣੀ ਖੁਆਈ ॥**
**ਪਾਪਾ ਬਾਝਹੁ ਹੋਵੈ ਨਾਹੀ,**
**ਮੁਇਆ ਸਾਥਿ ਨ ਜਾਈ ॥** [ਪੰਨਾ ੪੧੭

**੨. ਆਗੈ ਜਾਤਿ ਰੂਪ ਨ ਜਾਇ ॥**
**ਤੇਹਾ ਹੋਵੈ ਜੇਹੇ ਕਰਮ ਕਮਾਇ ॥** [ਪੰਨਾ ੩੬੩

ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਸੰਸਾਰਕ ਪਦਾਰਥਾਂ ਦੀ ਵਡਿਆਈ ਚਾਰ ਦਿਨ ਦੀ ਹੈ, ਜੋ ਇਥੇ ਹੀ ਛੱਡ ਜਾਣੀ ਹੈ, ਇਸ ਲਈ 'ਜਿਹ ਮਾਰਗ ਕੇ ਗਨਹਿ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥' (ਪੰਨਾ ੨੬੪) ਨੂੰ ਮੁੱਖ ਰਖਦਿਆਂ ਸਾਸ ਗਿਰਾਸ ਨਾਮ-ਸਿਮਰਨ ਕਰੋ ਤੇ ਮਾਇਆ ਨੂੰ ਆਪਣੀ ਸੁਰਤਿ ਵਿਚੋਂ ਬਾਹਰ ਕਢੋ। ਸੰਸਾਰ ਤੇ ਅਣਗਿਣਤ ਆਏ ਅਤੇ ਮਾਇਆ

ਮੋਹ ਵਿੱਚ ਗਰਕ ਹੋ ਗਏ, ਅੰਤ ਸਮੇਂ ਉਹਨਾਂ ਦਾ ਸਾਥ ਕਿਸੇ ਨੇ ਨਹੀਂ ਦਿੱਤਾ:-

**ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥**
**ਇਤਨਕੁ ਖਟੀਆ ਗਠੀਆ ਮਟੀਆ,**
**ਸੰਗਿ ਨ ਕਛੁ ਲੈ ਜਾਇ ॥ ੧ ॥ ਰਹਾਉ ॥**
**ਦਿਹਰੀ ਬੈਠੀ ਮਿਹਰੀ ਰੋਵੈ, ਦੁਆਰੈ ਲਉ ਸੰਗ ਮਾਇ ॥**
**ਮਰਹਟ ਲਗਿ ਸਭ ਲੋਗੁ ਕੁਟੰਬੁ ਮਿਲਿ,**
**ਹੰਸੁ ਇਕੇਲਾ ਜਾਇ ॥ ੧ ॥**
**ਵੈ ਸੁਤ ਵੈ ਬਿਤ ਵੈ ਪੁਰ ਪਾਟਨ, ਬਹੁਰਿ ਨ ਦੇਖੈ ਆਇ ॥**
**ਕਹਤੁ ਕਬੀਰੁ ਰਾਮ ਕੀ ਨ ਸਿਮਰਹੁ, ਜਨਮ ਅਕਾਰਥ ਜਾਇ॥**

ਪਾਠਕ ਜੀ ! ਆਓ, ਅੰਤਲੀਆਂ ਦੋ ਪੰਕਤੀਆਂ ਵਿੱਚ ਦਿੱਤਾ ਸੰਕਤੇ ਸਦਾ ਯਾਦ ਰਖੀਏ 'ਉਹ ਪੁਤਰ ਤੇ ਉਹ ਧਨ, ਉਹ ਨਗਰ ਤੇ ਉਹ ਸ਼ਹਿਰ ਫਿਰ ਦੇਖਣੇ ਨਹੀਂ ਮਿਲਦੇ' ਸ੍ਰੀ ਗੁਰੂ ਤੇਗ ਬਹਾਦਰ ਜੀ ਰਚਿਤ ਬਾਣੀ ਵਿੱਚ ਇਸ ਗੱਲ ਨੂੰ ਸਮਝਾਉਣ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ:-

**ਜੋ ਤਨੁ ਤੈ ਅਪਨੋ ਕਰਿ ਮਾਨਿਓ,**
**ਅਰੁ ਸੁੰਦਰ ਗ੍ਰਿਹ ਨਾਰੀ ॥**
**ਇਨ ਮੈ ਕਛੁ ਤੇਰੋ ਰੇ ਨਾਹਨਿ,**
**ਦੇਖੋ ਸੋਚ ਬਿਚਾਰੀ ॥** [ਪੰਨਾ ੨੨੦

ਨਿਰਮਲ ਆਤਮਾਵਾਂ ਦੀ ਸੰਗਤ ਕੀਤਿਆਂ ਇਹ ਸੋਝੀ ਆਉਂਦੀ ਹੈ ਕਿ ਸਾਥੋਂ ਅਨੇਕਾਂ ਵੱਡੇ ਵਡੇਰੇ ਇਹ ਸੰਸਾਰ ਛੱਡ ਕੇ ਪਰਲੋਕ ਪਧਾਰ ਗਏ, ਕੋਈ ਕਿਸੇ ਦੇ ਸੰਗੀ ਨਹੀਂ ਬਣੇ, ਸਗੋਂ 'ਦਰਿ ਕੂਚ ਕੂਚਾ ਕਰਿ ਗਏ, ਅਵਰੇ ਭਿ ਚਲਣਹਾਰ॥' (ਪੰਨਾ ੬੪) ਵਾਲਾ ਇਸ਼ਾਰਾ ਕਰ ਗਏ। ਜਿਵੇਂ ਕਤਿਕ ਦੇ ਮਹੀਨੇ ਵਿੱਚ ਕੂੰਜਾਂ ਦੀਆਂ ਡਾਰਾਂ, ਚੇਤ ਦੇ ਮਹੀਨੇ ਵਿੱਚ ਡਉ (ਜੰਗਲਾਂ ਨੂੰ ਸਾੜਨ ਵਾਲੀ ਅੱਗ), ਸਾਵਣ ਦੇ ਮਹੀਨੇ ਵਿੱਚ ਬਿਜਲੀਆਂ ਦੇ ਚਮਕਾਰੇ ਅਤੇ ਸਿਆਲ ਦੇ ਮਹੀਨੇ ਵਿੱਚ 'ਪਿਰ ਗਲਿ ਬਾਹੜੀਆ' ਆਦਿ ਕੁਝ ਚਿਰ ਦਾ ਦਿਲ ਬਹਿਲਾਵਾ ਹੁੰਦਾ ਹੈ, ਇਸੇ ਤਰ੍ਹਾਂ ਸਾਰੇ ਮਿੱਤਰ ਤੇ ਪਦਾਰਥ 'ਸੰਗਿ ਨ ਨਿਬਹਤ ਮਾਤ' ਦੇ ਪ੍ਰਤੀਕ ਹੁੰਦੇ

ਹਨ। ਅੰਤ ਸਮੇਂ ਇਕਲਾ ਹੀ ਜਾਣਾ ਪੈਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਰਚਨਾ ਵਿੱਚ ਇਸ ਬਾਰੇ ਜਗਿਆਸੂਆਂ ਨੂੰ ਇਉਂ ਵਿਸ਼ਾਲ ਸੋਝੀ ਕਰਾਉਂਦੇ ਹਨ:-

ਫੋਕਟ ਕਰਮ ਦ੍ਰਿੜਾਤ ਕਹਾ,
ਇਨ ਲੋਗਨ ਕੋ ਕੋਈ ਕਾਮ ਨ ਐਹੈ ॥
ਭਾਜਤ ਕਾ ਧਨ ਹੇਤ ਅਰੇ,
ਜਮ ਕੰਕਰ ਤੇ ਨਹ ਭਾਜਨ ਪੈਹੈ ॥
ਪੁਤ੍ਰ ਕਲਤ੍ਰ ਨ ਮਿੱਤ੍ਰ ਸਬੈ,
ਊਹਾ ਸਿੱਖ ਸਖਾ ਕੋਊ ਸਾਖ ਨ ਦੈਹੈ ॥
ਚੇਤ ਰੇ ਚੇਤ ਅਚੇਤ ਮਹਾ ਪਸੁ,
ਅੰਤ ਕੀ ਬਾਰ ਅਕੇਲੋ ਈ ਜੈਹੈ ॥
ਤੋ ਤਨ ਤਿਆਗਤ ਹੀ ਸੁਨ ਰੇ ਜੜ,
ਪ੍ਰੇਤ ਬਖਾਨ ਤ੍ਰਿਅ ਭਜਿ ਜੇਹੈ ॥
ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ,
ਇਹ ਬੇਗ ਨਿਕਾਰਹੁ ਆਇਸੁ ਦੈ ਹੈ ॥
ਭਉ ਨ ਭੰਡਾਰ ਧਰਾ ਗੜ ਜੇਤਕ,
ਛਾਡਤ ਪ੍ਰਾਨ ਬਿਗਾਨ ਕਹੈ ਹੈ ॥
ਚੇਤ ਰੇ ਚੇਤ ਅਚੇਤ ਮਹਾਂ ਪਸੁ,
ਅੰਤ ਕੀ ਬਾਰ ਅਕੇਲੋ ਈ ਜੈਹੈ ॥



# ਰੂਹਾਂ ਦੇ ਅਦਭੁਤ ਕਾਰਨਾਮੇ

## (ਭੂਤਾਂ ਪ੍ਰੇਤਾਂ ਦੇ ਕਿੱਸੇ)

ਸ੍ਰੀ ਗੁਰੂ ਤੇਗ ਬਹਾਦਰ ਜੀ ਹਰਖ ਸੋਗ ਤੋਂ ਰਹਿਤ ਸਨ ਕਿਉਂਕਿ ਅਠੇ ਪਹਿਰ ਸਾਈਂ ਦੇ ਨਾਮ ਨਾਲ ਓਤਿ ਪੋਤਿ ਹੋਏ ਰਹਿੰਦੇ ਸਨ। ਤਵਾਰੀਖ ਗੁਰੂ ਖ਼ਾਲਸਾ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਔਰੰਗਜ਼ੇਬ ਦੇ ਸਦੇ ਤੇ ਆਪ ਜੀ ਨੂੰ ਪਾਲਕੀ ਅਤੇ ਸਿੱਖਾਂ ਨੂੰ ਰਥਾਂ ਵਿੱਚ ਬੈਠਾ ਕੇ ਦਿੱਲੀ ਲਿਆਂਦਾ ਗਿਆ । ਬਾਦਸ਼ਾਹ ਨੇ ਕਾਜ਼ੀ ਤੋਂ ਪੁਛਿਆ ਕਿ ਹਿੰਦੂਆਂ ਦੇ ਪੀਰ ਨੂੰ ਕਿੱਥੇ ਰਖਣਾ ਚਾਹੀਦਾ ਹੈ? ਤਾਂ ਉਸ ਨੇ ਕਿਹਾ ਕਿ ਇਨ੍ਹਾਂ ਨੂੰ ਉਸ ਹਵੇਲੀ ਵਿੱਚ ਉਤਾਰੋ ਜਿਥੇ ਤੁਰਕਾਂ ਨੇ ਨਿਸਚੇ ਕਰ ਰਖਿਆ ਸੀ ਕਿ ਉਥੇ ਦੇਉ, ਭੂਤ, ਪ੍ਰੇਤ ਰਹਿੰਦੇ ਹਨ, ਉਹਨਾਂ ਨੇ ਕਦੇ ਕਿਸੇ ਨੂੰ ਜੀਉਂਦੇ ਨਹੀਂ ਰਹਿਣ ਦਿੱਤਾ। ਅਵਲ ਤਾਂ ਓਹੋ ਮਾਰ ਛਡਣਗੇ ਨਹੀਂ ਤਾਂ ਉਹ ਐਡਾ ਭੈ ਦਿਖਾਵਣਗੇ ਜਿਸ ਤੋਂ ਡਰ ਕੇ ਗੁਰੂ ਆਪਣੇ ਸਿੱਖਾਂ ਸਮੇਤ ਆਪ ਹੀ ਦੀਨ ਇਸਲਾਮ ਕਬੂਲ ਕਰ ਲਵੇਗਾ, ਨਾਲ ਹੀ ਗੁਰੂ ਦੀ ਸ਼ਕਤੀ ਪਰਖੀ ਜਾਵੇਗੀ। ਸੋ ਗੁਰੂ ਜੀ ਨੂੰ ਉਸੇ ਹਵੇਲੀ ਵਿੱਚ ਉਤਾਰ ਕੇ ਜੰਦਰੇ ਮਾਰ ਦਿੱਤੇ ਅਤੇ ਚਾਰ ਚੁਫੇਰੇ ਪਹਿਰੇਦਾਰ ਖੜੇ ਕਰ ਦਿੱਤੇ। ਗਿਆਨੀ ਗਿਆਨ ਸਿੰਘ ਜੀ ਲਿਖਦੇ ਸਨ:-

"ਪੋਥੀਆਂ ਵਿੱਚ ਲਿਖਿਆ ਹੈ ਕਿ ਜਦ ਰਾਤ ਪਈ ਤਾਂ ਇਕ ਦੇਉ ਨੇ ਗੁਰੂ ਜੀ ਦੇ ਚਰਨਾ ਪੁਰ ਆ ਮੱਥਾ ਟੇਕਿਆ। ਗੁਰੂ ਜੀ ਨੇ ਪੁੱਛਿਆ ਤੂੰ ਕੌਣ ਹੈਂ ਤੇ ਏਹ ਪ੍ਰੇਤ ਜੋਨੀ ਕਿਸ ਕਰਕੇ ਪਾਈ ਹੈ? ਓਸ ਬੇਨਤੀ ਕੀਤੀ ਮੈਂ ਅਨੇਕ ਭੂਤਾਂ ਪ੍ਰੇਤਾਂ ਖਵੀਸਾਂ ਦਾ ਸਰਦਾਰ ਦੇਉ ਹਾਂ ਜ਼ਰ ਜ਼ੋਰੂ ਜ਼ਮੀਨ ਜੋ ਸਾਰੇ ਉਪੱਦਰਾਂ ਦਾ ਕਾਰਨ ਹੈ, ਏਨਾ ਬਦਲੇ ਮੈਂ ਆਪਣੇ ਭਾਈ ਸੱਕੇ ਤੇ ਮਾਈ ਬਾਪ ਜੋ ਉਸਦਾ ਪੱਖ ਕਰਦੇ ਸਨ ਸੁੱਤੇ ਪਏ ਤਿੰਨੇ ਵੱਢ ਸੁੱਟੇ ਸੀ। ਉਸ ਗੁਨਾਹ ਪਿੱਛੇ ਮੈਨੂੰ ਪ੍ਰੇਤ ਜੋਨੀ ਲੱਭੀ। ਹੁਣ ਸਾਰੇ ਤਮੋ ਗੁਣ ਦੇ ਮਾਰੇ ਸੜਦੇ ਬਲਦੇ ਫਿਰਦੇ ਹਾਂ, ਗੰਦੀਆਂ ਚੀਜ਼ਾਂ ਖਾਣ ਤੇ ਗੰਦੇ ਪਾਣੀ ਪੀਣ ਦਾ

ਹੁਕਮ ਹੈ। ਚੰਗੇ ਚੰਗੇ ਪਦਾਰਥਾਂ ਨੂੰ ਦੇਖ ਦੇਖ ਪਏ ਭੁਜਦੇ ਹਾਂ। ਪਸ਼ੂ ਪੰਛੀ ਆਦਮੀ ਨੂੰ ਤਾਂ ਉਹ ਪਦਾਰਥ ਚੁੱਕ ਕੇ ਦੇ ਸਕਦੇ ਹਾਂ ਸਗੋਂ ਗੁਪਤ ਪ੍ਰਗਟ ਸਭ ਸਾਨੂੰ ਸੁੱਝਣੇ ਕਰ ਹੋਰ ਭੀ ਵਧੇਰੇ ਕਲੇਸ਼ ਹੈ। ਪਦਾਰਥ ਪ੍ਰਾਪਤ ਨਾ ਹੋਵੇ ਤਾਂ ਇਕ ਦੁੱਖ ਪ੍ਰਾਪਤ ਹੋਯਾ ਖਾਣਾ ਨਾ ਮਿਲੇ ਹਜ਼ਾਰ ਦੁੱਖ। ਸ਼ਕਤੀ ਐਡੀ ਹੈ ਕਿ ਜਿੱਥੋਂ ਚਾਹੀਏ ਪਲੇ ਪਲੀ ਚੀਜ਼ ਲੈ ਆਉਂਦੇ ਹਾਂ, ਪਰ ਦੂਜੇ ਨੂੰ ਖੁਲਾ ਪਿਲਾ, ਪਹਿਨਾ ਸਕਦੇ ਹਾਂ, ਆਪ ਤਰਸਦੇ ਰਹਿੰਦੇ ਹਾਂ, ਮਾਰ ਸਕਦੇ ਹਾਂ ਜਿਵਾ ਨਹੀਂ ਸਕਦੇ। ਆਪਣੇ ਪ੍ਰੇਤਾਂ ਦੇ ਬਾਦਸ਼ਾਹ ਦੇ ਹੁਕਮ ਨਾਲ ਏਥੇ ਰਹਿੰਦੇ ਹਾਂ, ਜਿਸ ਨੂੰ ਬਾਦਸ਼ਾਹ ਮਾਰਣ ਲਈ ਯਾ ਕੁਛ ਮਨਾਉਣ ਲਈ ਏਥੇ ਭੇਜਦਾ ਹੈ ਓਹੋ ਕੰਮ ਅਸੀਂ ਕਰ ਛੱਡਦੇ ਹਾਂ। ਹੁਣ ਤੁਹਾਡੇ ਅਤੇ ਇਨ੍ਹਾਂ ਸਿੱਖਾਂ ਦੇ ਦਰਸ਼ਨ ਕਰਕੇ ਸਾਨੂੰ ਠੰਢ ਪੈ ਗਈ ਹੈ, ਨਹੀਂ ਤਾਂ ਬੜੇ ਦੁਖੀ ਸਾਂ। ਜਿਕੂੰ ਹੋਰਨਾਂ ਨੂੰ ਅਸੀਂ ਡਰਾਂਵਦੇ ਸਾਂ ਹੁਣ ਤੁਹਾਥੋਂ ਸਾਨੂੰ ਡਰ ਲਗਦਾ ਹੈ। ਹੁਕਮ ਹੋਵੇ ਤਾਂ ਜਿਸ ਔਰੰਗੇ ਨੇ ਹਿੰਦੂਆਂ ਉਤੇ ਜ਼ੁਲਮ ਜਾਰੀ ਕਰ ਰਖੇ ਹਨ ਤੇ ਬਦਨੀਤ ਨਾਲ ਤੁਹਾਨੂੰ ਐਥੇ ਲਿਆਂਦਾ ਹੈ, ਏਸ ਨੂੰ ਪਰਵਾਰ ਸਮੇਤ ਮਾਰ ਦੇਈਏ ਯਾ ਕੱਲੇ ਨੂੰ? ਗੁਰੂ ਜੀ ਬੋਲੇ ਸਾਡਾ ਕਿਸੇ ਨਾਲ ਰਾਗ ਦ੍ਵੈਖ ਨਹੀਂ, ਸਭ ਬ੍ਰਹਮ ਰੂਪ ਦੇਖਦੇ ਹਾਂ, ਫੇਰ ਏਸ ਨੂੰ ਤਾਂ ਮਾਰੀਏ ਜੇ ਆਪ ਸਦਾ ਥਿਰ ਰਹਿਣ ਹੋਵੇ ਜਦ ਸਭ ਦੇ ਸਿਰ ਉਤੇ ਕਾਲ ਦਾ ਨਗਾਰਾ ਵਜਦਾ ਹੈ, ਜਿਸ ਨੇ ਰਿਖੀ, ਮੁਨੀ, ਸਿਧ, ਪੀਰ, ਅਵਤਾਰ ਪੈਗੰਬਰ ਸਭ ਮਾਰ ਕੇ ਮਲੀਆਮੇਟ ਕਰ ਛੱਡੇ ਹਨ ਅਰ ਅੱਗੇ ਨੂੰ ਕਰ ਰਿਹਾ ਹੈ ਤਾਂ ਫੇਰ ਉਸਦੀ ਭਾਵੀ ਵਿੱਚ ਕਿਉਂ ਨਾ ਪ੍ਰਸੰਨ ਰਹੀਏ? ਜਦ ਏਹ ਚੋਲਾ ਦੋ ਦਿਨ ਅੱਗੋਂ ਪਿਛੋਂ ਛੱਡ ਜਾਣਾ ਹੈ ਤਾਂ ਦੂਜੇ ਦਾ ਬੁਰਾ ਕਿਉਂ ਚਿਤਵੀਏ? ਏਹ ਬਚਨ ਬ੍ਰਹਮ ਵੇਤਾ ਸਤਪੁਰਖ ਦੇ ਮੂੰਹੋਂ ਸੁਣਕੇ ਪ੍ਰੇਤ ਦੇ ਤਨ ਮਨ ਵਿੱਚ ਸ਼ਾਂਤ ਵਰਤ ਗਈ, ਕਿਉਂਕਿ 'ਬ੍ਰਹਮ ਵਿੱਤ ਬ੍ਰਮੈਵ ਭਵਿਤ' ਏਹ ਬੇਦ ਬਚਨ ਤੇ 'ਬ੍ਰਹਮ ਗਿਆਨੀ ਆਪਿ ਪਰਮੇਸਰ' ਗੁਰੂ ਬਚਨ ਕਰ ਪ੍ਰਸਿਧ ਬ੍ਰਹਮ ਰੂਪ ਬ੍ਰਹਮਵੇਤਾ ਗੁਰੂ ਜੀ ਦੇ ਦਰਸ਼ਨ ਕਰਕੇ ਤੇ ਬਚਨ ਸੁਣਕੇ ਜਦ ਕਾਮ, ਕ੍ਰੋਧ, ਲੋਭ, ਮੋਹ, ਮ਼ਤਸਰ, ਹੰਕਾਰ ਆਦਿਕ ਮਹਾਂ ਦੁਸ਼ਟ

ਦਾਨਵ ਸ਼ਾਂਤ ਹੋ ਜਾਂਦੇ ਹਨ ਤਾਂ ਉਸ ਪ੍ਰੇਤ ਦੇ ਮਨ ਵਿੱਚ ਕਿਉਂ ਨਾ ਸ਼ਾਂਤੀ ਵਰਤੇ? ਫੇਰ ਓਨ ਬਹੁਤ ਦੀਨ ਹੋ ਕੇ ਪ੍ਰਾਰਥਨਾ ਕੀਤੀ ਕਿ ਅੱਜ ਤੁਸੀਂ ਸਾਡੇ ਵੱਸਣ ਦੇ ਘਰ ਵਿੱਚ ਆਵਣੇ ਕਰ ਸਾਡੇ ਪਰਾਹੁਣੇ ਹੋ, ਹੁਕਮ ਦਿਉ ਤਾਂ ਕੁਛ ਲਿਆਈਏ? ਏਤਨਾ ਕਹਿ ਕੇ ਆਪ ਚਲਾ ਗਿਆ, ਪਲ ਕੁ ਵਿੱਚ ਪੋਨੇ, ਸੰਗਤਰੇ, ਤਰਬੂਜ਼, ਬਦਾਮ, ਅੰਗੂਰ, ਅਨਾਰ, ਸੇਉ, ਛੁਹਾਰੇ, ਮੇਵਾ, ਪਿਸਤਾ, ਮਿਸਰੀ ਆਦਿਕ ਮਿੱਠੇ ਖੱਟੇ ਅਨੇਕ ਪ੍ਰਕਾਰ ਦੇ ਸ੍ਵਾਦੀਕ ਪਦਾਰਥ ਗੁਰੂ ਜੀ ਅਗੇ ਲਿਆ ਰੱਖੇ। ਗੁਰੂ ਜੀ ਨੇ ਉਸ ਦੀ ਬੇਨਤੀ ਮੰਨ ਕੇ ਆਪ ਭੀ ਸਭ ਭਾਂਤ ਦੇ ਮੇਵੇ ਛੱਕੇ ਤੇ ਸਿੱਖਾਂ ਨੂੰ ਭੀ ਛਕਾਏ। ਗੁਰੂ ਜੀ ਦਾ ਸੀਤ ਪ੍ਰਸ਼ਾਦ ਗੁਰੂ ਜੀ ਦੇ ਹੁਕਮ ਨਾਲ ਜਦ ਪ੍ਰੇਤ ਨੇ ਪਰਵਾਰ ਸਮੇਤ ਛਕਿਆ ਤਾਂ ਓਹ ਪ੍ਰੇਤ ਦੇਹ ਤਿਆਗ ਕੇ ਦੇਵਤਾ ਬਣ ਗੁਰੂ ਜੀ ਦਾ ਜੈ ਜੈ ਕਾਰ ਕਰਦੇ ਦੇਵ ਲੋਕ ਨੂੰ ਚਲੇ ਗਏ। ਦਿਨ ਚੜ੍ਹੇ ਜਦ ਜਮਾਂਦਾਰ ਨੇ ਜੰਦਰਾ ਖੋਲਿਆ ਤਾਂ 'ਪੰਜੇ ਪਾਂਡੋ ਛੱਠਵਾਂ ਨਰੈਣ' ਆਨੰਦ ਪੂਰਬਕ ਹਰਿ ਚਰਚਾ ਕਰਦੇ ਬੈਠੇ ਦੇਖੇ ਤਾਂ ਅਚਰਜ ਰਹਿ ਗਏ, ਸਗੋਂ ਪੰਨਿਆਂ ਬਦਾਮਾਂ ਦੇ ਛਿੱਲੜ ਪਏ ਦੇਖ ਦੇਖ ਹੋਰ ਭੀ ਹੱਕੇ ਬੱਕੇ ਹੋਏ। ਏਹ ਸਾਰਾ ਬ੍ਰਿਤਾਂਤ ਸੁਣ ਕੇ ਕਾਜੀ, ਮੌਲਵੀ, ਪੀਰ, ਫ਼ਕੀਰ, ਅਮੀਰ ਸਭ ਹੈਰਾਨ ਹੋ ਗਏ। ਪੱਕਾ ਜਾਣ ਲੀਤਾ ਕਿ ਏਹ ਗੁਰੂ ਠੀਕ ਸੱਚੀ ਸ਼ਕਤੀ ਵਾਲਾ ਹੈ। ਜਿਕੂੰ ਮੰਨੇ ਦੀਨ ਮਨਾਓ।

ਗੋਇੰਦਵਾਲ ਨੂੰ ਵਸਾਉਣ ਤੋਂ ਪਹਿਲਾਂ ਇਸ ਧਰਤੀ ਤੇ ਵੀ ਕੁਝ ਅਜਿਹੀਆਂ ਰੂਹਾਂ ਦਾ ਵਾਸਾ ਸੀ ਜਿਸ ਦੇ ਡਰ ਕਾਰਨ ਲੋਕ ਇਥੇ ਆਬਾਦ ਨਹੀਂ ਸਨ ਹੁੰਦੇ। ਪਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਬਖ਼ਸ਼ਿਸ਼ ਕੀਤੀ:

**ਗੋਬਿੰਦਵਾਲੁ ਗੋਬਿੰਦਪੁਰੀ ਸਮ,**
**ਜਲੵਨ ਤੀਰਿ ਬਿਪਾਸ ਬਨਾਯਉ ॥**
**ਗਯਉ ਦੁਖੁ ਦੂਰਿ ਬਰਖਨ ਕੋ,**
**ਸੁ ਗੁਰੂ ਮੁਖੁ ਦੇਖਿ, ਗਰੂ ਸੁਖੁ ਪਾਯਉ॥** **[ਪੰਨਾ ੧੪੦੦**

ਭਗਤੇ ਪਿੰਡ ਦੀ ਗਲ ਵੀ ਇਤਿਹਾਸ ਵਿੱਚ ਪ੍ਰਸਿਧ ਹੈ। ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਪਾਸੋਂ ਲੰਘ ਰਹੇ

ਸਨ ਤਾਂ ਉਥੇ ਇਕ ਖੂਹ ਖੋਦਿਆ ਜਾ ਰਿਹਾ ਸੀ। ਸਿੱਧਾਂ ਨੇ ਪੁਛਿਆ ਖੂਹ ਕਿਸ ਦਾ ਲਗ ਰਿਹਾ ਹੈ? ਤਾਂ ਪਿੰਡ ਵਾਸੀਆਂ ਨੇ ਦਸਿਆ ਕਿ ਭਾਈ ਭਗਤੇ ਦਾ। ਗੁਰੂ ਜੀ ਬੋਲੇ:-

"ਦਮ ਲੱਗਣ ਪਾਤਸ਼ਾਹਾਂ ਦੇ ਸਾਬੂਣਗਰਾਂ ਦਾ ਨਾਉਂ ਇਤਨਾ ਆਖ ਕੇ ਘੋੜੇ ਤੋਂ ਉਤਰੇ ਇਕ ਪਿਪਲ ਹੇਠ ਬੈਠੇ। ਭਗਤੇ ਦੀ ਸੰਤਾਨ ਨੇ ਜਦੋਂ ਗੁਰੂ ਜੀ ਦੇ ਆਉਣ ਦੀ ਖ਼ਬਰ ਸੁਣੀ ਤਾਂ ਸਾਰੇ ਲੋਕ ਤੇ ਸਿੱਖ ਆ ਮਿਲੇ ਅਤੇ ਉਨ੍ਹਾਂ ਪੁਛਿਆ "ਮਹਾਰਾਜ ! ਸਾਬੂਣਗਰਾਂ ਦਾ ਨਾਉ ਆਪ ਨੇ ਕਿਸ ਕਾਰਨ ਕਰਕੇ ਆਖਿਆ ਹੈ?" ਤਾਂ ਗੁਰੂ ਜੀ ਨੇ ਕਥਾ ਸੁਣਾਈ, ਭਾਈ ਸਿਖੋ ! ਇਕ ਰਾਮੂ ਨਾਮ ਦੀਵਾਨ ਲਾਹੌਰ ਰਹਿੰਦਾ ਸੀ, ਉਸ ਦੀ ਬੇਟੀ ਨੂੰ ਦੇਉ ਚਿੰਮੜਿਆ ਹੋਇਆ ਸੀ, ਭਾਈ ਭਗਤੇ ਨੇ ਗੁਰੂ ਦੀ ਅਰਾਧਨਾ ਕਰਕੇ ਉਸ ਨੂੰ ਕੱਢ ਕੇ ਕੈਦ ਕਰ ਲਿਆ। ਦੀਵਾਨ ਕੁਝ ਸੇਵਾ ਕਰਨੀ ਚਾਹੁੰਦਾ ਸੀ ਤਾਂ ਭਗਤੇ ਨੇ ਇਕ ਖੂਹ ਦਾ ਸਾਮਾਨ ਇੱਟਾਂ, ਚੂਨਾ ਉਸ ਪਾਸੋਂ ਲੈ ਕਰ ਉਸੇ ਦੇਓ ਦੀ ਸੈਨਾ ਤੋਂ ਰਾਤ ਸਮੇਂ ਸਿੱਟਵਾ ਲਿਤਾ। ਉਸ ਦੇਓ ਨੂੰ ਕੱਢਣ ਵਿੱਚ ਜੋਰ ਤਾਂ ਗੁਰੂ ਜੀ ਦਾ ਲੱਗਿਆ ਅਤੇ ਇਹ ਖੂਹ ਦਾ ਸਮਾਨ ਦੇਓ ਨੇ ਗੁਰੂ ਜੀ ਤੋਂ ਡਰ ਕੇ ਇਥੇ ਪਹੁੰਚਾਇਆ ਤੇ ਨਾਮ ਭਾਈ ਭਗਤੇ ਨੇ ਆਪਣਾ ਪ੍ਰਗਟ ਕੀਤਾ। ਭਾਈ ਭਗਤੇ ਦੇ ਪੁਤਰ ਤੇ ਪੋਤਰੇ ਗੁਰੂ ਜੀ ਤੋਂ ਡਰਦੇ ਚਰਨੀ ਆ ਪਏ। ਇਕ ਘੋੜੀ ਗੁਰੂ ਜੀ ਨੂੰ ਨਜ਼ਰਾਨੇ ਵਜੋਂ ਭੇਟ ਕੀਤੀ ਅਤੇ ਨਾਲ ਹੀ ਨਿਮਰਤਾ ਸਹਿਤ ਬੇਨਤੀ ਕੀਤੀ "ਮਹਾਰਾਜ! ਇਕ ਖੂਹ ਕੀ ਸਾਡਾ ਤਾਂ ਮਨ, ਤਨ, ਧਨ ਸਭ ਆਪ ਜੀ ਦੇ ਅਰਪਣ ਹੈ। ਜਿਤਨੀ ਦੌਲਤ, ਮਾਣ ਵਡਿਆਈ ਸਭ ਆਪ ਜੀ ਦੀ ਬਖ਼ਸ਼ੀ ਹੋਈ ਹੈ। ਗੁਰੂ ਜੀ ਰਾਤ ਭਾਈ ਭਗਤੂ ਦੇ ਗ੍ਰਿਹਿ ਵਿਖੇ ਠਹਿਰੇ ਅਤੇ ਉਸ ਦੀ ਮਨੋ ਕਾਮਨਾ ਪੂਰੀ ਕੀਤੀ। ਏਦਾਂ ਦੀਆਂ ਹੋਰ ਵੀ ਅਨੇਕਾਂ ਸਾਖੀਆਂ ਹਨ।

ਭਾ.ਸ. ਰਣਧੀਰ ਸਿੰਘ ਜੀ ਨੇ 'ਅਣਡਿਠੀ ਦੁਨੀਆ' ਪੁਸਤਕ ਵਿੱਚ ਦੋ ਤਿੰਨ ਘਟਨਾਵਾਂ ਦਾ ਜ਼ਿਕਰ ਕੀਤਾ ਹੈ ਅਤੇ ਇਕ ਪੁਰਾਣੇ ਖ਼ਾਲੀ ਮਕਾਨ ਵਿਚ ਰਹਿ ਰਹੇ ਦੀ ਮੁਕਤੀ ਵੀ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਦਾ ਅਖੰਡਪਾਠ ਕਰਕੇ ਕਰਵਾਈ, ਇਕ ਹਜ਼ਾਰੀ ਬਾਗ ਜੇਲ ਵਿੱਚ ਭਾ.ਸ. ਕੇਹਰ ਸਿੰਘ ਲਈ ਸੁਖਮਨੀ ਸਾਹਿਬ ਦਾ ਪਾਠ ਕਰਕੇ ਅਰਦਾਸਿ ਕਰਨ ਮਗਰੋਂ ਪ੍ਰੇਤ ਰੂਹ ਦਾ ਛੁਟਕਾਰਾ ਕਰਾਉਣਾ, ਇਤਾਦਿਕ ਹੋਰ ਕਈ ਮਨੁੱਖਾਂ ਦੀਆਂ ਹਡਬੀਤੀਆਂ ਹਨ।

ਅਸਲ ਵਿੱਚ ਅਨੇਕ ਬੇਗਤੀਆਂ ਰੂਹਾਂ ਜਿਨ੍ਹਾਂ ਨੂੰ ਮੁੜ ਮਨੁੱਖੀ ਚੋਲਾ ਪ੍ਰਾਪਤ ਨਹੀਂ ਹੋਇਆ ਉਹ ਇਧਰ ਉਧਰ ਭਟਕ ਰਹੀਆਂ ਹਨ । ਸਾਡੇ ਦਾਦੀ ਜੀ ਇਕ ਹਡਬੀਤੀ ਘਟਨਾ ਇਉਂ ਸੁਣਾਉਂਦੇ ਹੁੰਦੇ ਸਨ ਕਿ ਇਕ ਵਾਰੀ ਸਾਡੇ ਸਤਿਕਾਰਯੋਗ ਦਾਦਾ ਜੀ ਆਪਣੇ ਪਿੰਡ ਹਾਸਲ ਤੋਂ ਫਤਿਹ ਜੰਗ (ਪਾਕਿਸਤਾਨ) ਕੋਈ ਸੌਦਾ ਲੈਣ ਲਈ ਗਏ। ਜਦੋਂ ਓਹ ਵਾਪਸੀ ਤੇ ਖੌੜ ਤੋਂ ਲੰਘ ਕੇ ਅਗੇ ਆਏ ਤਾਂ ਇਕ ਚਿੱਟਾ ਸੁਹਣਾ ਜਿਹਾ ਲੇਲਾ ਉਥੇ ਫਿਰ ਰਿਹਾ ਸੀ, ਉਨ੍ਹਾਂ ਨੇ ਉਸ ਲੇਲੇ ਨੂੰ ਆਪਣੇ ਕਨ੍ਹਾੜੇ ਤੇ ਚੁਕ ਲਿਆ। ਜਦੋਂ ਉਨ੍ਹਾਂ ਕੁਝ ਪੈਂਡਾ ਕੀਤਾ ਤਾਂ ਉਸ ਨੇ ਛਾਲ ਮਾਰੀ ਤੇ ਦੌੜ ਗਿਆ, ਓਹ ਬੋਲਿਆ 'ਭਾਈ ! ਯਾਰਾਂ ਨੇ ਤਾਂ ਸਵਾਰੀ ਲੈਣੀ ਸੀ, ਉਹ ਮਿਲ ਗਈ ਹੈ, ਹੁਣ ਘਰ ਚਲੇ ਹਾਂ' ਬਸ ਇਹ ਆਖ ਕੇ ਅਲੋਪ ਹੋ ਗਿਆ। ਸੋ, ਜੰਗਲੀ ਬੀਆ ਬਾਨਾਂ ਵਿੱਚ ਕਈ ਰੂਹਾਂ ਭਟਕਦੀਆਂ ਫਿਰਦੀਆਂ ਹਨ। ਮੇਰੇ ਮਿੱਤਰ ਸੰਤ ਰਛਪਾਲ ਸਿੰਘ ਜੀ ਨਿਰਮਲੇ ਜੋ ਸਰੀਰ ਤਿਆਗ ਗਏ ਹਨ ਦਸਦੇ ਹੁੰਦੇ ਸਨ ਕਿ ਇਹਨਾਂ ਜਿੰਨਾਂ ਭੂਤਾਂ ਦੇ ਬਾਕਾਇਦਾ ਘਰ ਹਨ, ਪਰਵਾਰ ਹਨ, ਇਹ ਆਮ ਤੌਰ ਤੇ ਰਾਤ ਨੂੰ ਬਾਹਰ ਨਿਕਲਦੇ ਹਨ। ਉਹ ਇਕ ਵਾਰੀ ਜਿੰਨਾਂ ਦੀ ਮਾਂ ਨੂੰ ਦਵਾਈ ਦੇਣ ਵੀ ਗਏ, ਅਗੋਂ ਜਿਨਾਂ ਨੇ ਕੋਲੇ ਦਿੱਤੇ, ਜੋ ਆਪ ਨੇ ਜੇਬ ਵਿਚੋਂ ਕੱਢ ਕੇ ਬਾਹਰ ਸੁਟ ਦਿਤੇ। ਸਵੇਰੇ ਜਾਗੇ ਤਾਂ ਕਹਿਣ ਲਗੇ, ਕੋਟ ਧੁਵਾਈਏ ਕਾਲਾ ਹੋ ਗਿਆ ਹੋਵੇਗਾ। ਜਦੋਂ ਜੇਬ ਵਿੱਚ ਹੱਥ ਮਾਰਿਆ ਤਾਂ ਇਕ ਸੋਨੇ ਦੀ ਮੋਹਰ ਨਿਕਲੀ।

ਭੂਤਾਂ ਪ੍ਰੇਤਾਂ ਤੋਂ ਮਨੁੱਖ ਬਹੁਤ ਡਰਦਾ ਹੈ ਪਰ ਜਿਸਦੇ ਪਲੇ ਪਰਮੇਸ਼ਰ ਦਾ ਨਾਮ ਹੈ ਉਹ ਇਹਨਾਂ ਮੰਦ ਰੂਹਾਂ ਦੀ ਪਰਵਾਹ ਨਹੀਂ ਕਰਦਾ। ਤਾਂਤਰਿਕ ਮਤ ਅਤੇ ਕਾਲੇ ਇਲਮ ਵਾਲੇ ਬਹੁਤ ਘਟੀਆ

ਕਰਤੂਤਾਂ ਰਾਹੀਂ ਲੋਕਾਂ ਨੂੰ ਮਾਰਦੇ ਤੇ ਭੈ-ਭੀਤ ਕਰਦੇ ਹਨ। ਪਰ ਅਜ ਕਲ ਡਰਨ ਦੀ ਲੋੜ ਨਹੀਂ। ਹੁਣ ਤਾਂ ਸ਼ਮਸਾਨ ਭੂਮੀ ਦੇ ਨੇੜੇ ਵੱਡੇ ਵੱਡੇ ਰਿਹਾਇਸ਼ੀ ਮਕਾਨ ਤੇ ਸੁੰਦਰ ਕੋਠੀਆਂ ਉਸਰ ਗਈਆਂ ਹਨ। ਜਿਹੜੇ ਲੋਕ ਸ਼ਮਸਾਨ ਭੂਮੀ ਤੇ ਦਿਨ ਰਾਤ ਰਹਿੰਦੇ ਹਨ ਕੀ ਉਹ ਸਾਡੇ ਵਰਗੇ ਮਨੁੱਖ ਨਹੀਂ? ਉਹ ਤਾਂ ਚਿਖਾ ਦੇ ਕੋਲਿਆਂ ਉਤੇ ਚਾਹ ਤੇ ਖਾਣਾ ਆਦਿ ਵੀ ਤਿਆਰ ਕਰ ਲੈਂਦੇ ਹਨ। ਸੋ, ਨਾਮ ਜਪਣ ਵਾਲੇ ਆਪਣੇ ਖਸਮ ਤੋਂ ਬਿਨਾ ਕਿਸੇ ਤੋਂ ਨਹੀਂ ਡਰਦੇ:-

**ਸੋ ਕਤ ਡਰੈ ਜਿ ਖਸਮੁ ਸਮਾਰੈ ॥**
**ਡਰਿ ਡਰਿ ਪਚੇ ਮਨਮੁਖ ਵੇਚਾਰੇ ॥੧॥ ਰਹਾਉ॥ [ਪੰਨਾ ੬੧੭**

ਲੋੜ ਤਾਂ ਨਾਮ ਜਪਣ ਦੀ ਹੈ। ਸਾਡਾ ਪੱਕਾ ਵਿਸ਼ਵਾਸ ਹੈ ਕਿ ਜਿਸ ਪਾਸ ਗੁਰਬਾਣੀ ਦਾ ਭੰਡਾਰ ਹੋਵੇ, ਉਸ ਦੇ ਨੇੜੇ ਕੋਈ ਜਮਦੂਤ ਤੇ ਭੂਤ ਦੇਓ ਆਦਿ ਨਹੀਂ ਆਉਂਦੇ। ਕਈ ਅੰਮ੍ਰਿਤਧਾਰੀ ਵੀਰ ਤੇ ਭੈਣਾਂ ਵੀ ਇਸ ਦੁਖ ਵਿਚ ਫਸੀਆਂ ਰਹਿੰਦੀਆਂ ਅਤੇ ਡੇਰਾ ਵਡਭਾਗ ਸਿੰਘ ਤੇ ਜਾ ਕੇ ਉਨ੍ਹਾਂ ਨੂੰ ਖਿਡਾਇਆ ਜਾਂਦਾ ਹੈ । ਗੁਰੂ ਹਜ਼ੂਰੀ ਵਿੱਚ ਅਜਿਹਾ ਕਰਨਾ ਵੱਡਾ ਕੁਕਰਮ ਹੈ। ਕੋਈ ਸੁਲੇਮਾਨ ਪੀਰ ਤੇ ਹੋਰ ਫਕੀਰਾਂ ਅਗੇ ਤਰਲੇ ਕਢਦੇ ਰਹਿੰਦੇ ਹਨ। ਕੋਈ ਕਬਰਾਂ ਤੇ ਪੀਰਾਂ ਨੂੰ ਸ਼ਰੀਣੀਆਂ ਚੜ੍ਹਾਉਂਦੇ ਹਨ ਅਜਿਹੇ ਸਾਰੇ ਕਰਮ ਗੁਰੂ ਤੋਂ ਵੇਮੁਖ ਹੋਣ ਦੀ ਨਿਸ਼ਾਨੀ ਹੈ। ਜੇ ਮਨੁੱਖ ਗੁਰੂ ਦੇ ਸ਼ਬਦ ਨੂੰ ਜੀਵਨ ਆਧਾਰ ਬਣਾ ਲਵੇ, ਗੁਰੂ ਚਰਨਾਂ ਵਿਚ ਸਚੇ ਦਿਲੋਂ ਅਰਦਾਸਿ ਕਰੇ ਤਾਂ ਸੁਆਲ ਹੀ ਨਹੀਂ ਉਠਦਾ ਕਿ ਕੋਈ ਜ਼ਾਲਮ ਭੂਤ, ਪ੍ਰੇਤ, ਦੇਓ ਆਦਿ ਉਸ ਦੇ ਨੇੜੇ ਫਟਕ ਸਕੇ।

ਗੁਰਮਤਿ ਮਾਰਤੰਡ ਵਿੱਚ ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ 'ਜਿੰਨ-ਭੂਤ-ਪ੍ਰੇਤ-ਬੇਤਾਲ' ਦੇ ਸਿਰਲੇਖ ਹੇਠ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ:-

ਪੰਜਾਂ ਤੱਤਾਂ ਦਾ ਨਾਮ ਭੂਤ ਹੈ, ਪਰ ਭ੍ਰਮ ਗ੍ਰਸੇ ਅਗਿਆਨੀਆਂ ਨੇ ਮਰੇ ਹੋਏ ਜੀਵਾਂ ਦੀ ਆਤਮਾ ਦੇ ਕਈ ਨਾਮ ਰੱਖ ਕੇ ਅਡੰਬਰ ਰਚ ਰਖੇ ਹਨ, ਤਾਂਤਰਿਕ ਦੇ ਵਸ ਪਏ ਆਸੇਬ ਛਾਯਾ ਆਦਿਕ ਮੰਨ ਕੇ ਗੁਰਮਤਿ ਵਿਰੁੱਧ ਕਰਮ ਕਰਦੇ ਹਨ।

ਵਾਸਤਵ ਵਿੱਚ ਕਰਤਾਰ ਤੋਂ ਵਿਮੁਖ ਕੁਕਰਮਾਂ ਦੇ ਪ੍ਰੇਮੀ ਦੁਖਦਾਈ ਲੋਕਾਂ ਦੀ ਭੂਤ ਪ੍ਰੇਤ ਆਦਿ ਸੰਗਯਾ ਹੈ। ਇਹੀ ਤਾਮਸੀ ਜੀਵ ਗੁਰ-ਉਪਦੇਸ਼ ਤੇ ਅਮਲ ਕਰਨ ਤੋਂ ਦੇਵਪਦ ਨੂੰ ਪ੍ਰਾਪਤ ਹੋ ਜਾਂਦੇ ਹਨ।

ਜਦੋਂ ਸਿੱਖ ਮਾਈ ਭਾਈ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕਰਦੇ ਹਨ ਤਾਂ ਉਥੇ ਜ਼ਿਕਰ ਆਉਂਦਾ ਹੈ:-

**ਕਈ ਕੋਟਿ ਜਖ੍ ਕਿੰਨਰ ਪਿਸਾਚ ॥**
**ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥** [ਪੰਨਾ ੨੭੭

ਕੀ ਗੁਰਦੇਵ ਪਿਤਾ ਜੀ ਨੇ ਇਹ ਪਾਵਨ ਵਾਕ ਕੇਵਲ ਰੂਪਕ ਅਲੰਕਾਰ ਵਜੋਂ ਵਰਤੇ ਹਨ? ਇਹ ਗਲ ਕੋਈ ਮੰਨਣ ਲਈ ਤਿਆਰ ਨਹੀਂ ਹੁੰਦਾ ਪਰ ਜਦੋਂ ਉਹ ਕਈ ਮਿਤਰਾਂ ਨੂੰ ਜਦੋਂ ਮਿਲਦੇ ਹਨ ਉਨ੍ਹਾਂ ਦੀ ਹਾਲਤ ਆਪਣੀ ਅਖੀਂ ਵੇਖਦੇ ਤਾਂ ਉਨ੍ਹਾਂ ਨੂੰ ਵੀ 'ਓਪਰੀ ਕਸਰ' ਆਖ ਕੇ ਜਿੰਨ ਭੂਤਾਂ ਵਾਲੀ ਸਚਾਈ ਨੂੰ ਮੰਨਣਾ ਹੀ ਪੈਂਦਾ ਹੈ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਬੰਦੀਵਾਨ ਬਣਾਇਆ ਗਿਆ ਉਸ ਦੇ ਫਲਸਰੂਪ ਜਹਾਂਗੀਰ ਨੂੰ ਅਜਿਹੇ ਭਿਆਨਕ ਤੇ ਡਰਾਉਣੇ ਸੁਪਨੇ ਆਉਣ ਤੇ ਦਬਾਉ ਪੈਣ ਲਗਾ ਕਿ ਅੱਭੜ-ਵਾਹੇ ਡਰ ਡਰ ਉਠੇ ਤੇ ਹਾਇ ਹਾਇ ਪਿਆ ਕਰੇ, ਅਨੇਕ ਜੰਤਰ ਮੰਤਰ, ਟੂਣੇ ਟਾਮਣੇ ਕੀਤੇ, ਨਿਆਜ਼ਾਂ ਦਿੱਤੀਆਂ ਪਰ ਕੁਛ ਫ਼ਾਇਦਾ ਨਾ ਹੋਇਆ ਤੇ ਮਾਰਿਆ ਤ੍ਰਾਸ ਦਾ ਪੀਲਾ ਡੱਡੂ ਹੁੰਦਾ ਜਾਏ। ਕੋਈ ਕੁਛ ਰੋਗ ਦਸੇ, ਕੋਈ ਭੂਤ ਪ੍ਰੇਤ ਚੰਮੜਿਆ ਦੱਸੇ, ਅਸਲ ਗੱਲ ਕਿਸੇ ਨੂੰ ਮਾਲੂਮ ਨਾ ਹੋਵੇ। ਤਵਾਰੀਖ ਗੁਰੂ ਖ਼ਾਲਸਾ ਦੇ ਪੰਨਾ ੪੨੫ ਤੇ ਹੇਠ ਲਿਖਿਆ ਫੁਟ ਨੋਟ ਹੈ:-

"ਜਦ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਲ੍ਹੇ ਵਿਚੋਂ ਨਾ ਛਡਿਆ ਤਾਂ ਭਾਈ ਜੇਠਾ ਜਿਸ ਨੂੰ ਜਿੰਨ ਵਿਦਯਾ ਦੇ ਬਲ, ਦੇਹ ਪਲਟ ਕੇ ਜਿਥੇ ਚਾਹੇ ਓਥੇ ਜਾ ਫਿਰਨ ਦੀ ਸਮਰਥਾ ਸੀ। ਸ਼ੇਰ ਬਣ ਕੇ ਬਾਦਸ਼ਾਹ ਨੂੰ ਡਰਾਉਂਦਾ ਰਿਹਾ ਤੇ ਜਦ ਗੁਰੂ ਜੀ ਦਾ ਨਾਮ ਲਿਆ ਤਦ ਸ਼ੇਰ ਹੋਇਆ..."

"ਬਿਲਾਵਲੁ ਮਹਲਾ ੩ ਵਾਰ ਸਤ ਘਰ ੧੦" ਵਿੱਚ "ਵੀਰਵਾਰਿ, ਵੀਰ ਭਰਮਿ ਭੁਲਾਏ, ਪ੍ਰੇਤ ਭੂਤ ਸਭਿ ਦੂਜੇ ਲਾਏ॥" (ਪੰਨਾ ੮੪੧) ਦਾ ਸੰਕੇਤ ਹੈ। ਭਾਵ ਵੀਰਵਾਰ ਦੁਆਰਾ ਗੁਰਦੇਵ ਪਿਤਾ ਜੀ ਕਥਨ ਕਰਦੇ ਹਨ ਕਿ ਬਵੰਜਾ ਵੀਰ (ਸਾਰੇ ਹੀ) ਭਰਮ ਵਿੱਚ ਭੁਲੇ ਹੋਏ ਹਨ (ਇਹ) ਭੂਤ, ਪ੍ਰੇਤ, ਦ੍ਵੈਤ (ਭਾਵ ਮਾਇਆ ਮੋਹ) ਵਿੱਚ ਲਾਏ ਹੋਏ ਹਨ।

ਗੁਰਬਾਣੀ ਵਿੱਚ ਸਾਨੂੰ ਸਪਸ਼ਟ ਸੇਧ ਇਉਂ ਮਿਲਦੀ ਹੈ:-

**੧. ਹਰਿ ਭਗਤਿ ਭਾਵ ਹੀਣੰ,**
**ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥ [ਪੰਨਾ ੭੦੬**

**੨. ਕਬੀਰ, ਜਾ ਘਰਿ ਸਾਧ ਨ ਸੇਵੀਅਹਿ,**
**ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ॥**
**[ਪੰਨਾ ੧੩੭੪**

ਭਾ.ਸ. ਗੁਰਦਾਸ ਜੀ ਗੁਰਮਤਿ ਨੂੰ ਪ੍ਰਚਾਰਨ ਵਾਲੇ ਸ਼੍ਰੋਮਣੀ ਵਿਦਵਾਨ ਹਨ। ਕਬਿਤ ਨੰਬਰ ੫੨੬ ਵਿੱਚ ਇਸ ਬਾਰੇ ਇਉਂ ਨਿਰਣਾ ਕਰ ਰਹੇ ਹਨ:-

**ਬੀਜ ਬੋਇ ਕਾਲਰ ਮੈ ਨਿਪਜੈ ਨ ਧਾਨ ਪਾਨ,**
**ਮੂਲ ਖੋਟਿ ਰੋਵੈ ਪੁਨਿ ਰਾਜ ਡੰਡੁ ਲਾਗਈ ॥**
**ਸਲਲਿ ਬਿਲੋਇ ਜੈਸੇ ਨਿਕਸਤ ਨਾਹਿ ਘ੍ਰਿਤ,**
**ਮਟੁਕੀ ਮਥਨੀਆ ਹੂ ਫੋਰਿ ਤੋਰਿ ਭਾਗਈ ॥**
**ਭੂਤਨ ਪੈ ਪੂਤ ਮਾਂਗੇ ਹੋਤ ਨ ਸਪੂਤੀ ਕੋਊ,**
**ਜੀਅ ਕੋ ਪਰਤ ਸੰਸੋ ਤਿਆਗੈ ਹੂ ਨ ਤਿਆਗਈ॥**
**ਬਿਨੁ ਗੁਰਦੇਵ ਸੇਵ ਆਨ ਸੇਵ ਦੁਖਦਾਇਕ ਹੈ,**
**ਲੋਕ ਪਰਲੋਕ ਸੋਕਿ ਗਹਿ ਅਨੁਰਾਗਈ ॥੫੨੬॥**

**ਭਾਵ ਅਰਥ :**

੧- ਜੇ ਕੋਈ ਕਲਰ ਵਿੱਚ ਬੀਜ ਬੀਜਦਾ ਹੈ ਤਾਂ ਅੰਨ ਦਾ ਪਤਾ ਭੀ ਪੈਦਾ ਨਹੀਂ ਹੁੰਦਾ, ਸਗੋਂ ਮੂਲ ਨਾਸ਼ ਕਰਕੇ ਰੋਂਦਾ ਹੈ (ਮਾਮਲਾ ਭਰਨ ਰੂਪ) ਰਾਜ ਡੰਡ ਵੀ ਲਗਦਾ ਹੈ ।

੨- ਜਿਸ ਤਰ੍ਹਾਂ ਪਾਣੀ ਨੂੰ ਰਿੜਕਿਆਂ ਘਿਉ ਨਹੀਂ ਨਿਕਲਦਾ ਉਲਟਾ ਚਾਟੀ ਤੇ ਮਧਾਣੀ ਨੂੰ ਭੰਨ ਤੋੜ ਕੇ ਭਜ ਜਾਂਦਾ ਹੈ।

੩- ਭੂਤਾਂ ਪਾਸੋਂ ਪੁਤਰ ਮੰਗਣ ਵਾਲੀ ਇਸਤਰੀ ਕਦੇ ਸਪੁਤਰੀ ਨਹੀਂ ਹੋਈ, ਉਲਟਾ ਜਾਨ ਦਾ ਖਤਰਾ ਪੈ ਜਾਂਦਾ ਹੈ। (ਜੇ ਉਹ ਭੂਤਾਂ ਨੂੰ) ਛੱਡਣੀ ਚਾਹੇ ਤਾਂ ਭੀ ਉਹ ਚਮੜਿਆ ਭੂਤ ਤਿਆਗਦਾ ਨਹੀਂ ਹੈ।

੪- ਅੰਤ ਵਿੱਚ ਨਿਰਣਾ ਇਉਂ ਕੀਤਾ ਹੈ ਕਿ ਗੁਰਦੇਵ ਜੀ ਦੀ ਸੇਵਾ ਤੋਂ ਬਿਨਾ ਹੋਰਨਾ ਦੇਵਤਿਆਂ ਦੀ ਸੇਵਾ ਦੁਖਦਾਇਕ ਹੈ ਜਿਸ ਕਰਕੇ ਲੋਕ ਪਰਲੋਕ ਦੇ ਸ਼ੋਕ ਨਾਲ ਪ੍ਰੇਮ ਬਣਿਆ ਰਹਿੰਦਾ ਹੈ । (ਸੋ ਇਸ ਤਰ੍ਹਾਂ ਉਸ ਨੂੰ ਲੋਕ ਪਰਲੋਕ ਦਾ ਸ਼ੋਕ ਹੀ ਭੋਗਣਾ ਪੈਂਦਾ ਹੈ)।

ਗੁਰਬਾਣੀ ਦਾ ਇਹ ਅੰਤਮ ਸਿਧਾਂਤ ਹੈ ਕਿ ਜੋ ਮਨੁੱਖ ਨਾਮ ਨਹੀਂ ਧਿਆਉਂਦਾ, ਉਹ ਭਾਵੇਂ ਮਨੁੱਖੀ ਚੋਲੇ ਵਿੱਚ ਹੈ ਪਰ ਉਸ ਨੂੰ ਪ੍ਰੇਤ ਦਾ ਹੀ ਪ੍ਰਤੀਕ ਸਮਝੋ।



# ਭਾਣੇ ਦਾ ਸੰਕਲਪ

ਅਥਵਾ

# ਪਰਮੇਸ਼ਰ ਦੀ ਰਜ਼ਾ

**ਸੋ ਸਿਖੁ ਸਖਾ ਬੰਧਪੁ ਹੈ ਭਾਈ,**
**ਜਿ ਗੁਰ ਕੈ ਭਾਣੈ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ,**
**ਵਿਛੁੜਿ ਚੋਟਾ ਖਾਵੈ ॥** **[ਪੰਨਾ ੬੦੧**

'ਭਾਣਾ' ਪਦ ਪੰਜਾਬੀ ਦਾ ਹੈ ਜੋ ਸੰਸਕ੍ਰਿਤ ਦੇ 'ਭਾਵਨਾ' ਪਦ ਤੋਂ ਬਣਿਆ ਦਸਿਆ ਜਾਂਦਾ ਹੈ। ਗੁਰਬਾਣੀ ਅੰਦਰ ਭਾਵ, ਭਾਉ, ਭਾਵਨਾ ਅਤੇ ਭਾਣਾ ਬਦ ਕਈ ਰੂਪਾਂ ਤੇ ਭਾਵ-ਅਰਥਾਂ ਵਿੱਚ ਵਰਤੇ ਹੋਏ ਮਿਲਦੇ ਹਨ। ਗੁਰਬਾਣੀ ਵਿਆਕਰਣ ਅਨੁਸਾਰ 'ਭਾਣਾ' 'ਨਾਉਂ' ਤੇ ਕ੍ਰਿਆ ਦੋਹਾਂ ਰੂਪਾਂ ਵਿੱਚ ਵਰਤਿਆ ਹੋਇਆ ਮਿਲਦਾ ਹੈ। 'ਭਾਣਾ' ਪਦ ਦੇ ਅਰਥ ਹੁਕਮ, ਮਰਜ਼ੀ, ਰਜ਼ਾ ਦਾ ਭਾ ਜਾਣਾ, ਚੰਗਾ ਲਗਣਾ ਆਦਿਕ ਹਨ ।

**ਨਾਵ ੧. ਨਾ ਕੋ ਮੂਰਖੁ ਨਾ ਕੋ ਸਿਆਣਾ ॥**
**ਵਰਤੈ ਸਭ ਕਿਛੁ ਤੇਰਾ ਭਾਣਾ ॥** **[ਪੰਨਾ ੯੮**
**੨. ਹਉ ਤਿਸੁ ਵਿਟਹੁ ਵਾਰਿਆ,**
**ਖਸਮੈ ਦਾ ਭਾਵੈ ਜਿਸੁ ਭਾਣਾ ॥** **[ਭਾ. ਗੁ.**
**ਕ੍ਰਿਆ ੧. ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥** **[ਪੰਨਾ ੧੦੩੬**
**੨. ਤਿਸੁ ਭਾਣਾ ਤਾਂ ਥਲਿ ਸਿਰਿ ਸਰਿਆ॥** **[ਪੰਨਾ ੧੪੧**

ਸੰਸਾਰ ਵਿੱਚ ਦੋ ਮਰਜ਼ੀਆਂ ਕੰਮ ਕਰਦੀਆਂ ਹਨ- ਇਕ ਕਰਤਾਰ ਦੀ, ਦੂਜੀ ਕਰਤਾਰ ਦੇ ਪੈਦਾ ਕੀਤੇ ਹੋਏ ਮਨੁੱਖ ਦੀ। ਕਰਤਾ ਪੁਰਖ ਸਰਬ ਸ਼ਕਤੀਮਾਨ ਤੇ ਸਰਬ-ਵਿਆਪੀ ਹੋਣ ਕਰਕੇ ਉਸ ਦੀ ਮਰਜ਼ੀ ਸਰਬਵਿਆਪੀ ਹੈ ਜਦੋਂ ਕਿ ਮਨੁੱਖ ਦੀ ਮਰਜ਼ੀ ਉਸ ਦੇ ਆਪ ਤੱਕ ਹੀ ਸੀਮਤ ਹੁੰਦੀ ਹੈ।

ਭਾਣਾ ਪਰਮੇਸ਼ਰ ਦੀ ਸਭ ਤੋਂ ਵੱਡੀ ਦਾਤਿ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਮਾਰੂ ਰਾਗ ਵਿੱਚ ਅੰਮ੍ਰਿਤ ਬਚਨ ਹਨ:-

**ਭਾਣੈ ਜੇਵਡੁ ਹੋਰ ਦਾਤਿ ਨਾਹੀ,**

**ਸਚੁ ਆਖਿ ਸੁਣਾਇਆ ॥ [ਪੰਨਾ ੧੦੯੩**

ਪਰਮੇਸ਼ਰ ਦੇ ਭਾਣੇ ਵਿੱਚ ਚਲਣ ਨਾਲ ਮਨ ਨੂੰ ਧੀਰਜ ਮਿਲਦਾ ਹੈ ਪਰ ਆਪਣੇ ਭਾਣੇ ਵਿੱਚ ਚਲਣ ਨਾਲ ਧੱਕੇ ਮਿਲਦੇ ਹਨ। ਪ੍ਰਭੂ ਦੇ ਭਾਣੇ ਵਿੱਚ ਅੰਮ੍ਰਿਤ ਵਸਦਾ ਹੈ। ਜਿਸ ਮਨੁੱਖ ਨੂੰ ਪਰਮੇਸ਼ਰ ਦਾ ਭਾਣਾ ਮਿੱਠਾ ਲਗਾ ਹੈ, ਉਸ ਨੇ ਘਟਾਂ ਘਟਾਂ ਵਿੱਚ ਉਸ ਸਰਬ ਵਿਆਪਕ ਪਰਮੇਸ਼ਰ ਦੇ ਦਰਸ਼ਨ ਕੀਤੇ ਹਨ। ਗੁਰਵਾਕ ਹਨ:-

**ਤੇਰਾ ਕੀਤਾ ਜਿਸੁ ਲਾਗੈ ਮੀਠਾ ॥**
**ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥ [ਪੰਨਾ ੧੩੧**

ਭਾਣੇ ਵਿੱਚ ਉਲਾਂਭੇ ਲਈ ਕੋਈ ਥਾਂ ਨਹੀਂ ਹੈ :-

**੧ ਉਲਾਹਨੋ ਮੈ ਕਾਹੂ ਨ ਦੀਓ ॥**
**ਮਨ ਮੀਠ ਤੁਹਾਰੋ ਕੀਓ ॥ [ਪੰਨਾ ੯੭੮**

**੨- ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥**
**ਤਾ ਇਹੁ ਅਚਰਜ ਨੈਨਹੁ ਡੀਠਾ॥ [ਪੰਨਾ ੮੯੭**

ਆਪਣਾ-ਆਪਾ ਵਾਹਿਗੁਰੂ ਜੀ ਦੇ ਸਮਰਪਿਤ ਕਰਨਾ ਹੀ ਭਾਣਾ ਮੰਨਣਾ ਹੈ। ਇਸ ਸਮਰਪਣ ਵਿੱਚ ਖੁਸ਼ੀ ਤੇ ਅਨੰਦ ਨੂੰ ਮਹਿਸੂਸ ਕਰਨਾ ਭਾਣੇ ਨੂੰ ਮਿੱਠਾ ਕਰਕੇ ਮੰਨਣ ਦਾ ਪ੍ਰਤੀਕ ਹੈ। ਇਹ ਆਤਮਿਕ ਅਵਸਥਾ ਦੀ ਬਹੁਤ ਉਚੀ ਟੀਸੀ ਹੈ। ਇਸ ਤੋਂ ਹੇਠਾਂ ਸਭ ਤਿੰਨਾਂ ਗੁਣਾਂ ਦੀਆਂ ਹਾਲਤਾਂ ਹਨ ਜਿਨ੍ਹਾਂ ਵਿੱਚ ਪਾਪ-ਪੁੰਨ, ਦੁਖ-ਸੁਖ, ਸੋਗ-ਹਰਖ਼ ਆਦਿ ਵਿਆਪਦੇ ਰਹਿੰਦੇ ਹਨ।

ਭਾਣਾਂ ਉਦਮ ਕੀਤਿਆਂ ਨਹੀਂ ਮੰਨਿਆ ਜਾਂਦਾ ਕਿਉਂਕਿ ਉਦਮ ਵਿੱਚ ਵੀ ਕਈ ਵਾਰੀ ਆਪਣੇ ਹੰਕਾਰ ਦੀ ਅੰਸ਼ ਆ ਵੜਦੀ ਹੈ। ਹਾਂ, ਉਦਮ ਕਰਕੇ ਪ੍ਰਭੂ ਚਰਨਾ ਵਿੱਚ ਅਰਦਾਸਿ ਕਰਨੀ, ਉਸ ਦੀ ਮਿਹਰ ਤੇ ਸੇਵਾ ਆਦਿ ਮੰਗਣੀ 'ਭਾਣੇ' ਦੇ ਮਾਰਗ ਵਿੱਚ ਸਹਾਇਕ ਕਰਮ ਹਨ। ਭਾਣਾ ਮੰਨਣਾ ਕੋਈ ਖਿਆਲੀ ਅਵਸਥਾ ਨਹੀਂ ਹੈ, ਇਹ ਤਾਂ ਨਾਮ ਦੀ ਘਾਲ ਕਮਾਈ ਕਰਨ ਵਾਲੇ ਅਭਿਆਸੀ ਦਾ 'ਸਬਦ ਸੁਰਤਿ ਪਰਚਾ ਕਰੇ, ਸਤਿਗੁਰ ਪਰਚੇ ਮਨ ਪਰਚਾਏ' ਦੀ ਆਤਮਿਕ ਟਕਸਾਲੀ ਖੇਡ ਹੈ :-

**ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥**

**ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥** [ਪੰਨਾ ੧੧੩੪

ਭਾਣਾ ਮੰਨਣ ਦਾ ਭਾਵ ਇਹ ਹੈ ਕਿ ਕਰਤਾਪੁਰਖ ਜ਼ੀ ਦੇ ਹੁਕਮ ਤੇ ਰਜ਼ਾ ਨੂੰ ਆਪਣੀ ਮਰਜ਼ੀ ਜਾਂ ਇਛਾ ਤੋਂ ਉਪਰ ਤੇ ਮਹਾਨ ਸ਼ਕਤੀਸ਼ਾਲੀ ਜਾਣ ਕੇ ਸਵੀਕਾਰ ਕੀਤਾ ਜਾਏ। ਭਾਣੇ ਦੀ ਵਿਰੋਧੀ ਹਾਲਤਾਂ ਦਾ ਮਨੁੱਖੀ ਮਨ ਵਿੱਚ ਟਿਕਣਾ ਭਰਮ ਦੀ ਨਿਸ਼ਾਨੀ ਹੈ। ਜਿਥੇ ਭਾਣਾ ਹੈ, ਉਥੇ ਭਰਮ ਨਹੀਂ ਟਿਕ ਸਕਦਾ, ਜਿਥੇ ਭਰਮ ਹੈ, ਉਥੇ ਭਾਣਾ ਮੰਨਣ ਦੀ ਦ੍ਰਿੜ੍ਹਤਾ ਨਹੀਂ ਹੋ ਸਕਦੀ। ਭਰਮ ਵਿੱਚ ਭੁਲੇ ਹੋਏ ਮਨੁੱਖ ਦਸਾਂ ਦਿਸ਼ਾ ਵਲ ਭਟਕਦੇ ਰਹਿੰਦੇ ਹਨ ਪਰ ਨਾਮ ਵਿੱਚ ਲਗਿਆਂ ਉਨ੍ਹਾਂ ਦੇ ਹਿਰਦੇ ਵਿੱਚ ਇਹ ਪਰਤੀਤ ਆ ਜਾਂਦੀ ਹੈ:-

ੳ) ਸੰਸਾਰ ਵਿੱਚ ਜੋ ਕੁਝ ਹੋ ਰਿਹਾ ਹੈ, ਉਹ ਕਰਤਾਰ ਦੇ ਭਾਣੇ ਵਿੱਚ ਹੋ ਰਿਹਾ ਹੈ ।

ਅ) ਆਪਣੇ ਭਾਣੇ ਵਿੱਚ ਚਲਣ ਵਾਲਾ ਮਨੁੱਖ ਹਮੇਸ਼ਾਂ ਚੋਟਾਂ ਹੀ ਖਾਂਦਾ ਹੈ।

ੲ) ਪ੍ਰਭੂ ਦੇ ਭਾਣੇ ਵਿੱਚ ਹੀ ਰਾਜ-ਤਖ਼ਤ ਤੇ ਖੁਸ਼ੀਆਂ ਦੀ ਪ੍ਰਾਪਤੀ ਹੈ। ਭਾਣੇ ਵਿੱਚ ਭੀ ਭੀਖ ਤੇ ਉਦਾਸੀ ਮਿਲਦੀ ਹੈ:

**ਭਾਣੈ ਤਖਤਿ ਵਡਾਈਆ, ਭਾਣੈ ਭੀਖ ਉਦਾਸ ਜੀਉ॥**

[ਪੰਨਾ ੭੬੨

ਸ) ਭਾਣਾ ਮੰਨਣ ਵਿੱਚ ਜੀਵਨ ਦਾ ਮਹਾਨ ਸੁਖ ਹੈ ।

ਹ) ਭਾਣਾ ਨਾ ਮੰਨਣਾ ਜੀਵਨ ਦਾ ਵੱਡਾ ਦੁਖਾਂਤ ਹੈ ।

ਕ) ਰਬੀ ਭਾਣਾ ਆਪਣੀ ਮਰਜ਼ੀ ਨਾਲ ਨਹੀਂ ਮੰਨਿਆ ਜਾ ਸਕਦਾ, ਇਹ ਮਿਹਰ ਦਾ ਸੌਦਾ ਹੈ। ਜੋ ਜੀਵਨ-ਉਸਾਰੀ ਰਬੀ-ਭਾਣੇ ਵਿੱਚ ਹੁੰਦੀ ਹੈ ਉਸ ਦੀ ਸ਼ੋਭਾ ਕਹੀ ਨਹੀਂ ਜਾ ਸਕਦੀ।

'ਜਗਤ ਗੁਰੂ ਗੁਰ ਨਾਨਕ ਦੇਉ' ਨੇ ਵੀ ਆਪਣੀ ਰਚਨਾ ਰਾਹੀਂ ਇਸ ਤਰ੍ਹਾਂ ਦਾ ਉਪਦੇਸ਼ ਦਿੱਤਾ ਹੈ:-

੧. **ਰਬ ਕੀ ਰਜਾਇ ਮੰਨੇ ਸਿਰ ਉਪਰਿ,**
**ਕਰਤਾ ਮੰਨੇ ਆਪੁ ਗਵਾਵੈ ॥** [ਪੰਨਾ ੧੪੧

੨. **ਜੋ ਕਿਛੁ ਕਰੇ ਸੁ ਭਲਾ ਕਰਿ ਮਾਨੀਐ,**

**ਹਿਕਮਤਿ ਹੁਕਮੁ ਚੁਕਾਈਐ ॥ [ਪੰਨਾ ੭੨੨**

ਭਾਣੇ ਦਾ ਵਿਸ਼ਲੇਸ਼ਣ ਓਦੋਂ ਹੁੰਦਾ ਹੈ ਜਦੋਂ ਜਗਿਆਸੂ ਆਪਣਾ ਆਪਾ ਗੁਰੂ ਦੇ ਹਵਾਲੇ ਕਰ ਦਿੰਦਾ ਹੈ। ਜਦੋਂ ਤੱਕ ਹੰਕਾਰ ਵਿੱਚ ਰਹਿੰਦਾ ਹੈ ਓਦੋਂ ਤੱਕ ਕਰਤਾਰ ਤੋਂ ਦੂਰ ਰਹਿੰਦਾ ਹੈ। ਚੰਗੇ ਮੰਦੇ ਕਰਮਾਂ ਦਾ ਫਲ ਸਮਝਣਾ ਵੀ ਆਪਣੇ ਭਾਣੇ ਵਿੱਚ ਹੀ ਰਹਿਣਾ ਹੈ। 'ਜੋ ਤੂੰ ਦੇਹਿ ਸੋਈ ਸੁਖ ਸਹਿਣਾ' ਭਾਣੇ ਦਾ ਤੱਤਵ ਰੂਪ ਹੈ। ਉਸ ਸਰਬਕਲਾ ਸਮਰਥ ਅਗੇ ਤਾਂ ਅਧੀਨਗੀ ਸਹਿਤ ਇਉਂ ਕਹਿਣਾ ਹੀ ਉਚਿਤ ਹੈ :-

**ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥**
**ਹਮ ਜੰਤ ਵਿਚਾਰੇ ਕਿਆ ਕਰਹ,**
**ਸਭੁ ਖੇਲੁ ਤੁਮ ਸੁਆਮੀ ॥**
**ਜਨ ਨਾਨਕੁ ਹਾਟਿ ਵਿਹਾਝਿਆ,**
**ਹਰਿ ਗੁਲਮ ਗੁਲਾਮੀ ॥ [ਪੰਨਾ ੧੬੭**

## *ਪਰਮੇਸ਼ਰ ਦੀ ਰਜ਼ਾ*

**ਗੁਰਸਿਖੀ ਭਾਣਾ ਮੰਨਿਆ, ਗੁਰੁ ਪੂਰਾ ਪਾਰਿ ਲੰਘਾਇ ॥**
**ਗੁਰਸਿਖਾ ਕੀ ਹਰਿ ਧੂੜ ਦੇਹਿ,**
**ਹਮ ਪਾਪੀ ਭੀ ਗਤਿ ਪਾਂਹਿ ॥ [ਪੰਨਾ ੧੪੨੪**

ਭਾਈ ਜੀਵਾ ਗੁਰੂ ਅੰਗਦ ਦੇਵ ਜੀ ਦਾ ਅਨਿੰਨ ਸੇਵਕ ਸੀ, ਬੜੀ ਸ਼ਰਧਾ ਨਾਲ ਲੰਗਰ ਦੀ ਅਤੁੱਟ ਸੇਵਾ ਕਰਦਾ ਸੀ। ਉਹ ਹਰ ਰੋਜ਼ ਗੁਰਦੇਵ ਪਿਤਾ ਜੀ ਨੂੰ ਦਹੀ ਤੇ ਖਿਚੜੀ ਦਾ ਸੁੰਦਰ ਆਹਾਰ ਕਰਾਂਦਾ ਸੀ। ਇਕ ਦਿਨ ਚਾਰ ਘੜੀਆਂ ਦਿਨ ਬਾਕੀ ਰਹਿ ਗਿਆ ਅਤੇ ਭਾਈ ਜੀਵਾ ਜੀ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਅਜ ਬੜੀ ਹਨੇਰੀ ਚਲ ਰਹੀ ਹੈ, ਹਨੇਰੀ ਹਟਣ ਵਿਚ ਹੀ ਨਹੀਂ ਆਉਂਦੀ, ਜਦੋਂ ਆਪ ਜੀ ਦੇ ਪਵਿਤਰ ਮੁਖਾਰਬਿੰਦ ਤੋਂ ਵਾਕ ਹੋਵੇਗਾ ਓਦੋਂ ਹਨੇਰੀ ਦੂਰ ਹੋ ਜਾਵੇਗੀ ਅਤੇ ਮੈਂ ਤੁਰਤ ਭੋਜਨ ਤਿਆਰ ਕਰਕੇ ਆਪ ਜੀ ਨੂੰ ਅਚਾਵਾਂਗਾ। ਪਿਛੋਂ ਬੇਸ਼ਕ ਹਨੇਰੀ ਚਲਦੀ ਰਹੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਜੀਵੇ ਨੂੰ ਕਿਹਾ:-

**ਐਸੋ ਨਹੀ ਮਨੋਰਥ ਕਰੀਅਹਿ ॥**
**ਜਿਸਤੇ ਮਹਾ ਦੋਸ਼ ਸਿਰ ਧਰੀਅਹਿ ॥੩॥**

**ਪਰਮੇਸੁਰ ਜੋ ਬਾਯੂ ਬਹਾਈ ॥**
**ਇਸ ਤੇ ਬਹੁ ਕਾਰਜ ਨਿਬਹਾਈ ॥ [ਗੁਰਪੁਰ ਪ੍ਰਕਾਸ਼**

ਸਮੁੰਦਰ ਵਿੱਚ ਅਨੇਕਾਂ ਜਹਾਜ ਚਲਦੇ ਹਨ। ਹਜ਼ਾਰਾਂ ਯਾਤਰੀ ਤੇ ਹੋਰ ਸਮਾਨ ਉਨ੍ਹਾਂ ਵਿੱਚ ਵੀ ਲਦਿਆ ਹੁੰਦਾ ਹੈ। ਓਹ ਲੋਕ ਆਪਣੀ ਰੋਜ਼ੀ ਹਿਤ ਵਾਪਾਰ ਕਰਦੇ ਹਨ, ਟਾਪੂਆਂ ਵਿਚ ਜਾਂਦੇ ਹਨ। ਜਿਹੜੇ ਕਈ ਦਿਨ ਟਾਪੂਆਂ ਵਿਚ ਅਟਕੇ ਹੋਏ ਸਨ, ਹੁਣ ਓਹ ਹਵਾ ਨੇ ਚਲਾਣੇ ਹਨ। ਪਰਮਾਤਮਾ ਉਨ੍ਹਾਂ ਨੂੰ ਰੋਟੀ ਦਿੰਦਾ ਹੈ। ਫਿਰ ਵੱਡੇ ਵੱਡੇ ਸੱਪ ਜੋ ਥੱਲਾਂ ਵਿੱਚ ਰਹਿੰਦੇ ਹਨ ਉਨ੍ਹਾਂ ਦੇ ਖਾਣ ਲਈ ਧੂੜ ਜਾਂਦੀ ਹੈ ਜਿਸ ਨੂੰ ਉਹ ਕੁੰਡਲ ਮਾਰ ਕੇ ਸਾਂਭੀ ਰਖਦੇ ਹਨ। ਅਜੇਹੇ ਲਖਾਂ ਜੀਵ ਤੇ ਕਈ ਹੋਰ ਕੰਮ ਹਵਾ ਦੇ ਚਲਣ ਨਾਲ ਸੰਪੂਰਨ ਕਰਦੇ ਹਨ। ਜੇ ਹੁਣ ਬੇਨਤੀ ਕਰੀਏ ਕਿ ਹਵਾ ਰੁਕ ਜਾਵੇ ਤਾਂ ਸਾਰੇ ਭੁਖੇ ਰਹਿ ਜਾਣਗੇ, ਸਭ ਦੁਖੀ ਹੋਣਗੇ। ਹਨੇਰੀ ਨੂੰ ਬੰਦ ਕਰਕੇ ਆਪਣੇ ਉਤੇ ਦੋਸ਼ ਲੈਣ ਵਾਲੀ ਗਲ ਹੈ। ਹੇ ਭਾਈ ਜੀਵਾ ! ਤੂੰ ਚਾਰ ਪਹਿਰ ਪਿਛੋਂ ਲੰਗਰ ਤਿਆਰ ਕਰ ਦੇਈਂ, ਚਿੰਤਾ ਕਰਨ ਦੀ ਲੋੜ ਨਹੀਂ। ਜੋ ਪਰਮੇਸ਼ਰ ਦੀ ਰਜ਼ਾ ਹੈ, ਉਸ ਉਤੇ ਸਦਾ ਰਾਜ਼ੀ ਰਹਿਣਾ ਚਾਹੀਦਾ ਹੈ, ਸਿੱਖ ਦਾ ਮੁੱਖ ਧਰਮ ਹੀ ਇਹੋ ਹੈ ।

ਭਾਣੇ ਦੇ ਸੰਦਰਭ ਵਿੱਚ ਭਾਈ ਭਿਖਾਰੀ ਜੀ ਦਾ ਪ੍ਰਸੰਗ ਸਿੱਖ ਜਗਤ ਵਿੱਚ ਬਹੁਤ ਪ੍ਰਸਿਧ ਹੈ। ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਸਭਾ ਲਗਾਈ ਬੈਠੇ ਸਨ ਤਾਂ ਇਕ ਸਿਖ ਨੇ ਬੇਨਤੀ ਕੀਤੀ ਮਹਾਰਾਜ ! ਅਜਿਹਾ ਕੋਈ ਸਿੱਖ ਹੈ ਜਿਹੜਾ ਪਰਮੇਸ਼ਰ ਦਾ ਭਾਣਾ ਮੰਨਦਾ ਹੋਵੇ? ਤਾਂ ਗੁਰੂ ਜੀ ਨੇ ਕਿਹਾ:-

**ਪੁਰ ਗੁਜਰਾਤ ਬਿਖੈ ਤੁਮ ਜਾਵਹੁ ॥**
**ਸਿਖ ਭਿਖਾਰੀ ਦਰਸਨ ਪਾਵਹੁ ॥**

ਸਿੱਖ ਗੁਰੂ ਸਾਹਿਬ ਦਾ ਹੁਕਮ ਮੰਨ ਕੇ ਟੁਰ ਪਿਆ ਅਤੇ ਰਸਤੇ ਵਿੱਚ ਵਿਚਾਰਨ ਲੱਗਾ ਕਿ ਭਾਈ ਭਿਖਾਰੀ ਪ੍ਰਭੂ ਦਾ ਭਾਣਾ ਕਿਸ ਤਰ੍ਹਾਂ ਮੰਨਦਾ ਹੋਵੇਗਾ। ਕਿਹੜੀ ਕ੍ਰਿਤ ਕਰਕੇ ਧਨ ਕਮਾਂਦਾ ਹੋਵੇਗਾ? ਸਿੱਖ ਸਫ਼ਰ ਪੂਰਾ ਕਰਕੇ ਗੁਜਰਾਤ ਪਹੁੰਚ ਗਿਆ। ਸ਼ਹਿਰ ਚੋਂ ਨਾਮ ਪਤਾ ਕਰਕੇ ਭਾਈ ਭਿਖਾਰੀ ਜੀ ਦੇ ਘਰ ਪਹੁੰਚ ਗਿਆ। ਅਗੇ ਘਰ ਵਿੱਚ ਬੜਾ ਮੰਗਲਾ-ਚਾਰ ਹੁੰਦਾ ਵੇਖਿਆ।

ਜਦੋਂ ਭਾਈ ਭਿਖਾਰੀ ਜੀ ਨੇ ਵੇਖਿਆ ਕਿ ਮੇਰੇ ਘਰ ਸਿੱਖ ਆਇਆ ਹੈ ਤਾਂ ਉਸ ਨੇ ਬੜਾ ਆਦਰ ਕੀਤਾ ਅਤੇ ਵਿਆਹ ਦਾ ਸਾਰੀ ਸਮਿਗਰੀ, ਕਪੜੇ, ਗਹਿਣੇ ਉਸ ਨੂੰ ਵਿਖਾਏ। ਉਸ ਤੋਂ ਅਗਲੇ ਕਮਰੇ ਵਿਚ ਜਦ ਗਿਆ ਤਾਂ ਉਥੇ ਮਿਰਤਕ ਦੀ ਤਿਆਰੀ ਲਈ ਖਫਣ ਸਿਉਂ ਕੇ ਰਖਿਆ ਹੋਇਆ ਸੀ। ਉਸ ਸਿੱਖ ਨੇ ਭਾਈ ਭਿਖਾਰੀ ਜੀ ਪਾਸੋਂ ਪੁਛਿਆ, ਭਾਈ ਸਾਹਿਬ ਜੀ ! ਇਹ ਮਿਰਤਕ ਸਮਿਗਰੀ ਦਾ ਸਮਾਨ ਕਿਸ ਵਾਸਤੇ ਇਥੇ ਰਖਿਆ ਜੇ? ਤਾਂ ਭਿਖਾਰੀ ਜੀ ਨੇ ਕਿਹਾ ਇਹ ਤੈਨੂੰ ਫਿਰ ਦਸਾਂਗੇ ਜਿਸ ਕੰਮ ਇਹ ਸਮਾਨ ਆਉਣਾ ਹੈ। ਗੁਰਸਿਖ ਇਹ ਸੁਣ ਕੇ ਆਪਣੇ ਦਿਲ ਵਿਚ ਬੜਾ ਵਿਸਮਾਦ ਹੋਇਆ। ਘਰ ਵਿਚ ਕਿਤਨੇ ਧੰਧੇ ਹਨ, ਪਰ ਇਹ ਸਿਖ ਕਿਵੇਂ ਭਗਤੀ ਕਰਦਾ ਤੇ ਭਾਣਾ ਮੰਨਦਾ ਹੈ? ਜਦੋਂ ਰਾਤ ਹੋਈ ਸਿੱਖ ਨੂੰ ਭੋਜਨ ਛਕਾਇਆ ਤੇ ਸੁੰਦਰ ਵਿਛਾਈ ਕਰ ਦਿੱਤੀ। ਜਦੋਂ ਸਵੇਰ ਹੋਈ ਤਾਂ ਉਸ ਦੇ ਲੜਕੇ ਦਾ ਬੜੇ ਚਾਉ ਨਾਲ ਆਨੰਦ ਕਾਰਜ ਹੋਇਆ। ਨੂੰਹ ਦਾ ਡੋਲਾ ਘਰ ਆਇਆ ਬੜੀ ਖੁਸ਼ੀ ਮਨਾਈ, ਨਾਲ ਹੀ ਉਸ ਦੇ ਪੁਤਰ ਦੇ ਪੇਟ ਵਿੱਚ ਅਜਿਹਾ ਸੂਲ ਉਠਿਆ ਕਿ ਉਸ ਦੀ ਮੌਤ ਹੋ ਗਈ। ਜਿਹੜੀਆਂ ਇਸਤਰੀਆਂ ਖੁਸ਼ੀ ਦੇ ਗੀਤ ਗਾ ਰਹੀਆਂ ਸਨ, ਉਹ ਰੋਣ ਲਗ ਪਈਆਂ। ਭਾਈ ਭਿਖਾਰੀ ਜੀ ਜੋ ਖਫਣ ਸੀਤਾ ਸੀ, ਉਹ ਸੀੜੀ (ਫਲੇ) ਤੇ ਪਾ ਕੇ ਸ਼ਮਸਾਨ ਭੂਮੀ ਵਿਚ ਇਕ ਵੱਡੀ ਚਿਖਾ ਬਣਾ ਕੇ ਉਸ ਦੇ ਸਰੀਰ ਦਾ ਦਾਹ ਕਰ ਆਏ। ਫਿਰ ਸੋਹਿਲਾ ਬਾਣੀ ਦਾ ਪਾਠ ਕਰਕੇ ਪ੍ਰਸ਼ਾਦ ਵਰਤਾਇਆ। ਉਸੇ ਸਹਿਜ ਬ੍ਰਿਤੀ ਨਾਲ ਮੁੜ ਕੇ ਘਰ ਆਇਆ। ਉਹ ਗੁਰਸਿਖ ਇਹ ਸਾਰਾ ਕੌਤਕ ਵੇਖਦਾ ਰਿਹਾ, ਆਪਣੇ ਹਿਰਦੇ ਵਿੱਚ ਬੜਾ ਅਸਚਰਜ ਹੋਇਆ।

ਉਸ ਸਿੱਖ ਨੇ ਭਾਈ ਭਿਖਾਰੀ ਜੀ ਪਾਸੋਂ ਇਕਾਂਤ ਵਿਚ ਪੁਛਿਆ, ਭਾਈ ਜੀ ! ਜੇ ਤੁਸੀਂ ਜਾਣਦੇ ਸੌ ਕਿ ਤੁਹਾਡੇ ਪੁਤਰ ਦੀ ਮੌਤ ਹੋ ਜਾਣੀ ਹੈ ਤਾਂ ਤੁਸਾਂ ਨੂੰਹ ਦਾ ਡੋਲਾ ਆਪਣੇ ਘਰ ਕਿਉਂ ਲਿਆਂਦਾ? ਫਿਰ ਜੇ ਤੁਹਾਡੇ ਵਿਚ ਇਤਨੀ ਸ਼ਕਤੀ ਸੀ ਤਾਂ ਦੀਨ ਹੋ ਕੇ ਸਤਿਗੁਰੂ ਤੋਂ ਉਮਰ ਵਧਾਣ ਦੀ ਜਾਚਨਾ ਕਰ ਲੈਂਦੇ, ਉਹ ਸਰਬ

ਕਲਾ ਸਮਰਥ ਸਨ, ਵਰ ਦੇ ਕੇ ਤੁਹਾਡਾ ਪੁਤਰ ਚਿਰੰਜੀਵ ਕਰ ਦਿੰਦੇ। ਸੋ, ਆਪ ਕਿਰਪਾ ਕਰਕੇ ਮੇਰਾ ਇਹ ਸੰਸਾ ਦੂਰ ਕਰੋ। ਭਾਈ ਭਿਖਾਰੀ ਜੀ ਨੇ ਉਤਰ ਦਿੱਤਾ, ਹੇ ਸਾਈਂ ਦੇ ਪਿਆਰੇ ! ਕਰਤਾਰ ਦੇ ਕੀਤੇ ਕੰਮਾਂ ਤੇ ਸੰਸਾ ਕਰਨੀ ਮਨਮੁਖਤਾਈ ਹੈ । ਆਪ ਨੇ ਕਿਹਾ :-

ਜਥਾ ਜੋਗ ਪਰਮੇਸ਼ਰ ਕਰੈ ॥
ਤਿਸ ਮਹਿ ਸਿਖ ਸੰਸਾ ਜੋ ਧਰੈ ॥
ਜਤਨ ਕਰੈ ਭਾਵੀ ਕੋ ਮੇਟਨ ॥
ਤਿਸ ਕੋ ਪ੍ਰਭ ਸੰਗ ਕਬਹੂ ਨ ਭੇਟਨ ॥੩੦॥
ਜੈਸੀ ਇਛਾ ਹੁਇ ਭਗਵਾਨਾ ॥
ਤਿਸ ਮਹਿ ਕੀਜੈ ਭਗਤਿ ਮਹਾਨਾ ॥
ਬਿਨਾ ਕਰਮ ਦੁਖ ਸੁਖ ਨਹਿ ਦੇਤ ॥
ਭੁਗਤਹਿ ਸੋਇ ਜਿ ਬੀਜੈ ਖੇਤ ॥੩੧॥
ਮਮ ਸੁਤ ਨੁਖਾ ਕਰਮ ਜੋ ਕੀਨ ॥
ਸੋ ਜਿ ਸੁਨੋ ਕਰ ਸੰਸੇ ਹੀਨ ॥
ਤਪਸੀ ਹੁਤੋ ਪ੍ਰਥਮ ਕੋ ਜਨਮ ॥
ਪੁਰ ਤੇ ਜਾਚ ਖਾਇ ਰਹਿ ਬਨਮ ॥
ਨੁਖਾ ਬਾਰ ਬਧੂ ਰੂਪ ਲੁਭਾਈ ॥
ਸੇਵਾ ਅਧਕ ਤਪਸੀ ਕਮਾਈ ॥
ਇਕ ਦਿਨ ਤੇ ਪ੍ਰਸੰਨ ਤਿਨ ਪਰ ਜਬ ॥
ਕਹਯੋ ਕਿ ਵਰ ਮਾਂਗਤ ਬਾਲਾ ਅਬ ॥੩॥
ਕਹਿ ਬਾਲਾ ਜੇ ਪ੍ਰਸੰਨ ਸੁਵਾਮੀ ॥
ਮੁਝਹਿ ਬਿਆਹੁ ਕਰ ਪੂਰਨ ਕਾਮੀ ॥

ਤਪਸੀ ਨੇ ਕਿਹਾ ਤਪ ਦੀ ਬਹੁਤ ਵੱਡੀ ਕਮਾਈ ਹੈ ਪਰ ਇਹ ਇੱਛਾ ਤੇਰੀ ਪੂਰੀ ਨਹੀਂ ਹੋ ਸਕਦੀ। ਨੌਜਵਾਨ ਨੇ ਕਿਹਾ ਕਿ ਕਿਸ ਤਰ੍ਹਾਂ ਤੁਸੀਂ ਆਪਣੇ ਬਚਨ ਤੋਂ ਪਿਛੇ ਹਟੋਗੇ, ਤਾਂ 'ਅਬਗਤ ਪਾਵੋਗੇ'। ਤਪਸੀ ਨੇ ਦਿਤੇ ਬਚਨ ਦਾ ਬੜਾ ਪਛਤਾਵਾ ਕੀਤਾ ਅਤੇ ਕਿਹਾ ਕਿ ਹੁਣ ਮੈਂ ਇਸ ਤਨ ਨੂੰ ਤਿਆਗਦਾ ਹਾਂ ਤੇਰਾ ਸਰੀਰ ਭੀ ਬਿਨਸ ਜਾਏਗਾ। ਅਗਲੇ ਜਨਮ ਵਿਚ ਤੇਰੇ ਨਾਲ ਵਿਆਹ ਕਰਕੇ ਆਪਣਾ ਬਚਨ ਪੂਰਾ ਕਰਾਂਗਾ। ਇਸ ਤਰ੍ਹਾਂ ਦੋਹਾਂ ਨੇ ਆਪਣੇ ਪ੍ਰਾਣ ਤਿਆਗ ਦਿੱਤੇ। ਇਸ ਸੰਜੋਗ ਕਰਕੇ ਮੇਰੇ ਘਰ ਆਏ। ਤਪਸੀ ਨੇ

ਆਪਣੇ ਬਚਨ ਪੂਰੇ ਕੀਤੇ ਤੇ ਉਹ ਪਰਲੋਕ ਬੈਕੁੰਠ ਧਾਮ ਵਿਚ ਚਲਾ ਗਿਆ। ਹੁਣ ਨੂੰਹ ਵੀ ਗੁਰਸਿਖੀ ਕਮਾ ਰਹੀ ਹੈ। ਇਹ ਵੀ ਅੰਤ ਨੂੰ ਪਰਮਗਤੀ ਪ੍ਰਾਪਤ ਕਰ ਲਵੇਗੀ। ਇਹ ਸੁਣ ਕੇ ਸਿਖ ਨੇ ਆਪਣਾ ਸੀਸ ਨਿਵਾਇਆ ਅਤੇ ਗੁਰੂ ਜੀ ਪਾਸ ਆ ਕੇ ਸਾਰਾ ਪ੍ਰਸੰਗ ਸੁਣਾ ਦਿੱਤਾ।

ਸਾਰੰਸ਼ ਇਹ ਹੈ ਕਿ ਭਾਣੇ ਵਿੱਚ ਰਹਿਣ ਵਾਲੇ ਨਾਮ ਜਪਣ ਵਾਲੇ, ਦੁਖ ਵਿਚ ਸੁਖ ਮਨਾਉਣ ਵਾਲੇ ਗੁਰਸਿਖ ਦੇ ਇਹ ਦਰਸ਼ਨ ਹਨ। ਭਾਣਾ ਮੰਨਣ ਵਾਲੇ ਅਭਿਲਾਸ਼ੀ ਦੀ ਬਿਰਤੀ ਪਰਮੇਸ਼ਰ ਦੀਆਂ ਦਾਤਾਂ ਤੋਂ ਉਚੀ ਉਠ ਕੇ ਦਾਤਾਰ ਦੇ ਪਿਆਰ ਵਿਚ ਲੀਨ ਹੁੰਦੀ ਹੈ। ਅਸਲ ਵਿਚ ਨਾਮ ਦਾ ਜਾਪ ਵੀ ਓਹੀ ਜੀਵ ਕਰ ਸਕਦਾ ਹੈ ਜਿਹੜਾ ਪ੍ਰਭੂ ਦੇ ਭਾਣੇ ਨੂੰ ਮਿਠਾ ਕਰਕੇ ਮੰਨਦਾ ਹੈ। ਸ਼ੇਖ ਫਰੀਦ ਜੀ ਦਾ ਹੇਠ ਲਿਖਿਆ ਸਲੋਕ ਸਾਨੂੰ ਭਾਣੇ ਵਿੱਚ ਰਹਿਣ ਦੀ ਸੁੰਦਰ ਸੇਧ ਬਖਸ਼ਦਾ ਹੈ :-

**ਫਰੀਦਾ ਦੁਖੁ ਸੁਖੁ ਇਕੁ ਕਰਿ,**
**ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ॥**

**[ਪੰਨਾ ੧੩੮੩**



# ਵਿਛੋੜੇ ਝਲਣੇ

**ਸਭਨਾ ਮਰਣਾ ਆਇਆ, ਵਿਛੋੜਾ ਸਭਨਾਹ ॥**
**ਪੁਛਹੁ ਜਾਇ ਸਿਆਣਿਆ, ਆਗੈ ਮਿਲਣੁ ਕਿਨਾਹ॥**
[ਪੰਨਾ ੫੯੫

ਇਹ ਸੰਸਾਰ ਹਰੀ ਦਾ ਬਾਗਰਾ ਹੈ। ਇਥੇ ਆਉਣਾ ਤੇ ਜਾਣਾ ਪਰਮੇਸ਼ਰ ਜੀ ਦਾ ਇਕ ਖੇਲ ਹੈ। ਇਸੇ ਤਰ੍ਹਾਂ ਸੰਜੋਗ ਤੇ ਵਿਜੋਗ (ਮਿਲਾਪ ਤੇ ਵਿਛੋੜੇ) ਵਾਲੇ ਨਿਸ਼ਚਿਤ ਨੇਮ ਹਰੇਕ ਉਤੇ ਲਾਗੂ ਹੁੰਦੇ ਹਨ ਚਾਹੇ ਕੋਈ ਰਾਜਾ ਹੈ ਜਾਂ ਭਿਖਾਰੀ ਹੈ, ਸਾਧੂ ਹੈ ਜਾਂ ਚੋਰ ਹੈ, ਗੁਰਮੁਖ ਹੈ ਜਾਂ ਮਨਮੁਖ ਹੈ। ਗੁਰਬਾਣੀ ਵਿੱਚ ਇਸ ਸੰਕਲਪ ਨੂੰ ਇਉਂ ਰੂਪਮਾਨ ਕੀਤਾ ਗਿਆ ਹੈ :-

੧. **ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥**
**ਪੰਚ ਤਤ ਕਰਿ ਪੁਤਲਾ ਕੀਆ ॥**
**ਸਾਹੈ ਕੈ ਫੁਰਮਾਇਅੜੈ ਜੀ,**
**ਦੇਹੀ ਵਿਚ ਜੀਉ ਆਇ ਪਇਆ ॥** [ਪੰਨਾ ੧੦੦੭

੨. **ਜਿਉ ਆਇਆ ਤਿਉ ਜਾਵਹਿ ਬਉਰੇ,**
**ਜਿਉ ਜਨਮੇ ਤਿਉ ਮਰਣੁ ਭਇਆ ॥** [ਪੰਨਾ ੯੦੬

ਮੌਤ ਵਰਤਮਾਨ ਜੀਵਨ ਦਾ ਅੰਤ ਅਤੇ ਅਗਲੇ ਜੀਵਨ ਦਾ ਆਰੰਭ ਹੈ। ਜਿਸ ਮਨੁੱਖ ਨੇ ਨਾਮ ਸਿਮਰਨ ਦੀ ਵਾਦੀ ਬਣਾ ਲਈ ਹੈ, ਉਸ ਦੀ ਸੁਰਤਿ ਸਦਾ ਆਦਿ ਪੁਰਖ ਵਿਚ ਜੁੜੀ ਰਹਿੰਦੀ ਹੈ । ਉਸ ਨੂੰ ਕਾਲ ਕਲਪਨਾ ਕਦੇ ਨਹੀਂ ਖਾਂਦੀ । ਉਸ ਵਿੱਚ ਵਿਛੋੜਾ ਝਲਣ ਅਤੇ ਭਾਣਾ ਮੰਨਣ ਦਾ ਬਲ ਸੁਤੇ ਹੀ ਪਰਵੇਸ਼ ਕਰ ਜਾਂਦਾ ਹੈ। ਭਾਈ ਸਾਹਿਬ ਭਾ. ਵੀਰ ਸਿੰਘ ਜੀ ਨੇ 'ਵਿਛੋੜੇ ਝਲਣੇ' ਦੇ ਸਿਰਲੇਖ ਹੇਠ ਪਤਰ ਨੰਬਰ ੧੩ ਮਿਤੀ ੨੪-੯-੧੫ ਜੋ ਇਕ ਪ੍ਰੇਮੀ ਨੂੰ ਲਿਖਿਆ ਸੀ, ਪਾਠਕਾਂ ਦੀ ਦ੍ਰਿਸ਼ਟਗੋਚਰ ਕਰਨਾ ਜ਼ਰੂਰੀ ਸਮਝਦਾ ਹਾਂ।

ਮੁਖ ਭਾਵ : ਵਿਛੋੜੇ ਝਲਣੇ- ਕਲ ਆਪ ਦੀ ਤਾਰ ਤੋਂ ਸ਼ੋਕਮਈ ਖ਼ਬਰ ਮਿਲੀ ਹੈ । ਜਿਸ ਤਰ੍ਹਾਂ ਅਸੀਂ ਸੰਸਾਰ ਵਿਚ

ਵਸਦੇ ਹਾਂ, ਗ੍ਰਿਹਸਤੀ ਤੇ ਲੋੜਵੰਦ ਹਾਂ, ਇਸ ਪ੍ਰਕਾਰ ਦੇ ਵਿਛੋੜੇ ਬੜੇ ਹੀ ਅਸਹਿ ਤੇ ਹਿਰਦੇ ਵਿਹਦਕ ਹੁੰਦੇ ਹਨ। ਪ੍ਰੰਤੂ ਏਹਨਾਂ ਦਾ ਆਉਣਾ ਤੇ ਰੁਕਣਾ ਸਾਡੇ ਵਸ ਤੋਂ ਬਾਹਰ ਹੈ- ਤੀਰ ਕਮਾਨਾਂ ਤੋਂ ਚਲ ਚੁਕੇ ਕਦ ਰੁਕਦੇ ਹਨ? ਜਿਵੇਂ ਜਿਵੇਂ ਪਿਛਲੇ ਜਨਮ ਕਰਮ ਕਰਦੇ ਰਹੇ ਹਾਂ ਤਿਵੇਂ ਤਿਵੇਂ ਵਾਹਿਗੁਰੂ ਨੇ ਲਿਖਤ ਪਾਈ ਹੈ ਤੇ ਪਿਆ ਹੁੰਦਾ ਹੈ। ਮੈਂ ਬੜੇ ਦਰਦ ਨਾਲ ਤੁਹਾਡੇ ਇਸ ਬਿਰਹੋਂ ਨੂੰ ਅਨੁਭਵ ਕੀਤਾ ਹੈ ਪ੍ਰੰਤੂ ਜਦ ਇਹ ਸਭ ਕੁਝ ਸਾਡੇ ਕੀਤੇ ਪਰ ਤੇ ਸਾਡੇ ਮਾਲਕ ਵਾਹਿਗੁਰੂ ਦੇ ਹੁਕਮ ਪਰ ਹੁੰਦੀ ਹੈ ਤਾਂ ਯਤਨ ਇਹੋ ਕਰਨਾ ਉਚਿਤ ਹੁੰਦਾ ਹੈ ਕਿ ਇਕ ਤਾਂ ਵਿਛੋੜਾ ਤੇ ਖੇਚਲਾਂ ਆਈਆਂ, ਦੂਜਾ ਦਿਲੀ ਨਾ-ਸ਼ੁਕਰੀ, ਚਿੰਤਾ ਤੇ ਗਿਰਾਉ ਵਿੱਚ ਆ ਕੇ ਸਾਰੀ ਉਮਰ ਦੀ ਕਮਾਈ, ਦਿਲ ਦਾ ਟਿਕਾਉ ਤੇ ਨਾਮ ਦਾ ਰੱਤਾ ਭੋਰਾ ਕਿਣਕਾ ਬੀ ਗੁਆ ਬਹੀਦਾ ਹੈ। ਇਸ ਕਰਕੇ ਏਹਨਾਂ ਹਨੇਰੀਆਂ ਤੇ ਝਖੜਾਂ ਦੇ ਝੁਲਿਆਂ ਬੜੀ ਹੁਸ਼ਿਆਰੀ ਜੇਰੇ ਤੇ ਭਰੋਸੇ ਦੀ ਲੋੜ ਪੈਂਦੀ ਹੈ।

ਸਾਰੀ ਉਮਰ ਦੇ ਕੀਤੇ ਸਤਿਸੰਗ ਤੇ ਗੁਰੂ ਨਾਨਕ ਦੇ ਚਰਨਾਂ ਵਿੱਚ ਲਏ ਤਰਲੇ ਇਸ ਵੇਲੇ ਅੰਦਰੋਂ ਡਾਢ ਦੇਂਦੇ ਹਨ।

ਦੇਸ ਦਾ ਰਿਵਾਜ ਡਾਢ ਤੇ ਸਹਾਇਤਾ ਦੇਣ ਦਾ ਨਹੀਂ, ਸਗੋਂ ਸੁਰਤਿ ਨੂੰ ਗਿਰਾਉਣ ਦਾ ਹੈ, ਇਸ ਕਰਕੇ ਆਪਣੇ ਅੰਦਰੋਂ ਹੋਰ ਵੀ ਹੰਭਲਾ ਮਾਰਨ ਦੀ ਲੋੜ ਪੈਂਦੀ ਹੈ। ਸੋ ਇਹ ਵਧੀਕ ਯਤਨ ਕਰਨ ਦਾ ਵੇਲਾ ਹੁੰਦਾ ਹੈ।

ਇਹ ਬੀ ਸੱਚ ਹੈ ਕਿ ਇਸਤਰੀ ਤੇ ਭਰਤਾਂ ਨਾਂਹ ਇਕਠੇ ਸੰਸਾਰ ਵਿੱਚ ਆਉਂਦੇ ਹਨ ਤੇ ਨਾਹ ਇਕੱਠੇ ਟੁਰਦੇ ਹਨ- ਵਿਚਕਾਰ ਇਕੱਠੇ ਹੁੰਦੇ ਹਨ ਤੇ ਅਕਸਰ ਵਿਚਕਾਰ ਕਿਸੇ ਵੇਲੇ ਵਿਛੜ ਜਾਂਦੇ ਹਨ । ਇਹ ਸਮਾਂ ਕਦ ਤੇ ਕਿਸ ਵੇਲੇ ਆਉਂਦਾ ਹੈ ਕੁਝ ਪਤਾ ਨਹੀਂ, ਮਾਲਕ ਹੀ ਜਾਣਦਾ ਹੈ । ਸਾਡਾ ਧਰਮ ਤੇ ਸਾਡਾ ਯਤਨ ਬਾਕੀ ਰਹਿ ਜਾਂਦਾ ਹੈ ਕਿ ਅੰਦਰ ਸੰਭਾਲੀਏ ਜੇ ਨਾਮ ਦੀ ਰਾਸ ਹੈ ਇਸ ਹਨੇਰੀ ਵੇਲੇ ਕਿਵੇਂ ਬਚ ਜਾਵੇ, ਸਿਰ ਸਿਰ ਨਬੇੜੇ ਹਨ। ਜੇ ਕਦੇ ਹੁਣ ਨਾਮ ਵਖਰ ਬਚਾ ਲਿਆ ਤੇ ਚੋਖਾ ਲਦ ਲਿਆ

ਤਾਂ ਅਗਾ ਬੜਾ ਚੰਗਾ ਆਵੇਗਾ ਅਰ ਸੱਲ ਨਹੀਂ ਦੇਖਣੇ ਪੈਣਗੇ। ਇਸ ਲਈ, ਮੁਖ ਕੰਮ ਤੇ ਯਤਨ ਇਹ ਕਰੋ ਕਿ ਇਸ ਵੇਲੇ ਨਾਮ ਦੀ ਰਾਸ ਬਚੇ ਅਰ ਅੰਦਰ ਜੋ ਕਣੀ ਪਰਮੇਸ਼ਰ ਦੇ ਪਿਆਰ ਦੀ ਆਈ ਹੈ, ਓਹ ਭਾਣੇ ਤੇ ਸ਼ੁਕਰ ਦੀ ਓਟ ਨਾਲ ਬਚਾਈ ਜਾਵੇ। ਦੂਸਰੇ ਬਿਰਹੋਂ ਦੀ ਚੋਟ ਨੂੰ ਸ਼ੀਲ ਸੰਤੋਖ ਨਾਲ ਝਲਿਆ ਜਾਵੇ।

ਵਿਛੋੜਾ ਇਹ ਸਦਾ ਲਈ ਨਹੀਂ। ਨਾਸਤਕਾਂ, ਬੇਮੁਖਾਂ, ਗਾਫ਼ਲਾਂ ਲਈ ਸਦਾ ਦਾ ਵਿਛੋੜਾ ਹੋਊ। ਪਰ ਗੁਰਮੁਖ ਹੋ ਚੁਕੇ ਤੇ ਨਾਮ ਦੇ ਤਰਲੇ ਲੈ ਰਹੇ ਗੁਰਸਿਖਾਂ ਲਈ ਇਹ ਵਿਛੋੜਾ ਕੁਝ ਕਾਲ ਦਾ ਹੁੰਦਾ ਹੈ।'

ਭਾਈ ਸਾਹਿਬ ਜੀ ਦੀ ਇਹ ਰੱਸ-ਭਰਪੂਰ ਲੇਖਣੀ ਪਾਠਕਾਂ ਨੂੰ ਸਿਮਰਨ ਦਾ ਹੁਲਾਰਾ ਦਿੰਦੀ ਹੈ । ਮਨਮੁਖਾਂ ਦੀ ਸੰਗਤ ਤੋਂ ਬਚਾਉਂਦੀ ਹੈ ਅਤੇ ਗੁਰਸਿਖਾਂ ਦੀ "ਨਾਮੈ ਸੁਰਤਿ ਵਜੀ ਹੈ ਦਹਿਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥' (ਪੰਨਾ ੯੮੧) ਦੀ ਸੁਗੰਧੀ ਦਿੰਦੀ ਹੈ। ਅਗੇ ਪੜ੍ਹੋ 'ਫ਼ਕੀਰਾਂ ਦੀ ਮੌਤ ਤੇ ਫ਼ਤਿਹ'।



# ਫ਼ਕੀਰਾਂ ਦੀ ਮੌਤ ਤੇ ਫ਼ਤਿਹ

ਸੁਰਤ ਫਕੀਰਾਂ ਦੀ ਸਦਾ ਅਰਸ਼ਾਂ ਕੁਰਸਾਂ ਤੇ ਰਹਿੰਦੀ ਹੈ ਤੇ ਇਲਾਹੀ ਨੂਰ ਦੇ ਪਰਕਾਸ਼ਨ ਵਿਚ ਟੁਰਦੀ ਹੈ। ਦੁਨੀਆਂ ਦੇ ਲੋਕ, ਦੁਨੀਆ ਦੇ ਦਾਨੇ, ਦੁਨੀਆ ਦੇ ਪੰਡਿਤ ਤੇ ਦੁਨੀਆ ਦੇ ਮੱਤਾਂ ਦੇਣ ਵਾਲੇ ਇਖ਼ਲਾਕੀ ਲੋਕ ਫ਼ਕੀਰ ਨੂੰ ਸਮਝ ਨਹੀਂ ਸਕਦੇ। ਇਸ ਲਈ ਫ਼ਕੀਰ ਸਭ ਵਲੋਂ ਇਕ ਪ੍ਰਕਾਰ ਦੀ ਮੋਨ ਧਾਰਦੇ ਹਨ। ਕਿਸੇ ਦੀ ਉਸਤਤਿ ਨਿੰਦਾ ਬਦਸਲੂਕੀ ਦਾ ਸ਼ੋਕ ਨਹੀਂ ਕਰਦੇ। ਲੋਕਾਂ ਨੂੰ ਇਉਂ ਪਰਤੀਤ ਦਿੰਦਾ ਹੈ ਕਿ ਇਹ ਮਸਕੀਨ ਹਨ।

ਹਜ਼ਾਰ ਖ਼ੁਸ਼ੀਆਂ ਦੀ ਇਕ ਖ਼ੁਸ਼ੀ ਹੈ। ਹਜ਼ਾਰ ਰੱਸਾਂ ਦਾ ਇੱਕ ਰੱਸ ਹੈ, ਜਿਸ ਆਸਰੇ ਸਾਈਂ ਦੇ ਲੋਕ ਸਦਾ ਪ੍ਰਸੰਨ ਰਹਿੰਦੇ ਹੈਨ। ਲੋਕਾਈ ਸਾਈਂ ਦੇ ਬੰਦਿਆਂ ਨੂੰ ਬਾਹਰੋਂ ਨਿਮਾਣੇ ਨਿਤਾਣੇ ਤਕਦੀ ਹੈ। ਪਰ ਸਾਈਂ ਦੇ ਬੰਦੇ ਇੰਜ ਦੇ ਹੁੰਦੇ ਹਨ:-

**ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥**
**ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ ॥**
**ਰੰਗਿ ਹਸਹਿ ਰੰਗ ਰੋਵਹਿ ਚੁਪ ਭੀ ਕਰਿ ਜਾਹਿ ॥**
**ਪਰਵਾਹ ਨਾਹੀ ਕਿਸੇ ਕੇਰੀ ਬਾਝੁ ਸਚੇ ਨਾਹ ॥**

ਇਹ ਮੂਰਤੀ ਗੁਰੂ ਨਾਨਕ ਚਰਨਾਂ ਦੇ ਸੱਚੇ ਫ਼ਕੀਰ ਦੀ ਹੈ। ਇਸ ਰੰਗ ਅੰਦਰ ਸਮਾਈਏ *'ਆਠ ਜਾਮ ਚਉਸਠਿ ਘੜੀ, ਤੁਅ ਨਿਰਖਤ ਰਹੇ ਜੀਉ'* ਬਾਕੀ ਸੰਸਾਰ ਦਾ ਕੀ ਹੈ । ਇਹ ਸਦਾ ਤੋਂ ਦੁਖ ਦੇਂਦਾ ਆਇਆ ਹੈ। ਇਨ੍ਹਾਂ ਦੇ ਦੁਖ ਮਿਠੇ ਕਰਕੇ ਝਲੀਏ। ਇਹਨਾਂ ਤੋਂ ਰੋਸ ਨਾ ਕਰੀਏ। ਪਰਮੇਸ਼ਰ ਵਲੋਂ ਸਮਝੀਏ। ਜਹਾਂਗੀਰ ਨੂੰ ਮੀਆਂ ਮੀਰ ਨੇ ਕਹਿਆ ਸੀ ਤੇਰੇ ਰਾਜ ਵਿਚ ਬ੍ਰਹਮ ਗਿਆਨੀ ਦੀ ਹਤਿਆ ਹੋਈ ਹੈ। ਜਹਾਂਗੀਰ ਹੱਸ ਪਿਆ। ਕਹਿਣ ਲੱਗਾ ਬ੍ਰਹਮ ਗਿਆਨੀ ਕੀ ਤੇ ਉਸਦਾ ਮੇਰੇ ਅਹਿਲਕਾਰਾਂ ਦੇ ਹੱਥੋਂ ਮਾਰਿਆ ਜਾਣਾ ਕੀ? ਮੀਆਂ ਮੀਰ ਨੇ ਕਹਿਆ ਜੇ ਕਦੀ ਓਹ ਚਾਹੁੰਦੇ ਤੇਰੀ ਪਾਤਸ਼ਾਹੀ ਫੂਕ ਦੇਂਦੇ। ਪਰ ਉਨ੍ਹਾਂ ਝਲ ਲਿਆ। ਜਹਾਂਗੀਰ ਕਹਿਆ, ਕਿਉਂ ਬਲਵਾਨ ਹੋ ਕੇ ਤੱਤੇ ਤਵਿਆਂ ਤੇ ਭੁਜਿਆ ਤੇ ਗਰਮ ਰੇਤ ਹੇਠ ਫਲੂਹਿਆ ਗਿਆ? ਮੀਆਂ ਮੀਰ

ਕਹਿਆ ਮੈਂ ਇਸ ਰੰਗ ਵਿੱਚ ਦੇਖ ਕੇ ਜਾ ਕੇ ਕਿਹਾ ਸੀ, ਗੁਰੂ ਜੀ ਚਾਹੋ ਤਾਂ ਮੈਂ ਇਸ ਦੁਖ ਦਾ ਉਪਰਾਲਾ ਕਰਾਂ, ਚਾਹੋ ਤਾਂ ਪਾਤਸ਼ਾਹੀ ਡੋਬਾਂ। ਤਾਂ ਬੋਲੇ, ਫ਼ਕੀਰ ਜੀ ! ਮਾਇਆ ਦਾ ਟੱਪਲਾ ਨਾ ਖਾਓ। ਇਹ ਜੋ ਕੁਝ ਹੋ ਰਿਹਾ ਹੈ, ਮੇਰੇ ਪ੍ਰੀਤਮ ਦੇ ਭਾਣੇ ਵਿੱਚ ਹੈ। ਉਸ ਨੂੰ ਪਤਾ ਹੈ, ਓਹ ਚਾਹੇ ਤਾਂ ਇਸ ਨੂੰ ਦੂਰ ਕਰ ਦੇਵੇ। ਪਰ ਓਹ ਜੇ ਦੂਰ ਨਹੀਂ ਕਰਦਾ, ਊਹ ਉਸਦੀ ਰਜ਼ਾ ਵਿੱਚ ਹੈ ਤੇ ਮੈਂ ਉਸ ਦੀ ਰਜ਼ਾ ਵਿੱਚ ਪ੍ਰਸੰਨ ਹਾਂ। ਇਹ ਸੁਣ ਕੇ ਪਾਤਸ਼ਾਹ ਦੇ ਨੈਣ ਭਰ ਆਏ ਅਰ ਚਿਰ ਤੱਕਾ ਰੋਂਦਾ ਰਿਹਾ। ਇਸੀ ਗਲ ਦੇ ਕਾਰਨ ਫੇਰ ਉਸ ਨੇ ਚੰਦੂ ਤੇ ਨਵਾਬ ਨੂੰ ਸਜ਼ਾ ਦਿੱਤੀ ਸੀ। ਸੋ, ਗੁਰੂ ਜੀ ਦਾ ਝਲਣਾ ਇਕ ਪਾਪੀ ਦੀ ਸਜ਼ਾ ਝਲਣ ਵਾਂਗ ਨਹੀਂ ।

ਗੁਰੂ ਜੀ ਸਾਈਂ ਦੀ ਹਜ਼ੂਰੀ ਵਿੱਚ ਬ੍ਰਹਮ ਗਿਆਨੀ ਦੇ ਰੰਗ ਵਿੱਚ ਚੜ੍ਹਦੀਆਂ ਕਲਾਂ ਵਿਚ ਸੇ। ਊਹ ਖੁਸ਼ੀ ਵਿਚ ਪਿਆਰੇ ਦੇ ਪਿਆਰ ਸਮਝ ਕੇ ਕਲੇ ਝਲਦੇ ਸੇ। ਕੋਈ ਦੁਖ ਸਮਰਥ ਨਹੀਂ ਹੈ ਕਿ ਗੁਰੂ ਨਾਨਕ ਚਰਨਾਂ ਦੇ ਪ੍ਰੇਮੀ ਦੀ ਸੁਰਤਿ ਹੇਠਾਂ ਲਿਆ ਸਕੇ। ਓਹ ਹਰ ਤੰਗੀ, ਹਰ ਮੁਸ਼ਕਲ, ਹਰ ਔਕੜ ਨੂੰ ਪਿਆਰੇ ਵਲੋਂ ਜਾਣ ਕੇ ਇਹ ਮੰਗਦੇ ਹੈਨ 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥ ਨਾਨਕ ਮਾਂਗੈ'। ਕਾਸ਼ ਦੁਨੀਆ ਦੇ ਦਾਨਿਆਂ ਨੂੰ ਸਮਝ ਆ ਜਾਵੇ ਕਿ ਸਾਈਂ ਦੇ ਫ਼ਕੀਰਾਂ ਨੂੰ ਕਲੇਸ਼ ਨਹੀਂ ਦੇਈਦਾ ਤਾਂ ਫ਼ਕੀਰਾਂ ਦੀ ਜੀਰਾਂਦ ਤੇ ਫਕੀਰਾਂ ਦਾ ਨਾਮ ਰੰਗ ਕਿਉਂ ਉਤਰੇ? ਚੰਦਨ ਨੂੰ ਕੁਹਾੜੇ ਵੱਜਨ, ਓਹ ਖ਼ੁਸ਼ਬੂ ਦੀ ਬਾਣ ਨੂੰ ਕਿਉਂ ਤਿਆਗੇ? ਕੁਹਾੜੇ ਨਾਲ ਬੀ ਕੋਪ ਨਾ ਕਰੇ, ਅਪਨੀ ਖੁਸ਼ਬੂ ਬੀ ਨਾ ਛੱਡੇ। ਦੁਨੀਆ ਦਾ ਕੋਈ ਸ਼ਲੂਕ ਸਾਡੀ ਸੁਰਤਿ ਹੇਠਾਂ ਨਾ ਕਰੇ:-

**ੳ) ਨਾਨਕ ਦੁਨੀਆ ਭਸੁ ਰੰਗ, ਭਸੂ ਹੂ ਭਸੁ ਖੇਹ ॥......**
**ਭਸੋ ਭਸੁ ਕਮਾਵਣੀ, ਭੀ ਭਸੁ ਭਰੀਐ ਦੇਹ ॥.. [ਪੰਨਾ ੧੨੪੦**

**ਅ) ਨਾਨਕ ਦੁਨੀਆ ਕੈਸੀ ਹੋਈ ॥**
**ਸਾਲਕੁ ਮਿਤੁ ਨ ਰਹਿਓ ਕੋਈ ॥ [ਪੰਨਾ ੧੪੧੦**

ਇਹ ਨਕਸ਼ੇ ਦੁਨੀਆਦਾਰਾਂ ਦੇ ਦੇਖ ਕੇ ਮੂਰਖ ਤੇ ਵਿਦਵਾਨ ਨਿਰਾਸ ਹੁੰਦੇ ਹੈਨ। ਛੇ ਸ਼ਸਤਰ ਇਸੇ ਨਿਰਾਸਤਾ ਵਿਚ ਲਿਖੇ ਗਏ ਅਰ ਸੰਸਾਰ ਤੋਂ ਭਜ ਜਾਣਾ, ਜੀਵਨ ਨੂੰ ਅਜੀਵਨ ਕਰ ਦੇਣਾ ਸਿਖਾ

ਗਏ ਅਰ ਸਾਈਂ ਹਜ਼ੂਰੀ 'ਚ ਵਸਣ ਵਾਲੇ ਦੁਨੀਆ ਦਾ ਇਹ ਰੰਗ ਵੇਖ ਕੇ ਪਿਆਰੇ ਦੇ ਪਿਆਰ ਵਿਚ ਤਕੜੇ ਹੁੰਦੇ ਹੈਨ ਹੋਰ ਉਚੇ ਹੁੰਦੇ ਹਨ। ਚੜ੍ਹਦੀਆਂ ਕਲਾਂ ਵਿਚ ਵਸਦੇ ਹੈਨ ਅਰ ਕਦੇ ਨਾ ਮਰਨ ਵਾਲੇ ਪਰਮੇਸ਼ਰ ਦੇ ਪ੍ਰੇਮ ਵਿੱਚ ਉਤਸ਼ਾਹਤ ਹੋ ਕੇ ਸਿਮਰਨ ਦੇ ਉਮਾਹ ਵਿੱਚ ਮੌਲਦੇ ਹਨ। ਫ਼ਕੀਰ ਰੁਸੇ ਰਹਿਣ, ਉਦਾਸ ਰਹਿਣ, ਢਠੇ ਰਹਿਣ, ਨਿਰਾਸਤਾ ਦਾ ਨਾਮ ਨਹੀਂ।

ਫ਼ਕੀਰ ਹੈ ਚੜ੍ਹਦੀਆਂ ਕਲਾਂ ਵਿਚ ਰਹਿਣਾ, ਖਿੜੇ ਰਹਿਣਾ, ਸਿਮਰਨ ਵਿਚ ਰਹਿਣਾ, ਪਰ ਬਾਹਰੋਂ ਸ਼ਾਂਤ ਤੇ ਨਿਮਾਣੇ ਰੰਗ 'ਚ ਬੇ-ਅਸਰ ਜੀਵਨ ਰਹਿਣਾ ਹੈ '*ਨੀਚੇ ਲੋਇਨ ਕਰਿ ਰਹਉ, ਲੇ ਸਾਜਨ ਘਟ ਮਾਹਿ॥ ਸਭ ਰਸ ਖੇਲਉ ਪੀਆ ਸਉ, ਕਿਸੀ ਲਖਾਵਉ ਨਾਹਿ॥ '(ਪੰਨਾ ੧੩੭੭)* ਹਰ ਵੇਲੇ ਦੁਨੀਆ ਦੇ, ਹੋਰ ਪਰਵਾਰ ਦੇ ਸਲੂਕਾਂ ਤੋਂ, ਅਜ਼ੀਜ਼ਾਂ ਦੀ ਹਰ ਤਰ੍ਹਾਂ ਦੀ ਵਰਤੋਂ ਤੋਂ, ਲੋਕਾਂ ਦੇ ਹਰ ਪ੍ਰਕਾਰ ਦੇ ਸਲੂਕਾਂ ਤੋਂ, ਲੋਕਾਂ ਦੇ ਹਰ ਪ੍ਰਕਾਰ ਦੇ ਵਾਕਾਂ ਤੋਂ ਬੇ-ਅਸਰ ਰਹਿਣਾ, ਕਿਸੇ ਗਲੋਂ ਸੁਰਤਿ ਹੇਠਾਂ ਨਾ ਢਹਿਣ ਦੇਣੀ, ਅੰਦਰ ਜੋਤ ਜਗੇ ਬਾਹਰ ਅੰਧਾਰੀ ਰਾਤ ਦਿਸੇ, ਅੰਦਰ ਮਾਲਾ ਮਾਲ, ਬਾਹਰ ਕੰਗਾਲ, ਅੰਦਰ ਚੜ੍ਹਦੀ ਕਲਾ, ਬਾਹਰ ਮਸਕੀਨ, ਅੰਦਰੋਂ ਕਲਗੀਆਂ ਵਾਲੇ ਨਾਲ ਗਲਾਂ, ਬਾਹਰ ਥੋੜਾ ਤੇ ਮਿੱਠਾ, ਅੰਦਰੋਂ ਸਹਿਨਸ਼ਾਹ, ਬਾਹਰੋਂ ਜੀਰਾਂਦ, ਧੀਰਜ ਤੇ ਝਲਣਾ। ਸੋ ਤਕੜੇ ਰਹੋ। ਇਹ ਸਰੀਰ ਕੋਈ ਘੜੀ ਕੋਈ ਦਿਨ, ਕੋਈ ਵਰ੍ਹੇ ਦਾ ਸੁਪਨਾ ਹੈ। ਜਿਤਨਾ ਸਮਾਂ ਮਿਲਿਆ ਹੈ, ਇਕ ਛਿਨ ਬਿਰਥਾ ਨਾ ਜਾਵੇ। ਜੋ ਛਿਨ ਸੰਭਾਲ ਕੇ ਲੰਘਾਈਦੀ ਹੈ ਤਾਂ ਤਿੰਨੇ ਕਾਲ ਸੰਭਾਲੇ ਗਏ। ਹੁਣ ਦੀ ਛਿਨ, ਪਲ ਨੂੰ ਬੀਤ ਗਿਆ ਸਮਾਂ ਬਣੇਗੀ। ਆਉਣ ਵਾਲਾ ਸਮਾਂ ਛਿਨ ਛਿਨ ਕਰਕੇ ਹਾਜ਼ਰ ਹੋਵੇਗਾ।

ਹਾਜ਼ਰੀ ਵਾਲੀ ਛਿਨ ਨੂੰ ਸੰਭਾਲ ਲਿਆ ਹੈ, ਤਾਂ ਮਾਨੋ ਤਿੰਨ ਕਾਲ ਸੰਭਾਲ ਲਏ ਹੈਨ ਹੁਣ ਦੀ ਛਿਨ ਵਿਚ। ਜੋ ਫਕੀਰ ਤਰਸ ਵਿਚ ਹੈ ਕਾਲ ਉਸ ਨੇ ਜਿਤ ਲਿਆ ਹੈ, ਮੌਤ ਤੇ ਉਸਨੇ ਫਤਿਹ ਪਾਈ ਹੈ, ਕਾਲ ਦੀ ਤਾਕਤ ਤੋਂ ਓਹ ਅਕਾਲ ਹੋ ਗਿਆ ਹੈ।



# ਮਰਨਾ ਸੱਚ ਤੇ ਜੀਉਣਾ ਝੂਠ

**ਸਚੁ ਮਿਲੈ ਸਚੁ ਊਪਜੈ, ਸਚ ਮਹਿ ਸਾਚਿ ਸਮਾਇ ॥**

[ਪੰਨਾ ੧੮

ਮਨੁੱਖ ਜਦੋਂ ਆਪਣੇ ਜੀਵਨ ਕਾਲ ਵਿਚ ਰਜ ਕੇ ਮਾਇਆ ਪਦਾਰਥ ਕਮਾ ਲੈਂਦਾ ਹੈ ਅਤੇ ਜਦੋਂ ਪੜੋਸੀ ਦੇ ਨੜੋਏ ਨਾਲ ਜਾਂਦਾ ਤਾਂ ਇਸ ਦਾ ਸੁਪਨਾ ਟੁੱਟ ਜਾਂਦਾ ਹੈ ਅਤੇ ਇਹ ਪਛਤਾਵਾ ਕਰਦਾ ਹੈ ਕਿ ਜੋ ਕੁਝ ਹੁਣ ਤੱਕ ਖਟਿਆ ਕਮਾਇਆ, ਉਹ ਸਭ ਝਖ ਮਾਰਨ ਦੇ ਸਮਾਨ ਹੈ। ਮਾਲ ਪਦਾਰਥ, ਮਹਿਲ ਮਾੜੀਆਂ ਤੇ ਪਦਵੀਆਂ ਦੀ ਪ੍ਰਾਪਤੀ ਲਈ ਜੋ ਕ੍ਰਿਆ ਕੀਤੀ ਸਾਰੀ 'ਕੂਰ ਕ੍ਰਿਆ' ਸੀ। ਮਰਨਾ 'ਸੱਚ' ਸੀ ਜਿਸ ਨੂੰ ਹੁਣ ਤਕ ਭੁਲਾਈ ਰਖਿਆ ਹੈ।

ਮਰਨਾ ਸੱਚ ਤੇ ਜੀਉਣਾ ਝੂਠ ਦੀ ਸਮਝ ਵੀ ਕਿਸੇ ਵਿਰਲੇ ਨੂੰ ਆਉਂਦੀ ਹੈ। ਗੌਤਮ ਬੁੱਧ ਜਿਸ ਦਾ ਨਾਉਂ (ਸਿਧਾਰਥ) ਵੀ ਪ੍ਰਸਿਧ ਹੈ, ੧੯ ਵਰ੍ਹੇ ਦੀ ਉਮਰ ਵਿਚ ਇਕ ਰੋਗੀ ਅਤੇ ਬੁਢਾ ਸਰੀਰ ਵੇਖ ਕੇ ਆਪਣੇ ਰਥਵਾਨ ਪਾਸੋਂ ਪੁੱਛਣ ਲਗਾ- 'ਕੀ ਉਸ ਦੀ ਕਮਰ ਵੀ ਇਕ ਦਿਨ ਇਸੇ ਤਰ੍ਹਾਂ ਝੁਕ ਜਾਵੇਗੀ ਅਤੇ ਬੁਢੇਪਾ ਆ ਜਾਵੇਗਾ?'। ਫਿਰ, ਇਕ ਦਿਨ ਮੁਰਦਾ ਸਰੀਰ ਜਿਸ ਨੂੰ ਚਾਰ ਬੰਦੇ ਮੋਢਿਆਂ ਤੇ ਚੁਕ ਕੇ ਸ਼ਮਸ਼ਾਨ-ਭੂਮੀ ਵਲ ਲਿਜਾ ਰਹੇ ਸਨ, ਵੇਖ ਕੇ ਰਥਵਾਨ ਕੋਲੋਂ ਪੁੱਛਣ ਤੇ ਪੱਤਾ ਲਗਾ ਕਿ ਉਸ ਨੂੰ ਵੀ ਇਕ ਦਿਨ ਮੌਤ ਨੇ ਹੜਪ ਕਰ ਜਾਣਾ ਹੈ ਤੇ ਸ਼ਮਸ਼ਾਨ ਭੂਮੀ ਤੇ ਲਿਆਇਆ ਜਾਣਾ ਹੈ। ਬਸ, ਆਪਣੀ ਅਖੀਂ ਮੌਤ ਦੇ ਅਜਿਹੇ ਹਾਦਸੇ ਵੇਖ ਕੇ, ਸਿਧਾਰਥ ਦੇ ਮਨ ਵਿਚ ਰਾਜ-ਮਹਲ, ਹੀਰੇ-ਜਵਾਹਰਾਤ, ਸੁੰਦਰ ਪਦਾਰਥਾਂ ਤੇ ਮੰਦਰਾਂ ਨਾਲੋਂ ਮੋਹ ਤੋੜ ਕੇ ਅਗਿਆਤਵਾਸ ਦੀ ਭਾਵਨਾ ਉਤੇਜਤ ਹੋਈ। ਮਨ ਵਿਚ ਕਹਿਣ

ਲਗਾਂ ਕਿ 'ਇਹ ਮੇਰਾ ਅੰਤ੍ਰਮ ਮੇਲ ਹੈ, ਫਿਰ ਇਸ ਪ੍ਰਵਾਰ ਨਾਲ ਮੇਲ ਨਹੀਂ ਹੋਵੇਗਾ।' ਇਹ ਆਖਦੇ ਆਖਦੇ ਅੱਖਾਂ ਵਿਚ ਦੋ ਅਥਰੂ ਵਹਿਤੁਰੇ, ਗਲਾ ਭਰ ਆਇਆ, ਸੋਚਾਂ ਵਿਚ ਪੈ ਗਿਆ। ਮਾਤਾ-ਪਿਤਾ ਇਸਤ੍ਰੀ ਤੇ ਬੱਚਿਆਂ ਦੇ ਮੋਹ ਨੇ ਮਨ ਨੂੰ ਅਜਿਹਾ ਹਲੂਣਾ ਦਿਤਾ, ਕਿ ਗੌਤਮ ਕਈ ਵਾਰ ਘਰੋਂ ਟੁਰਿਆ ਤੇ ਪਿਛੇ ਮੁੜਿਆ ਪਰ ਅੰਤ ਨੂੰ ਮਨ ਨਾਲ ਦ੍ਰਿੜ ਫੈਸਲਾ ਕਰ ਲਿਆ, ਚਾਹੇ ਕੁਝ ਹੋ ਜਾਏ, ਸੰਸਾਰ ਦਾ ਤਿਆਗ ਕਰਕੇ ਉਹ 'ਨਿਰਬਾਣ ਪਦ' ਜ਼ਰੂਰ ਪ੍ਰਾਪਤ ਕਰੇਗਾ। ਅਜਿਹਾ ਮੋਹ ਕਰਨ ਤੇ ਰੋਣ ਵਾਲਿਆਂ ਦੀ ਸੂਚੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੫੩-੫੪ ਉਤੇ ਦਰਜ ਹੈ:-

**ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥**
**ਪਰਸਰਾਮੁ ਰੋਵੈ ਘਰਿ ਆਇਆ ॥**

ਸੋ, ਮੌਤ ਅਟਲ ਹੈ, ਮਰਨਾ ਸੱਚ ਹੈ, ਜੀਊਣਾ ਝੂਠ ਹੈ।

ਕੀ ਮੂਲਾ ਖਤਰੀ ਜਾਂ ਹਮਜ਼ਾ ਗੌਸ ਨੂੰ ਨਹੀਂ ਸੀ ਪਤਾ ਕਿ ਮਰਨਾ ਸੱਚ ਤੇ ਜੀਉਣਾ ਝੂਠ ਹੈ? ਓਹ ਦੋਵੇਂ ਇਸ ਤੱਤ ਤੋਂ ਜਾਣੂੰ ਸਨ ਪਰ ਇਕ ਵਰ, ਸਰਾਪ ਦੇਣ ਅਤੇ ਕਰਾਮਾਤ ਵਿਚ ਖੁਭਿਆ ਹੋਇਆ ਸੀ ਜਦੋਂ ਕਿ ਦੂਜਾ ਸੰਸਾਰੀ ਧੰਧਿਆਂ ਵਿੱਚ ਲੱਗਾ ਹੋਇਆ ਸੀ।

ਸਿਆਲਕੋਟ ਨੂੰ ਗ਼ਰਕ ਕਰਨ ਵਾਲੀ ਸਾਖੀ ਤੋਂ ਬਹੁਤੇ ਸਿਖ ਜਾਣੂੰ ਹਨ। ਗੁਰੂ ਸਾਹਿਬ ਅੰਤਰਜਾਮੀ ਪਿਤਾ ਸਨ। ਆਪ ਜਾਣਦੇ ਸਨ ਜੇ ਹਮਜ਼ਾਗੌਸ ਚਿਲੇ ਤੋਂ ਉਠਿਆ ਤਾਂ ਗੁੰਬਦ ਫਟ ਜਾਏਗਾ। ਫਿਰ ਇਸ ਨੂੰ ਹੋਸ਼ ਆਵੇਗੀ। ਗੁਰੂ ਨਾਨਕ ਦੇਵ ਮਨੁੱਖਤਾ ਉਤੇ ਰਹਿਮ ਕਰਨ ਵਾਲੇ ਸਨ। ਹਮਜ਼ਾ ਗ਼ੌਸ ਫ਼ਕੀਰ ਨਾਲ ਗਲਬਾਤ ਹੋਈ ਤਾਂ ਫ਼ਕੀਰ ਕਹਿਣ ਲੱਗਾ ਕਿ ਇਹ ਝੂਠਿਆਂ ਦਾ ਸ਼ਹਿਰ ਹੈ ਇਸ ਨੂੰ ਗ਼ਰਕ ਕਰਨਾ ਹੀ ਠੀਕ ਹੈ।

ਗੁਰੂ ਜੀ ਨੇ ਮਰਦਾਨੇ ਨੂੰ ਦੋ ਪੈਸੇ ਦਿੱਤੇ, ਇਕ ਪੈਸੇ ਦਾ ਸਚ ਤੇ ਇਕ ਪੈਸੇ ਦਾ ਝੂਠ ਬਜ਼ਾਰ ਚੋਂ ਖ਼ਰੀਦ ਕੇ ਲਿਆਉਣ ਲਈ

ਆਖਿਆ। ਮਰਦਾਨਾ ਜਿਸ ਦੁਕਾਨ ਤੇ ਜਾਵੇ ਲੋਕ ਹਸ ਛਡਣ ਪਰ ਮੂਲੇ ਖਤ੍ਰੀ ਦੀ ਦੁਕਾਨ ਤੇ ਜਦੋਂ ਅਪੜਿਆ ਤਾਂ ਉਸ ਨੇ ਦੋ ਪੈਸੇ ਲਏ ਤੇ ਇਕ ਕਾਗ਼ਜ਼ ਤੇ ਲਿਖ ਦਿੱਤਾ - ਬਾਬਾ ਜੀ 'ਮਰਨਾ ਸੱਚ' ਤੇ 'ਜੀਉਣਾ ਝੂਠ' ਹੈ। ਗੁਰੂ ਜੀ ਨੇ ਉਹ ਕਾਗਜ਼ ਫ਼ਕੀਰ ਨੂੰ ਵਿਖਾਇਆ, ਵੇਖੋ ਸਾਰੇ ਬੰਦੇ ਮਾੜੇ ਨਹੀਂ ਹੁੰਦੇ, ਕਈ ਚੰਗੇ ਪੁਰਸ਼ ਵੀ ਵਸਦੇ ਹਨ, ਇਸ ਲਈ ਨਗਰੀ ਨੂੰ ਤਬਾਹ ਕਰਨਾ ਠੀਕ ਨਹੀਂ। ਬਸ ਫ਼ਕੀਰ ਦੇ ਈਰਖਾਲੂ ਸੁਭਾਅ ਵਿੱਚ ਤਬਦੀਲੀ ਆ ਗਈ। ਗੁਰੂ ਦੀ ਬਖ਼ਸ਼ਿਸ਼ ਦਾ ਸਦਕਾ ਫਿਰ ਬੰਦਗੀ ਵਿਚ ਲੀਨ ਹੋ ਗਿਆ।



# ਇਕ ਅਦਭੁਤ ਘਟਨਾ

**ਮਾਈ ! ਹੋਨਹਾਰ ਸੋ ਹੋਈਐ ॥**
**ਰਾਚਿ ਰਹਿਓ ਰਚਨਾ ਪ੍ਰਭੁ ਅਪਨੀ,**
**ਕਹਾ ਲਾਭੁ ਕਹਾ ਖੋਈਐ॥ [ਪੰਨਾ ੫੨੯**

ਦਿਸਦੇ ਸੰਸਾਰ ਵਿੱਚ ਹੱਸਣਾ ਰੋਣਾ, ਗ਼ਮੀ-ਖ਼ੁਸ਼ੀ, ਦੁਖ-ਸੁਖ, ਮਾਨ-ਅਪਮਾਨ, ਨਫ਼ਾ-ਨੁਕਸਾਨ ਅਤੇ ਅਨੇਕ ਪ੍ਰਕਾਰ ਦੇ ਝਗੜੇ ਝੇੜੇ ਆਦਿ ਸਭ ਉਸ ਰਚਨਹਾਰ ਦੀ ਇੱਛਾ ਅਨੁਸਾਰ ਹੋ ਰਹੇ ਹਨ। ਇਸ ਤਰ੍ਹਾਂ ਜੀਵਾਂ ਦਾ ਜੰਮਣਾ ਮਰਨਾ ਭੀ ਉਸ ਪ੍ਰਭੂ ਦੇ ਹੁਕਮ ਅਧੀਨ ਹੀ ਹੋ ਰਿਹਾ ਹੈ। ਭਟਕਣ ਦੀ ਲੋੜ ਨਹੀਂ ਉਸ ਪਰਮੇਸ਼ਰ ਦੀ ਕੁਦਰਤਿ ਨੂੰ ਕੋਈ ਨਹੀਂ ਜਾਣ ਸਕਦਾ। ਜਦੋਂ ਜੀਵ ਨੂੰ ਗੁਰੂ ਦੀ ਕਿਰਪਾ ਨਾਲ ਦਿਬ-ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ, ਫਿਰ ਇਸ ਦੀ ਸੁਰਤਿ ਦੁੱਖ ਸੁੱਖ ਨੂੰ ਸਮਾਨ ਸਮਝਣ ਲਗ ਜਾਂਦੀ ਹੈ। ਭਾਵੇਂ ਮਨੁੱਖ ਕਿਤਨਾ ਟਿੱਲ ਲਾ ਲਵੇ ਪਰ ਜਦੋਂ ਮੌਤ ਆਉਣੀ ਹੈ ਤਾਂ ਉਸ ਨੂੰ ਕੋਈ ਟਾਲ ਨਹੀਂ ਸਕਦਾ। ਇਸ ਬਾਰੇ ਇਕ ਸਾਖੀ ਪ੍ਰਸਿਧ ਹੈ:-

ਇਕ ਹਕੀਮ ਨੇ ਚਕਿਤਸਾ ਸ਼ਾਸਤਰ ਅਤੇ ਹੋਰ ਕਈ ਗ੍ਰੰਥ ਹਿਕਮਤ ਦੇ ਪੜ੍ਹੇ। ਉਪਰੰਤ ਜੰਗਲ ਵਿੱਚ ਜਾ ਕੇ ਪ੍ਰਮੇਸ਼ਰ ਦੀ ਤਪੱਸਿਆ ਕਰਨ ਲਗਾ। ਭਗਵਾਨ ਨੇ ਪ੍ਰਸੰਨ ਹੋ ਕੇ ਦਰਸ਼ਨ ਦਿੱਤਾ ਅਤੇ ਕਿਹਾ ਵਰ ਮੰਗ। ਇਸ ਹਕੀਮ ਨੇ ਕਿਹਾ, ਹੇ ਭਗਵਾਨ ! ਮੇਰੀ ਦਵਾਈ ਦੇ ਅੰਦਰ ਐਸੀ ਸਤਿਆ ਹੋਵੇ ਕਿ ਜਿਸ ਬੀਮਾਰ ਦੇ ਅੰਦਰ ਚਲੀ ਜਾਵੇ, ਭਾਵੇਂ ਕੈਸੀ ਹੀ ਬੀਮਾਰੀ ਹੋਵੇ, ਉਹ ਦੂਰ ਹੋ ਜਾਵੇ। ਭਗਵਾਨ ਨੇ ਕਿਹਾ, 'ਤਥਾ ਅਸਤੂ' ਭਾਵ ਤੈਸੇ ਹੀ ਹੋਵੇਗਾ। ਤਦ ਉਹ ਹਕੀਮ ਹਿਕਮਤ ਕਰਨ ਲੱਗਾ, ਰੋਗੀਆਂ ਦੇ ਬੜੇ ਬੜੇ ਰੋਗ ਤਿਸ ਨੇ ਦੂਰ ਕੀਤੇ, ਤਿਸਦਾ ਦੁਨੀਆ ਅੰਦਰ ਬੜਾ ਜਸ ਫੈਲ ਗਿਆ। ਇਕ ਸਮੇਂ ਉਸ ਨਗਰ ਦੇ ਰਾਜੇ ਦਾ ਪੁਤਰ ਬੜਾ ਬੀਮਾਰ ਹੋ ਗਿਆ, ਤਦ ਮੰਤਰੀਆਂ ਨੇ ਉਸ ਹਕੀਮ ਨੂੰ

ਬੁਲਾਇਆ ਤੇ ਰਾਜੇ ਨੂੰ ਕਿਹਾ ਕਿ ਇਹ ਬੜਾ ਲਾਇਕ ਹਕੀਮ ਹੈ। ਜੇਕਰ ਇਸ ਹੀਕਮ ਦੀ ਦਵਾਈ ਇਸ ਰਾਜਕੁਮਾਰ ਦੇ ਅੰਦਰ ਚਲੀ ਗਈ ਤਾਂ ਇਹ ਤੰਦਰੁਸਤ ਹੋ ਜਾਵੇਗਾ। ਰਾਜੇ ਨੇ ਹਕੀਮ ਦਾ ਆਦਰ ਸਤਿਕਾਰ ਕਰਕੇ ਪਾਸ ਬੈਠਾਇਆ ਅਤੇ ਕਿਹਾ ਮੈਂ ਤੈਨੂੰ ਬਹੁਤ ਸਾਰਾ ਧਨ ਪਦਾਰਥ ਦੇਵਾਂਗਾ ਜੇਕਰ ਮੇਰਾ ਪੁਤਰ ਰਾਜ਼ੀ ਹੋ ਜਾਵੇ। ਤਦੋਂ ਉਸ ਹਕੀਮ ਨੇ ਰਾਜ ਕੁਮਾਰ ਦੀ ਨਬਜ਼ ਨੂੰ ਦੇਖਿਆ ਕਿ ਉਸ ਦੇ ਪ੍ਰਾਣ ਬੜੇ ਦੁਖੀ ਹੋ ਰਹੇ ਹਨ, ਭਾਵ ਨਿਕਲਣ ਵਾਲੇ ਹਨ। ਤਦ ਹਕੀਮ ਨੇ ਆਪਣੇ ਤਪ ਯੋਗ ਦੇ ਬਲ ਕਰਕੇ ਇਕ ਗੋਲੀ ਪਾਣੀ ਦੇ ਨਾਲ ਉਸ ਕੁਮਾਰ ਦੇ ਮੁਖ ਵਿੱਚ ਪਾਈ। ਗੋਲੀ ਪਾਣ ਦੇ ਨਾਲ ਹੀ ਉਸ ਕੁਮਾਰ ਦੇ ਪ੍ਰਾਣ ਨਿਕਲ ਗਏ। ਉਸ ਵੇਲੇ ਰਾਜੇ ਨੇ ਹਕੀਮ ਨੂੰ ਬਹੁਤ ਦੁਰਬਚਨ ਕਹੇ ਅਤੇ ਕਿਹਾ ਕਿ ਤੂੰ ਪਾਖੰਡੀ ਹੈਂ, ਲੋਕਾਂ ਨੂੰ ਠੱਗਣ ਲਈ ਕਹਿੰਦਾ ਹੈਂ ਕਿ ਮੇਰੀ ਦਵਾਈ ਖਾਣ ਕਰਕੇ ਰੋਗੀ ਨਹੀਂ ਮਰਦਾ ਤੇ ਅਰੋਗ ਹੋ ਜਾਂਦਾ ਹੈ, ਇਹ ਤੂੰ ਝੂਠ ਬੋਲਦਾ ਹੈਂ। ਜਦ ਰਾਜੇ ਨੇ ਐਸੀ ਨਿਰਾਦਰੀ ਹਕੀਮ ਦੀ ਕੀਤੀ ਤਾਂ ਲੋਕ ਵੀ ਬਹੁਤ ਨਿੰਦਾ ਕਰਨ ਲਗੇ, ਤਦ ਹਕੀਮ ਬੜਾ ਦੁਖੀ ਹੋਇਆ। ਫੇਰ ਉਹ ਹਕੀਮ ਸਤ ਨਰਾਇਣ ਦੇ ਮੰਦਰ ਦੇ ਦਰਵਾਜ਼ੇ ਅਗੇ ਚਿਖਾ ਬਣਾ ਕੇ ਸੜਨ ਲਗਾ ਅਤੇ ਲੋਕਾਂ ਨੂੰ ਕਹਿਣ ਲੱਗਾ ਕਿ ਭਗਵਾਨ ਨੇ ਮੈਨੂੰ ਝੂਠਾ ਵਰ ਦਿੱਤਾ ਹੈ, ਇਸ ਕਰਕੇ ਮੈਂ ਭਗਵਾਨ ਦੇ ਸਿਰ ਚੜ੍ਹ ਕੇ ਮਰਾਂਗਾ। ਤਿਸ ਕਰਕੇ ਭਗਵਾਨ ਨੂੰ ਮੇਰੀ ਹਤਿਆ ਲਗੇਗੀ। ਤਿਸ ਵੇਲੇ ਅਕਾਸ਼ ਬਾਣੀ ਦਵਾਰਾ ਭਗਵਾਨ ਨੇ ਕਿਹਾ ਕਿ ਜੋ ਤੂੰ ਤਪੱਸਿਆ ਕਰਕੇ ਵਰ ਮੰਗਿਆ ਸੀ, ਸੋ ਤੇਰਾ ਅਨਜਾਣਪੁਣਾ ਹੈ। ਜੀਵਾਂ ਨੂੰ ਜਨਮ ਦੇਣਾ ਤੇ ਮਾਰਨਾ ਐਸਾ ਵਰ ਮੈਂ ਕਿਸੇ ਨੂੰ ਨਹੀਂ ਦਿੱਤਾ। ਰਾਵਣ ਹਰਨਾਖ਼ਸ਼ ਆਦਕਾਂ ਨੇ ਤਪੱਸਿਆ ਕਰਕੇ ਅਨੇਕ ਪ੍ਰਕਾਰ ਦੇ ਵਰ ਮੰਗੇ, ਪਰੰਤੂ ਸੋ ਭੀ ਸਰੀਰ ਕਰਕੇ ਸੰਸਾਰ ਵਿੱਚ ਜੀਊਂਦੇ ਨਹੀਂ ਰਹੇ, ਇਹ ਮਾਰਨਾ ਜਿਵਾਉਣਾ ਮੇਰੇ ਹੀ ਅਧੀਨ ਹੈ। ਮੈਂ ਤਾਂ ਤੈਨੂੰ ਇਹ ਵਰ ਦਿੱਤਾ ਸੀ ਜੋ ਤੇਰੀ ਦਵਾਈ ਜਿਸ ਬੀਮਾਰ ਦੇ ਪੇਟ ਅੰਦਰ ਜਾਵੇਗੀ, ਸੋ ਰਾਜੀ ਹੋ ਜਾਵੇਗਾ। ਜੋ ਤੂੰ ਰਾਜਕੁਮਾਰ ਦੇ ਮੁਖ ਵਿੱਚ ਗੋਲੀ ਪਾਈ ਸੀ,

ਉਹ ਅਜੇ ਤਕ ਬਾਲਕ ਦੀ ਜੀਭਾ ਥਲੇ ਪਈ ਹੈ, ਗੋਲੀ ਪੇਟ ਅੰਦਰ ਨਹੀਂ ਗਈ, ਤੂੰ ਬੇਸ਼ਕ ਜਾ ਕੇ ਦੇਖ ਲੈ। ਉਸ ਵੇਲੇ ਹਕੀਮ ਨੇ ਚਿਖਾ ਤੋਂ ਉਤਰ ਕੇ ਰਾਜਾ ਦੇ ਪਾਸ ਜਾ ਕੇ ਕਿਹਾ ਕਿ ਮੇਰੀ ਗੋਲੀ ਬਾਲਕ ਦੇ ਅੰਦਰ ਨਹੀਂ ਗਈ, ਜੇਕਰ ਬਾਲਕ ਦੇ ਅੰਦਰ ਚਲੀ ਜਾਂਦੀ ਤਾਂ ਬਾਲਕ ਨੇ ਨਹੀਂ ਸੀ ਮਰਨਾ । ਤਦ ਰਾਜਾ ਨੇ ਬਾਲਕ ਦੇ ਮੁਖ ਨੂੰ ਖੋਲ੍ਹ ਕੇ ਦੇਖਿਆ ਤਾਂ ਉਹ ਗੋਲੀ ਬਾਲਕ ਦੀ ਜੀਭ ਥਲੇ ਰੁਕੀ ਸੀ। ਰਾਜੇ ਅਤੇ ਲੋਕਾਂ ਨੇ ਕਿਹਾ ਕਿ ਹਕੀਮ ਤਾਂ ਸੱਚਾ ਹੈ, ਪਰੰਤੂ ਮੌਤ ਨੇ ਬਾਲਕ ਦੇ ਅੰਦਰ ਗੋਲੀ ਨੂੰ ਜਾਣ ਨਹੀਂ ਦਿੱਤਾ, ਅਤੇ ਹਕੀਮ ਨੂੰ ਆਖਣ ਲਗੇ ਕਿ ਆਪ ਦੇ ਕੀ ਅਖ਼ਤਿਆਰ ਹੈ, ਪਰਮੇਸ਼ਰ ਦੀ ਮਰਜ਼ੀ ਹੀ ਐਸੀ ਸੀ। ਭਾਵ- ਦੇਖੋ ਕਿ ਹਕੀਮ ਨੇ ਤਪਸਿਆ ਕਰਕੇ ਵਰ ਵੀ ਲਿਆ ਅਤੇ ਦਵਾਈ ਰਾਜਕੁਮਾਰ ਦੇ ਮੁਖ ਵਿੱਚ ਵੀ ਪਾਈ, ਤਾਂ ਭੀ ਰਾਜਕੁਮਾਰ ਨਾ ਬਚ ਸਕਿਆ। ਡਾਕਟਰ ਹਕੀਮਾਂ ਦੀ ਕੀ ਸਮਰਥਾ ਹੈ ਕਿ ਮੌਤ ਤੋਂ ਬਚਾਅ ਲੈਣ। ਭਾਵ ਜਿਸ ਵੇਲੇ ਰੋਗ ਦੀ ਮੁਨਿਆਦ ਪੂਰੀ ਹੋ ਜਾਂਦੀ ਹੈ, ਉਸ ਵੇਲੇ ਹਕੀਮਾਂ ਦੀ ਦਵਾਈ ਵੀ ਅਸਰ ਕਰ ਜਾਂਦੀ ਹੈ ਅਤੇ ਜੇਕਰ ਕਰਮਾਂ ਦੇ ਅਨੁਸਾਰ ਰੋਗ ਨੇ ਆਪਣਾ ਹੋਰ ਬਲ ਦਿਖਾਵਣਾ ਹੋਵੇ, ਤਦ ਹਕੀਮਾਂ ਦੀ ਦਵਾਈ ਦਾ ਭੀ ਕੁਛ ਅਸਰ ਨਹੀਂ ਹੁੰਦਾ। ਗੁਰਵਾਕ ਅਟਲ ਹਨ:-

**ਜਿਸ ਕੀ ਪੂਜੈ ਅਉਧ, ਤਿਸੈ ਕਉਣੁ ਰਾਖਈ ॥**
**ਬੈਦਕ ਅਨਿਕ ਉਪਾਵ, ਕਹਾ ਲਉ ਭਾਖਈ॥**

[ਪੰਨਾ ੧੩੬੩



# ਮੌਤ ਦਾ ਚੋਲਾ

ਜਿਵੇਂ 'ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ' (ਪੰਨਾ ੧੪੧੪) ਵਾਲਾ ਪਾਵਨ ਵਾਕ ਹੈ ਤਿਵੇਂ ਮੌਤ ਬੀ ਇਕ 'ਚੋਲਾ' ਹੈ ਜਿਹੜਾ ਹਰੇਕ ਜੀਵ ਨੂੰ ਪਹਿਨਣਾ ਤੇ ਬਦਲਣਾ ਪੈਂਦਾ ਹੈ। ਮੌਤ ਜੀਵਨ ਦਾ ਇਕ ਪੜਾਅ ਹੈ, ਮਨਜ਼ਿਲ ਨਹੀਂ, ਮਨਜ਼ਿਲ ਤਾਂ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ ਪਰ ਜੀਵ ਨੂੰ ਮਾਤਾ ਪਿਤਾ, ਧੀਆਂ ਪੁਤਰਾਂ ਤੇ ਹੋਰ ਸਾਕ-ਸਬੰਧੀਆਂ ਦਾ ਵਿਛੋੜਾ ਹਰ ਸਮੇਂ ਔਖਾ ਕਰਦਾ ਹੈ। ਮਾਂ ਦੇ ਪਿਆਰ ਨਾਲ ਹੋਰ ਕਿਸੇ ਦੇ ਪਿਆਰ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਭਾ.ਸ. ਗੁਰਦਾਸ ਜੀ ਦੇ ਬਚਨ ਹਨ:-

ਮਾਊ ਹੇਤੁ ਨ ਪੂਜਨੀ, ਹੇਤੁ ਨ ਮਾਮੇ ਮਾਸੀ ਜਾਏ ॥

[ਭਾ.ਗੁ. ੩੯-੨੦

ਦਾ ਸੰਕੇਤ ਦ੍ਰਿਸ਼ਟੀ ਪੈਂਦਾ ਹੈ। ਗੁਰਬਾਣੀ ਵਿੱਚ ਵੀ 'ਮਾਤ ਕਹੈ ਸੁਤ ਮੇਰਾ'। ਇਹ ਮੇਰਾ-ਪਨ ਹੀ, ਅੰਤ ਨੂੰ 'ਜਮ ਦੀਆ ਦਮਾਮਾ ਆਇ' ਦਾ ਰੂਪਕ ਹੋ ਨਿਬੜਦਾ ਹੈ।

ਜੇ ਬ੍ਰਹਮ ਗਿਆਨ ਦੇ ਮੰਡਲ ਵਿੱਚ ਵਿਚਰੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਕੋਈ ਜੀਵ ਮਰਦਾ ਨਹੀਂ, ਸਰੀਰ ਮਰਨ ਲਈ ਬਣਾਇਆ ਗਿਆ ਹੈ ਕਿਉਂਕਿ ਇਹ ਦੇਹੀ "ਕਾਚੀ ਮਟੁਕੀ ਬਿਨਸਿ ਬਿਨਾਸਾ" (ਪੰਨਾ ੩੨੪) ਸਮਾਨ ਹੈ। ਹਾਂ, ਜਿਹੜੀ ਜੀਵ-ਆਤਮਾ ਅਜਪਾ-ਜਾਪ ਵਾਲਾ ਚੋਲਾ ਪਹਿਨਦੀ ਹੈ, ਉਹ ਅਸਥਿਰ ਰਹਿੰਦੀ ਹੈ:-

**ਆਤਮ ਉਪਦੇਸ ਭੇਸ ਸੰਜਮ ਕੋ**
**ਜਾਪ ਸੁ ਅਜਪਾ ਜਾਪੈ ॥**
**ਸਦਾ ਰਹੈ ਕੰਚਨ ਸੀ ਕਾਇਆ,**
**ਕਾਲ ਨ ਕਬਹੂ ਬਿਆਪੈ ॥** **[ਸ਼ਬਦ ਹਜ਼ਾਰੇ ਪਾ: ੧੦**

ਜੀਵ ਦੇ ਮਨ ਵਿੱਚ ਹਰ ਵੇਲੇ ਮੌਤ ਦਾ ਸਹਿਮ ਬਣਿਆ ਰਹਿੰਦਾ ਹੈ। ਚਿੰਤਾ, ਭੈ ਤੇ ਤੌਖ਼ਲੇ ਵਿੱਚ ਪਏ ਹੋਏ ਸਰੀਰ ਨੂੰ

ਵਿਅਰਥ ਘਸਾਉਂਦਾ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ ਜੇ ਜੀਵ ਅੰਮ੍ਰਿਤ-ਨਾਮ ਦਾ ਸੋਮਾ ਆਪਣੇ ਹਿਰਦੇ ਚੋਂ ਲਭ ਲਏ, ਫਿਰ ਨਿਰਾ ਜੀਵਨ ਹੀ ਜੀਵਨ ਦਿਸਦਾ ਹੈ । ਜੇ ਮਨੁੱਖ ਮਾਇਆ ਦੀ ਲਾਲਸਾ ਪਦਾਰਥਾਂ ਦੀ ਤ੍ਰਿਸ਼ਨਾ ਤਿਆਗ ਦੇਵੇ ਤਾਂ ਮੌਤ ਅਤੇ ਗਰਭ ਜੋਨੀ ਦਾ ਕਲੇਸ਼ ਇਸ ਨੂੰ ਕਦੇ ਵੀ ਦੁਖੀ ਨਹੀਂ ਕਰ ਸਕਦਾ। ਲੋੜ ਤਾਂ ਗੁਰਬਾਣੀ ਨਾਲ ਜੁੜਨ ਦੀ ਹੈ:-

**ਮੀਤੁ ਕਰੈ ਸੋਈ ਹਮ ਮਾਨਾ ॥**
**ਮੀਤ ਕੈ ਕਰਤਬ ਕੁਸਲ ਸਮਾਨਾ ॥੧॥**
**ਏਕਾ ਟੇਕ ਮੇਰੈ ਮਨਿ ਚੀਤ ॥**
**ਜਿਸੁ ਕਿਛੁ ਕਰਣਾ, ਸੁ ਹਮਰਾ ਮੀਤ ॥** [ਪੰਨਾ ੧੮੭

ਸਾਡੀ ਅਪਣਤ, ਸਾਡੇ ਸੰਕਮਲਪ ਵਿਕਲਪ ਸਾਨੂੰ ਪਿਆਰੇ ਪ੍ਰੀਤਮ ਨਾਲ ਮਿਲਣ ਨਹੀਂ ਦਿੰਦੇ, ਉਸਦੇ ਨਾਮ੍ਸਿਮਰਨ ਵਿੱਚ ਰੁਕਾਵਟ ਪਾਉਂਦੇ ਹਨ। ਦੁਖਾਂ ਕਲੇਸ਼ਾਂ ਤੋਂ ਛੁਟਕਾਰਾ ਨਾਮ ਦੀ ਸਾਧਨਾ-ਅਰਾਧਨਾ ਨਾਲ ਹੋਣਾ ਹੈ। ਸਿਮਰਨ ਜੀਵਨ ਹੈ, ਵਿਸਰਨ ਮੌਤ ਹੈ। ਪ੍ਰਾਣੀ ਦੇ ਚਲਾਣੇ ਮਗਰੋਂ ਜਿਹੜੇ ਸਨਬੰਧੀ ਰੋਂਦੇ ਹਨ, ਉਹ ਆਪਣੇ ਵਿਗੋਚਿਆਂ ਨੂੰ ਰੋਂਦੇ ਹਨ। ਨਾਮੀ ਪੁਰਖਾਂ ਨੂੰ ਮੌਤ ਕਦੇ ਵੀ ਦੁਖਦਾਈ ਨਹੀਂ ਭਾਸਦੀ। ਭਾਣਾ ਮਿੱਠਾ ਕਰਕੇ ਮੰਨਣਾ ਬੜਾ ਔਖਾ ਹੈ। 'ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥' (ਪੰਨਾ ੨੬੮) ਵਾਲਾ ਹੁਕਮ ਮੰਨਣ ਤੋਂ ਬਿਨਾ ਨਿਹਾਲ ਨਹੀਂ ਹੋ ਸਕੀਦਾ। ਆਓ, ਆਪਣੇ ਗਲ ਵਿੱਚ ਓਹ ਚੋਲਾ ਪਾਈਏ ਜਿਸ ਨਾਲ ਅਸੀਂ ਵਿਛੋੜੇ ਤੋਂ ਬਚੇ ਰਹੀਏ:-

**ਤੇਰਾ ਏਕੋ ਨਾਮੁ ਮੰਜੀਠੜਾ,**
**ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥** [ਪੰਨਾ ੭੨੯



# ਮੌਤ ਪਿਛੋਂ ਰੂਹ ਦਾ ਸਫ਼ਰ

ਸੰਸਾਰ ਤੋਂ ਵਿਛੜ ਕੇ ਜਦ ਰੂਹ ਆਪਣੇ ਸਫ਼ਰ ਆਰੰਭ ਕਰਦੀ ਹੈ ਤਾਂ ਉਸ ਦੀਆਂ ਦੋ ਪਗਡੰਡੀਆਂ ਹੁੰਦੀਆਂ ਹਨ ਜੋ ਵੱਖੋ ਵੱਖਰੇ ਦੇਸ਼ਾਂ ਅਤੇ ਵੱਖੋ ਵੱਖਰੇ ਮੰਡਲਾਂ ਵਿੱਚ ਮਨੁੱਖੀ ਰੂਹ ਨੂੰ ਲੈ ਜਾਂਦੀਆਂ ਹਨ। ਜਿਹੜੇ ਇਸ ਸਚਾਈ ਨੂੰ ਨਹੀਂ ਮੰਨਦੇ ਉਨ੍ਹਾਂ ਨੂੰ ਕੁਦਰਤਿ ਦੀ ਗੁਹਝ ਗਲਾਂ ਦਾ ਗਿਆਨ ਨਹੀਂ ਹੁੰਦਾ। ਅਣਡਿਠੀ ਦੁਨੀਆਂ ਵਿੱਚ ਜੋ ਪ੍ਰਾਣੀ ਜਾਂਦਾ ਹੈ, ਉਸ ਦਾ ਮੁੜ ਕੇ ਦੁਨੀਆ ਵਿੱਚ ਆਉਣਾ ਤੇ ਉਸ ਦੀ ਪਛਾਣ ਦਾ ਕਿਸੇ ਨੂੰ ਕਿਵੇਂ ਭਰੋਸਾ ਬਝ ਸਕਦਾ ਹੈ? ਪਰ ਡੂੰਘਾਈ ਵਿੱਚ ਗਿਆਂ ਪਤਾ ਲਗਦਾ ਹੈ ਕਿ ਮਹਾਂ-ਪੁਰਖਾਂ ਦੇ ਵੀਚਾਰ ਉਨ੍ਹਾਂ ਦੀ ਨਿਜੀ ਖੋਜ ਤੇ ਆਧਾਰਤ ਹੁੰਦੇ ਹਨ।

ਅਮਰੀਕਾ ਦੇ ਇਕ ਇੰਜੀਨੀਅਰ ਨੂੰ ਇਉਂ ਜਾਪਿਆ ਕਿ ਬਿਜਲੀ ਦਾ ਬਹੁਤ ਤਕੜਾ ਝਟਕਾ ਵਜਾ ਤੇ ਉਸ ਦੀ ਮ੍ਰਿਤੂ ਹੋ ਗਈ ਹੋਵੇ। ਉਸ ਨੂੰ ਬੇਹੋਸ਼ੀ ਦੀ ਹਾਲਤ ਵਿੱਚ ਵੱਡੇ ਹਸਪਤਾਲ ਵਿੱਚ ਪਹੁੰਚਾਇਆ ਗਿਆ। ਡਾਕਟਰਾਂ ਨੇ ਆਪਣਾ ਫ਼ਤਵਾ ਦੇ ਦਿੱਤਾ ਕਿ ਇਸ ਪ੍ਰਾਣੀ ਦੇ ਜ਼ਿੰਦਾ ਹੋਣ ਦੀ ਕੋਈ ਆਸ ਨਹੀਂ ਕਿਉਂਕਿ ਪ੍ਰਾਣ-ਪੰਛੀ ਉਡਾਰੀ ਮਾਰ ਚੁੱਕਾ ਹੈ। ਇੱਕ ਕਮਰੇ ਵਿੱਚ ਉਸ ਦੀ ਲਾਸ਼ ਰੱਖ ਦਿੱਤੀ ਤੇ ਕਮਰਾ ਬੰਦ ਕਰ ਦਿੱਤਾ ਗਿਆ ਤਾਂ ਜੋ ਦੂਜੇ ਦਿਨ ਉਸ ਦੇ ਸਨਬੰਧੀ ਆ ਜਾਣ ਤੇ ਲਾਸ਼ ਲੈ ਜਾਣ, ਉਸ ਦਾ ਸਸਕਾਰ ਕਰ ਦੇਣ। ੨੪ ਘੰਟੇ ਬਤੀਤ ਹੋਣ ਮਗਰੋਂ ਜਦ ਉਸ ਦੇ ਸਨਬੰਧੀ ਆਏ, ਕਮਰੇ ਦਾ ਦਰਵਾਜਾ ਖੋਲਿਆ। ਡਾਕਟਰ ਨੇ ਉਸ ਮੁਰਦੇ ਦੀ ਨਾੜ ਟੋਹੀ, ਇਉਂ ਭਾਸਿਆ ਕਿ ਉਸ ਵਿੱਚ ਸੁਆਸ ਹਨ, ਉਸ ਦਾ ਪਿੰਡਾ ਗਰਮ ਹੋ ਰਿਹਾ ਸੀ। ਉਸ ਦੇ ਸਰੀਰ ਦੀ ਮਾਲਸ਼ ਕੀਤੀ ਗਈ ਤਾਂ ਉਹ ਜ਼ਿੰਦਾ ਹੋ ਗਿਆ। ਇਹ ਖ਼ਬਰ ਸਾਰੇ ਸ਼ਹਿਰ ਵਿੱਚ ਫੈਲ ਗਈ। ਕਈ ਸਜਣ ਮਿਤਰ ਇਕੱਠੇ ਹੋਏ ਤੇ ਉਨ੍ਹਾਂ ਇੰਜੀਨੀਅਰ ਪਾਸੋਂ ਪਰਲੋਕ ਦੇ ਹਾਲਾਤ ਪੁਛੇ ਤਾਂ ਉਸ ਨੇ

ਬੜੇ ਅਜੀਬ ਜਿਹੇ ਸਮਾਚਾਰ ਸੁਣਾਏ । ਉਸ ਨੇ ਦਸਿਆ ਕਿ ਕੁਝ ਰੂਹਾਂ ਉਸ ਦੀ ਅਗਵਾਈ ਲਈ ਆਈਆਂ। ਉਹ ਆਪ ਭਾਫ਼ ਦੇ ਬਦਲ ਵਾਂਗ ਹਲਕਾ ਫੁਲਕਾ ਹੋ ਕੇ ਉਪਰ ਨੂੰ ਉਡਾਰੀ ਮਾਰਨ ਲਗਾ ਸੀ ਪਰ ਇਕ ਚਾਂਦੀ ਵਰਗੇ ਸੂਖਮ ਧਾਗੇ ਦਾ ਸਰੀਰ ਤੇ ਇੱਕ ਪੰਜ ਭੂਤਕ ਮੜੋਲੀ ਨਾਲ ਮੇਰਾ ਮੇਲ ਹੋਇਆ। ਆਈਆਂ ਰੂਹਾਂ ਕੁਝ ਮੁਸਕਾ ਰਹੀਆਂ ਸਨ ਤੇ ਕੁਝ ਚੁਪ ਪਰ ਗੰਭੀਰ ਸਨ। ਉਨ੍ਹਾਂ ਨੇ ਸਾਥੀਆਂ ਨੂੰ ਇਹ ਕਿਹਾ ਕਿ ਤੁਸੀਂ ਭੁਲ ਕਰ ਰਹੇ ਹੋ ਉਸ ਨੂੰ ਲਿਜਾਣ ਦਾ, ਅਜੇ ਧੁਰ ਦਰਗਾਹੀ ਹੁਕਮ ਨਹੀਂ ਪੁਜਾ। ਮੈਨੂੰ ਬੜੀ ਤਸੱਲੀ ਦਿੱਤੀ ਕਿ ਕੁਝ ਸਮਾਂ ਬਾਗ਼ ਅੰਦਰ ਟਿਕੋ, ਸੰਸਾਰ ਨਾਲੋਂ ਤੁਹਾਡਾ ਤੋੜ-ਵਿਛੋੜਾ ਤਾਂ ਕਰਾਂਵਾਂਗੇ ਜਦੋਂ ਸਾਨੂੰ ਪੱਕੀ ਤਸੱਲੀ ਹੋ ਗਈ। ਮੈਂ ਬਾਗ਼ ਵਿੱਚ ਬੈਠਾ ਸੁੰਦਰ ਪੰਛੀ ਦੇਖ ਰਿਹਾ, ਵੰਨ-ਸੁਵੰਨੀਆਂ ਅਵਾਜ਼ਾਂ ਸੁਣਦਾ ਰਿਹਾ, ਉਹ ਮੇਰਾ ਮਨ ਰਿਝਾ ਰਹੀਆਂ ਸਨ।

ਇਥੇ ਕੋਲ ਹੀ ਇਕ ਫੁਹਾਰਾ ਸੀ ਜਿਸ ਵਿਚ ਚਿੱਟਾ ਅੰਮ੍ਰਿਤ ਦੁੱਧ ਵਰਗਾ ਜਲ ਵਰਸ ਰਿਹਾ ਸੀ। ਮੈਨੂੰ ਪਿਆਸ ਲਗੀ ਤਾਂ ਮੈਂ ਜਲ ਦਾ ਗਿਲਾਸ ਮੰਗਿਆ। ਇਕ ਬੈਠੀ ਰੂਹ ਨੇ ਉਹ ਸ੍ਵਰਗੀ ਰਸ ਪਿਆਇਆ। ਪਾਣੀ ਪੀਂਦੇ ਹੀ ਮੇਰੀ ਜਾਨ ਨੂੰ ਤਾਜ਼ਗੀ ਤੇ ਖਿੜਾਓ ਦਾ ਹੁਲਾਰਾ ਆਇਆ। ਮੈਂ ਕਿਹਾ ਕਿ ਮੇਰਾ ਜੀਆ ਕਰਦਾ ਹੈ ਕਿ ਇਥੇ ਟਿਕਿਆ ਰਹਾਂ, ਸੰਸਾਰ ਵਲ ਪਰਤ ਕੇ ਹੁਣ ਕੀ ਲੈਣਾ ਹੈ?

ਇੱਕ ਗੰਭੀਰ ਰੂਹ ਨੇ ਕਿਹਾ ਤੁਸੀਂ ਇਥੇ ਪਰਮਾਤਮਾ ਦੇ ਹੁਕਮ ਅਨੁਸਾਰ ਆਏ ਹੋ, ਇਹ ਸਭ ਲੀਲਾ ਹੈ। ਤੁਸਾਂ ਕਰਮਾਂ ਦੇ ਫਲ ਅਨੁਸਾਰ ਭਿਅੰਕਰ ਚੋਟ ਖਾਧੀ ਹੈ ਇਉਂ ਜਾਪਦਾ ਹੈ ਕਿ ਤੁਸਾਂ ਅਜੇ ਸੰਸਾਰ ਭੂਮੀ ਤੇ ਕੁਝ ਸਮਾਂ ਹੋਰ ਖੇਡ ਖੇਡਣੀ ਸੀ ।

ਮੈਂ ਜਦੋਂ ਹੇਠਾਂ ਆਪਣੇ ਸਬੰਧੀਆਂ ਵਲ ਤਕਿਆ, ਮੇਰੀ ਇਸਤ੍ਰੀ, ਪੁਤਰ ਢਾਹ ਮਾਰ ਮਾਰ ਕੇ ਰੋ ਰਹੇ ਸਨ। ਮੈਨੂੰ ਉਨ੍ਹਾਂ ਨਾਲ ਬਹੁਤ ਮੋਹ ਸੀ। ਮੇਰਾ ਇਕਲੋਤਾ ਬੇਟਾ ਸੀ, ਮੇਰੀ ਰੁਚੀ ਵਾਪਸ ਜਾਣ ਦੀ ਹੋ ਗਈ। ਮੈਂ ਛੁਟੀ ਮੰਗੀ ਲਈ, ਮੈਨੂੰ ਪਰਵਾਨਾ

ਮਿਲ ਗਿਆ, ਉਸ ਵਿੱਚ ਲਿਖਿਆ ਹੋਇਆ ਸੀ- ਸੰਸਾਰਕ ਘਰ ਵਲ ਪਰਤ ਜਾਓ। ਮੇਰੀ ਰੂਹ ਧੜੰਮ ਕਰਦੀ ਇਸ ਸਰੀਰ ਵਿੱਚ ਆ ਧੱਸੀ, ਮੈਂ ਉਠ ਬੈਠਾ। ਇਤਾਦਿਕ ਪਰਲੋਕ ਦੀਆਂ ਗੱਲਾਂ ਉਸ ਇੰਜੀਨੀਅਰ ਨੇ ਸੁਣਾਈਆਂ।

ਅਸਲੀਅਤ ਇਹ ਹੈ ਕਿ ਪੰਜਾਂ ਤੱਤਾਂ ਵਾਲਾ ਸਰੀਰ ਮਰਨ ਮਗਰੋਂ ਆਪਣੇ ਤੱਤਾਂ ਨਾਲ ਜਾ ਮਿਲਦਾ ਹੈ ਅਤੇ ਆਤਮਾ ਆਪਣੇ ਮੂਲ ਪਰਮ ਜੋਤੀ ਵਲ ਉਡਾਰੀ ਮਾਰ ਜਾਂਦੀ ਹੈ । ਇਸ ਸਚਾਈ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਵਰਨਣ ਕੀਤਾ ਹੈ:-

**ਪਵਨੈ ਮਹਿ ਪਵਨ ਸਮਾਇਆ ॥**
**ਜੋਤੀ ਮਹਿ ਜੋਤਿ ਰਲਿ ਜਾਇਆ ॥**
**ਮਾਟੀ ਮਾਟੀ ਹੋਈ ਏਕ ॥**
**ਰੋਵਨਹਾਰੇ ਕੀ ਕਵਨ ਟੇਕ ॥੧॥**
**ਕਉਨੁ ਮੂਆ ਰੇ, ਕਉਨੁ ਮੂਆ ॥**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ,**
**ਇਹ ਤਉ ਚਲਤੁ ਭਇਆ ॥੧॥ ਰਹਾਉ॥**
**ਅਗਲੀ, ਕਿਛੁ ਖਬਰਿ ਨ ਪਾਈ ॥**
**ਰੋਵਨਹਾਰੁ ਭਿ ਊਠਿ ਸਿਧਾਈ ॥**
**ਭਰਮ ਮੋਹ ਕੇ ਬਾਂਧੇ ਬੰਧ ॥**
**ਸੁਪਨੁ ਭਇਆ, ਭਖਲਾਏ ਅੰਧ ॥੨॥**
**ਇਹ ਤਉ ਰਚਨੁ ਰਚਿਆ, ਕਰਤਾਰਿ ॥**
**ਆਵਤ ਜਾਵਤ ਹੁਕਮਿ ਅਪਾਰਿ ॥**
**ਨਹ ਕੋ ਮੂਆ, ਨ ਮਰਣੈ ਜੋਗੁ ॥**
**ਨਹ ਬਿਨਸੈ, ਅਬਿਨਾਸੀ ਹੋਗੁ ॥੩॥**
**ਜੋ ਇਹੁ ਜਾਣਹੁ, ਸੋ ਇਹੁ ਨਾਹਿ ॥**
**ਜਾਨਣਹਾਰੇ ਕਉ ਬਲਿ ਜਾਉ ॥**
**ਕਹੁ ਨਾਨਕ, ਗੁਰਿ ਭਰਮੁ ਚੁਕਾਇਆ ॥**
**ਨਾ ਕੋਈ ਮਰੈ, ਨ ਆਵੈ ਜਾਇਆ ॥੪॥੧੦॥**

[ਪੰਨਾ ੮੮੫

ਜਿਸ ਜਗਿਆਸੂ ਨੂੰ ਬ੍ਰਹਮ ਵਿਦਿਆ ਜਾਂ ਰੂਹਾਨੀ ਗਿਆਨ ਪ੍ਰਾਪਤ ਹੈ, ਉਹ ਸੂਖਮ ਤੇ ਅਸਥੂਲ ਮੰਡਲਾਂ ਵਿੱਚ ਆਪਣੇ ਸੰਕਲਪਾਂ ਅਤੇ ਸੂਖਮ ਵਾਸ਼ਨਾਵਾਂ ਅਨੁਸਾਰ ਜਦ ਚਾਹੇ, ਜਿਥੇ ਚਾਹੇ

ਜਨਮ ਧਾਰ ਸਕਦਾ ਹੈ ਤੇ ਕਈ ਕੌਤਕ ਦੇਖ ਸਕਦਾ ਹੈ। ਪਰ ਅੰਤਮ ਛੁਟਕਾਰਾ ਵਾਹਿਗੁਰੂ ਦੇ ਦਰਸ਼ਨ ਧਿਆਨ ਵਿੱਚ ਲੀਨ ਹੋਇਆਂ ਹੀ ਮਿਲਦਾ ਹੈ।

ਜਿਉਂ ਜਿਉਂ ਬ੍ਰਹਮ-ਗਿਆਨ ਦੀ ਪਹਿਚਾਨ ਹੁੰਦੀ ਹੈ ਤਿਉਂ ਤਿਉਂ ਜੀਵਨ-ਮਹਿਕ, ਕੁਦਰਤੀ ਨਜ਼ਾਰੇ, ਆਤਮਿਕ ਖੇੜਾ ਤੇ ਖੁਸ਼ੀਆਂ ਦਾ ਸੰਦੇਸ਼ ਦਿੰਦੇ ਹਨ। ਭਰਮ ਤੇ ਅਗਿਆਨਤਾ ਲਈ ਕੋਈ ਥਾਂ ਨਹੀਂ ਰਹਿੰਦੀ। ਗੁਰਵਾਕ ਹਨ:-

**ਜਹ ਗਿਆਨ ਪ੍ਰਗਾਸੁ, ਅਗਿਆਨੁ ਮਿਟੰਤ ॥ [ਪੰਨਾ ੨੯੧**

ਕਰਤਾ ਪੁਰਖ ਜੀ ਨੇ ਜੋ ਪੰਜਾਂ ਤੱਤਾਂ ਵਾਲੇ ਸਰੀਰ ਘੜੇ ਹਨ ਵਿੱਚ ਆਪਣੀ ਨਿਰੰਕਾਰੀ ਜੋਤਿ ਟਿਕਾਈ ਹੈ। ਇਹ ਜੋਤਿ ਜਿਵੇਂ ਮਾਰਗ ਦੀ ਅਗਵਾਈ ਕਰਦੀ ਹੈ, ਰੂਹ ਉਸ ਤਰ੍ਹਾਂ ਸਫ਼ਰ ਕਰਦੀ ਹੈ। ਅੰਤ ਵਿਸਮਾਦ ਰੂਪ ਹੋ ਕੇ:-

**ਜਹ ਤੇ ਉਪਜੀ ਤਹ ਮਿਲੀ, ਸਚੀ ਪ੍ਰੀਤਿ ਸਮਾਹੁ॥**
**[ਪੰਨਾ ੧੩੫**

ਦਾ ਪ੍ਰਤੱਖ ਰੂਪ ਹੋ ਨਿਬੜਦੀ ਹੈ ।



# ਮੌਤ ਤੋਂ ਪਿਛੋਂ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ

ਸ਼ੋਕਮਈ ਸਮੇਂ ਨੂੰ ਸ਼ਾਂਤਮਈ ਵਾਤਾਵਰਣ ਵਿੱਚ ਬਦਲਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਦਾ ਪਾਠ ਅਤੇ ਕਥਾ-ਕੀਰਤਨ ਬਹੁਤ ਉਤਮ ਤੇ ਲਾਭਦਾਇਕ ਹਨ ਪਰ ਇਨ੍ਹਾਂ ਦਾ ਮਿਰਤਕ ਪ੍ਰਾਣੀ ਦੀ ਮੁਕਤੀ ਨਾਲ ਕੋਈ ਸੰਬੰਧ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਤੌਰ ਤੇ ਇਹ ਨਿਰਣਾ ਕਰ ਦਿੱਤਾ ਹੈ:-

**ਨਾਨਕ, ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ॥ [ਪੰਨਾ ੪੭੨**

ਇਸ ਲਈ ਆਪਣੇ ਜੀਵਨ ਕਾਲ ਵਿੱਚ ਮਨੁੱਖ ਜੋ ਗੁਰਬਾਣੀ ਦਾ ਪਾਠ, ਵੀਚਾਰ, ਸਿਮਰਨ ਤੇ ਸੇਵਾ ਆਦਿ ਘਾਲ ਕਮਾਈ ਕਰ ਜਾਂਦਾ ਹੈ ਓਹੀ ਅੰਤ ਸਮੇਂ ਸੁਖਦਾਈ ਤੇ ਰਬੀ-ਦਰਗਾਹ ਵਿਚ ਫਲੀ ਭੂਤ ਹੁੰਦੀ ਹੈ ।

ਪੁਰਾਤਨ ਮਰਯਾਦਾ ਇਹ ਸੀ ਕਿ ਪੰਜ ਭੂਤਕ ਸਰੀਰ ਦਾ ਸਸਕਾਰ ਕਰਕੇ ਘਰ ਪਹੁੰਚਣ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਆਰੰਭ ਕਰਾ ਦਿੱਤਾ ਜਾਂਦਾ ਸੀ, ਜਿਸ ਦਾ ਭੋਗ ੧੩ ਦਿਨਾਂ ਬਾਅਦ ਪੈਂਦਾ ਸੀ ਪਰ ਅਜਕਲ ਫੁਲ ਜਲ ਪਰਵਾਹ ਕਰਨ ਤੋਂ ਬਾਅਦ ਹੀ ਪਾਠ ਰਖਾਇਆ ਜਾਂਦਾ ਹੈ। ਆਮ ਤੌਰ ਤੇ ਲੋਕੀ ਆਖੰਡ ਪਾਠ ਰਖਾਉਂਦੇ ਹਨ ਕਿਉਂਕਿ ਛੇਤੀ ਕੰਮ ਨਿਬੜ ਜਾਂਦਾ ਹੈ। ਪਾਠ ਰਖਾਉਣਾ ਸੌਖਾ ਹੈ ਪਰ ਸੁਣਾਉਣਾ ਤੇ ਸੁਣਨਾ ਬਹੁਤ ਔਖਾ ਹੈ। ਅਸਲ ਵਿੱਚ ਅਜਿਹਾ ਸਾਰਾ ਕੰਮ ਰਸਮੀ ਲੋਕ-ਪਚਾਰੇ ਦਾ ਹੀ ਪ੍ਰਤੀਕ ਬਣ ਗਿਆ ਹੈ। ਸਿਖੀ ਭਾਵਨਾ ਵਾਲਾ ਕੋਈ ਵਿਰਲਾ ਸੇਵਕ ਹੀ ਹੁੰਦਾ ਹੈ ਜੋ ਗੁਰਬਾਣੀ ਦੇ ਰੱਸ ਵਿੱਚ ਗੁੱਧਾ ਹੋਇਆ ਭਾਣੇ ਵਿੱਚ ਰਹਿ ਕੇ ਸਾਰੀਆਂ ਗੁਰਮਤਿ ਰਹੁਰੀਤਾਂ ਤੇ ਪਹਿਰਾ ਦਿੰਦਾ ਹੈ ।

ਸਿੱਖ ਦਾ ਜੀਵਨ ਨਿਸ਼ਾਨਾ ਇਹ ਹੋਵੇ 'ਮੀਤ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ' (ਪੰਨਾ ੧੯੭)।

ਪਰਲੋਕ ਸਿਧਾਰ ਗਏ ਪ੍ਰਾਣੀ ਨੂੰ ਸੁੱਖ ਪਹੁੰਚਾਣ ਹਿਤ ਬਸਤਰ, ਬਿਸਤਰਾ, ਬਰਤਨ, ਫਲ ਆਦਿਕ ਵਸਤੂਆਂ ਦੇਣੀਆਂ ਬ੍ਰਾਹਮਣੀ ਕਰਮ ਕਾਂਡ ਹੈ ਅਤੇ ਗੁਰਮਤਿ ਅਸੂਲਾਂ ਦੇ ਉਲਟ ਹੈ। ਪਾਠੀ ਸਿੰਘਾਂ ਜਾਂ ਰਾਗੀ ਸਿੰਘਾਂ ਨੂੰ ਨਿਰਬਾਹ ਮਾਤਰ ਮਾਇਆ ਭੇਟ ਕਰਨਾ ਮਾੜੀ ਗਲ ਨਹੀਂ ਕਿਉਂਕਿ ਪਾਠ ਤੇ ਕੀਰਤਨ ਨੂੰ ਉਨ੍ਹਾਂ ਆਪਣੀ ਉਪਜੀਵਕਾ ਦਾ ਸਾਧਨ ਬਣਾਇਆ ਹੋਇਆ ਹੁੰਦਾ ਹੈ। ਕੀਰਤਨ ਭੇਟਾ ਵਾਲਾ ਕੰਮ ਤਾਂ ਵਿਆਹ ਤੇ ਵੇਲਾਂ ਦੇਣ ਸਮਾਨ ਪ੍ਰਚਲਤ ਹੋ ਗਿਆ ਹੈ। ਕੀਰਤਨ ਦਾ ਭੋਗ ਪੈ ਚੁਕਾ ਹੋਵੇ ਤਾਂ ਵੀ ਲੋਕ ਵਾਜੇ ਉਤੇ ਨੋਟ ਰਖਦੇ ਰਹਿੰਦੇ ਹਨ। ਇਹ ਦੇਖਾ-ਦੇਖੀ ਵਾਲੀਆਂ ਭੇਟਾਵਾਂ ਭਾਜੀਆਂ ਹੀ ਬਣ ਗਈਆਂ ਹਨ। ਕੀਰਤਨ ਦੇ ਪਿਆਰ ਸਤਿਕਾਰ ਵਿਚ ਭੈ-ਭਾਵਨੀ ਸਹਿਤ ਦਿੱਤੀ ਭੇਟ ਹੀ ਠੀਕ ਹੁੰਦੀ ਹੈ। ਜੇ ਗੁਰਦੁਆਰਿਆਂ ਦੇ ਪ੍ਰਬੰਧਕ ਕੀਰਤਨੀਆਂ ਦੀ ਯੋਗਤਾ ਅਨੁਸਾਰ ਭੇਟ ਨਿਸਚਿਤ ਕਰ ਦੇਣ ਅਤੇ ਬਾਕੀ ਮਾਇਆ ਗੁਰੂ ਦੀ ਗੋਲਕ ਵਿਚ ਜਾਵੇ ਤਾਂ ਇਹ ਸਰਬਤ ਦੇ ਭਲੇ ਵਾਲੀ ਗਲ ਹੋ ਨਿਬੜੇਗੀ। ਵਰਨਾ ਇਹ ਮਾਇਆ ਕਈ ਰਾਗੀਆਂ ਦੀ ਜੀਵਨ ਪਟੀ ਪੋਚਣ ਦਾ ਕਾਰਨ ਬਣ ਜਾਂਦੀ ਹੈ। ਪਰ ਜੋ ਦਾਨ ਦੇਣ ਦੀ ਪਰਪਾਟੀ ਬ੍ਰਾਹਮਣਾਂ ਨੇ ਚਲਾਈ ਹੈ ਉਸ ਦੀ ਰੀਸ ਕਰਕੇ ਪੰਡਤਾਂ ਦੀ ਥਾਂ ਗ੍ਰੰਥੀ ਸਿੰਘਾਂ ਜਾਂ ਗਿਆਨੀਆਂ ਨੂੰ ਪੁੰਨ ਦਾਨ ਦੇਣਾ ਖ਼ਾਲਸਾ ਧਰਮ ਦੇ ਨਿਯਮਾਂ ਤੋਂ ਅਗਿਆਤ ਹੋਣ ਤੋਂ ਘੱਟ ਨਹੀਂ।

ਜਿਹੜਾ ਸਿੱਖ ਹਰ ਕਾਰਜ ਤੋਂ ਪਹਿਲਾਂ ਅਰਦਾਸ ਕਰਦਾ ਹੈ, ਲੋਕ-ਰੀਤਾਂ ਤੇ ਵਿਸ਼ਵਾਸ ਨਹੀਂ ਰਖਦਾ, ਓਹ ਐਤਵਾਰ, ਮੰਗਲਵਾਰ ਵੀਰਵਾਰ, ਸ਼ਨੀਚਰਵਾਰ, ਘਟਦਾ ਵਧਦਾ, ਸੰਗਰਾਂਦ ਆਦਿ ਦੇ ਭਰਮਾਂ ਵਿੱਚ ਨਹੀਂ ਪੈਂਦਾ। ਸਭਿਆਚਾਰਕ ਤੌਰ ਤੇ ਖ਼ਾਲਸਾ ਨਿਆਰਾ (ਪੰਥ) ਹੈ। ਇਸ ਦਾ ਆਪਣਾ ਵਿਧਾਨ ਤੇ ਨਿਸ਼ਾਨ ਹੈ। ਇਸ ਲਈ ਖ਼ਾਲਸੇ ਨੂੰ ਇਹਨਾਂ ਭਰਮਾਂ ਤੋਂ ਉਪਰ ਉਠਣਾ ਚਾਹੀਦਾ ਹੈ ਅਤੇ ਜਗਤ ਵਿੱਚ ਫੈਲ ਰਹੀ ਕੁਚਾਲੀ ਤੋਂ ਬਚਣਾ ਚਾਹੀਦਾ ਹੈ।

ਇਸ ਵਿੱਚ ਸ਼ੱਕ ਨਹੀਂ ਕਿ ਪੁਰਾਤਨ ਸਿੱਖ ਪ੍ਰਾਣੀ ਦੇ

ਸਰੀਰ ਛੱਡਣ ਮਗਰੋਂ ਜੋ ਪਾਠ ਰਖਾਂਦੇ ਸਨ ਉਸ ਨੂੰ 'ਦੁਸਹਿਰੇ' ਦਾ ਨਾਂ ਦਿੱਤਾ ਜਾਂਦਾ ਸੀ, ਜਿਵੇਂ ਹਿੰਦੂ ਤੇਰਵ੍ਹੇਂ ਦਿਨ ਭੋਗ ਪਾਉਂਦੇ ਸਨ ਪਰ ਅਜ ਕਲ ਘਰੋਗੀ ਹਾਲਾਤ ਨੂੰ ਮੁਖ ਰਖਦੇ ਹੋਏ ਆਪਣੀ ਇਛਾ ਅਨੁਸਾਰ ਵਿਆਪਕ ਰਸਮ ਪੂਰੀ ਕਰ ਲੈਂਦੇ ਹਨ। ਇਹ ਚੰਗੀ ਗਲ ਹੈ। ਤੇਰਵ੍ਹੇਂ ਜਾਂ ਦਸਵੇਂ ਦੇ ਬੰਧਨ ਵਿੱਚ ਪੈਣ ਦੀ ਲੋੜ ਨਹੀਂ ਕਿਉਂਕਿ ਅਜੋਕਾ ਪੋਚ ਜੀਵਨ ਦਾ ਨਵਾਂ ਮੋੜ ਕਟ ਰਿਹਾ ਹੈ ਅਤੇ ਜੀਵਨ-ਰੁਝੇਵੇਂ ਬਹੁਤ ਹੋ ਗਏ ਹਨ।

ਪਾਠ ਦੇ ਭੋਗ ਸਮੇਂ ਸਾਧਾਰਨ ਭੋਜਨ ਵਾਲੀ ਗਲ ਅਜ ਕੱਲ ਮੁਕ ਗਈ ਹੈ, ਸਾਦੀ ਰੋਟੀ ਕਰਨੀ, ਆਪਣੀ ਹਤਕ ਸਮਝੀ ਜਾਂਦੀ ਹੈ। ਵਾਹ ਵਾਹ ਖੱਟਣ ਵਾਲ਼ੀ ਵਾਦੀ ਨੇ ਸ਼ੋਕਮਈ ਸਮਾਗਮਾਂ ਨੂੰ ਅਨੰਦ ਕਾਰਜਾਂ ਵਾਲੇ ਪ੍ਰੀਤੀ ਭੋਜਨਾਂ ਵਿਚ ਬਦਲ ਦਿੱਤਾ ਹੈ।

ਪਾਠ ਦਾ ਭੋਗ ਸਵੇਰੇ ਘਰ ਵਿੱਚ ਅਤੇ ਬ੍ਰਾਦਰੀ ਲਈ ਸ਼ਾਮ ਨੂੰ ਗੁਰਦੁਆਰੇ ਵਿਚ ਵਖਰਾ ਪ੍ਰੋਗਰਾਮ ਕਰਨ ਦਾ ਜੋ ਰਿਵਾਜ ਚਾਲੂ ਹੋ ਗਿਆ ਹੈ ਇਸ ਨਾਲ ਦੋਹਰਾ ਖ਼ਰਚਾ ਹੋ ਜਾਂਦਾ ਹੈ । ਇਹ ਕਹਿਣਾ ਕਿ ਕਈ ਸਜਣ ਸਵੇਰੇ ਨਹੀਂ ਪਹੁੰਚ ਸਕਦੇ, ਸ਼ਾਮ ਨੂੰ ਪਹੁੰਚ ਸਕਦੇ ਹਨ, ਇਹ ਕੇਵਲ ਬਹਾਨਾ ਹੈ । ਜੇ ਪਹਿਲਾਂ ਹੀ ਇਕੋ ਸਥਾਨ ਤੇ ਇਕ ਸਮਾਂ ਚਾਹੇ ਉਹ ਸਵੇਰ ਦਾ ਹੋਵੇ ਚਾਹੇ ਸ਼ਾਮ ਦਾ ਨਿਸ਼ਚਿਤ ਹੋਵੇ, ਰਿਸ਼ਤੇਦਾਰ ਤੇ ਮਿੱਤਰ ਅਵੱਸ਼ ਮਿਥੇ ਪ੍ਰੋਗਰਾਮ ਤੇ ਹਾਜ਼ਰ ਹੋ ਜਾਂਦੇ ਹਨ ਪਰ ਨਵੀਆਂ ਪਈਆਂ ਪਿਰਤਾਂ ਨੂੰ ਕੌਣ ਤੋੜੇ ? ਜਿਵੇਂ ਕੁੜਮਾਈ ਵੇਲੇ ਲੋਕਾਂ ਨੇ ਮਿਠਿਆਈ ਦੇ ਡਬੇ ਤੇ ਥਾਲ ਚੁਕੇ ਹੋਏ ਹੁੰਦੇ ਹਨ, ਉਸੇ ਤਰ੍ਹਾਂ ਮ੍ਰਿਤਕ ਪ੍ਰਾਣੀ ਦੇ ਭੋਗ ਵੇਲੇ ਵੀ ਰਿਸ਼ਤੇਦਾਰ ਫਲਾਂ ਦੇ ਥਾਲ਼ ਤੇ ਟੋਕਰੇ, ਫੁਲਾਂ ਦੇ ਹਾਰ ਲੈ ਲੈ ਕੇ ਗੁਰਦੁਆਰੇ ਆਉਂਦੇ ਹਨ। ਇਹ ਸਭ ਲੋਕ ਪਚਾਰਾ ਅਤੇ ਅਨਮਤੀ ਰੀਤਾਂ ਹੀ ਹਨ।



# ਸ਼ਰਧਾਂਜਲੀਆਂ ਅਤੇ ਸਿੱਖ ਸਮਾਜ

ਪ੍ਰਸ਼ਾਦਾ ਛੱਕਣ ਮਗਰੋਂ ਘਰ ਵਾਲੇ ਅਤੇ ਸੰਬੰਧੀ ਗੁਰਦੁਆਰੇ ਜਾਂਦੇ ਹਨ। ਫਿਰ ਕੀਰਤਨ ਦੇ ਭੋਗ ਤੋਂ ਬਾਅਦ ਸਜੇ ਸਟੇਜ ਤੇ ਸ਼ਰਧਾਂਜਲੀਆਂ ਭੇਟ ਕਰਨ ਵਾਲਿਆਂ ਦਾ ਤਾਂਤਾ ਲਗ ਜਾਂਦਾ ਹੈ।

ਮ੍ਰਿਤਕ ਪ੍ਰਾਣੀ ਨੂੰ ਸ਼ਰਧਾਂਜਲੀਆਂ ਭੇਟ ਕਰਨ ਦਾ ਰਿਵਾਜ ਪੁਰਾਣਾ ਨਹੀਂ, ਇਕ ਨੇ ਆਰੰਭ ਕੀਤਾ, ਦੂਜੇ ਨੇ ਅਪਨਾਅ ਲਿਆ। ਹੌਲੀ ਹੌਲੀ ਵੇਖਾ ਵੇਖੀ ਇਹ ਇਕ ਲਹਿਰ ਹੀ ਚਲ ਪਈ ਹੈ। ਘਰ ਵਾਲੇ ਵੀ ਸ਼ਰਧਾਂਜਲੀਆਂ ਦੀ ਲਛੇਦਾਰ ਸ਼ਬਦਾਵਲੀ ਸੁਣ ਕੇ ਬੜੇ ਖੁਸ਼ ਹੁੰਦੇ ਹਨ ਕਿਉਂਕਿ ਚੰਗੇ ਬੁਲਾਰੇ ਮ੍ਰਿਤਕ ਦੇ ਗੁਣ ਜਾਂ ਪਰਉਪਕਾਰ ਵਾਲੀ ਕੋਈ ਗਲ ਦਸਣ ਨਾਲੋਂ ਵਧੇਰੇ ਘਰ ਵਾਲਿਆਂ ਦੀ ਸਿਫ਼ਤਾਂ ਦੇ ਪੁਲ ਬੰਨ੍ਹਣੇ ਸ਼ੁਰੂ ਕਰ ਦਿੰਦੇ ਹਨ। ਬਸ ਇਹੋ ਹੀ ਪਰਵਾਰ ਨਾਲ ਉਨ੍ਹਾਂ ਦੀ ਦਿਲੀ ਹਮਦਰਦੀ ਸਮਝੀ ਜਾਂਦੀ ਹੈ।

ਵਿਛੁੜੇ ਪ੍ਰਾਣੀ ਨੂੰ ਜੇ ਉਸ ਦਾ ਜੀਵਨ ਗੁਰਮਤਿ ਰਹਿਣੀ ਬਹਿਣੀ ਵਾਲਾ, ਤੇ ਧਾਰਮਿਕ ਪਰਉਪਕਾਰ ਵਾਲਾ ਹੋਵੇ ਤਾਂ ਉਸ ਬਾਰੇ ਕੀਤੇ ਜਾਣ ਵਾਲੇ ਬਚਨਾਂ ਨਾਲ ਕਈ ਸ੍ਰੋਤਿਆਂ ਦੇ ਮਨਾਂ ਤੇ ਚੰਗਾ ਪ੍ਰਭਾਵ ਵੀ ਪੈ ਸਕਦਾ ਹੈ ਅਤੇ ਸ੍ਰੋਤੇ ਆਪਣੇ ਜੀਵਨ ਵਿਚ ਚੰਗੇ ਗੁਣ ਪੈਦਾ ਕਰਨ ਦੇ ਰਾਹ ਉਤੇ ਵੀ ਟੁਰ ਸਕਦੇ ਹਨ, ਪਰ ਅਸਲੀਅਤ ਇਸ ਦੇ ਉਲਟ ਹੈ ਕਿਉਂਕਿ ਜਣੀ ਖਣੀ, ਚਾਹੇ ਕੋਈ ਸ਼ਰਾਬੀ-ਕਬਾਬੀ, ਲੁਟੇਰਾ ਹੋਵੇ, ਰਹਿਣੀ ਰਹਿਤ ਤੋਂ ਗਿਰਿਆ ਹੋਵੇ, ਭਾਵ ਸਮਾਜਕ ਤੌਰ ਤੇ ਉਸ ਨੇ ਕੋਈ ਸੇਵਾ ਨਾ ਕੀਤੀ ਹੋਵੇ, ਉਸ ਦੀ ਵੀ ਝੂਠੀ ਵਡਿਆਈ ਕੀਤੀ ਜਾਂਦੀ ਹੈ ਜਿਸ ਕਾਰਨ ਸ਼ਰਧਾਂਜਲੀ ਦਾ ਨਤੀਜਾ ਵੀ ਆਖ਼ਰ ਮਾੜਾ ਹੀ ਨਿਕਲਦਾ ਹੈ। ਜਿਹੜੇ ਮਿਰਤਕ ਨੂੰ ਕਦੇ ਜੀਵਨ ਭਰ ਮਿਲੇ ਨਹੀਂ ਹੁੰਦੇ, ਜਦੋਂ ਉਹ ਸ਼ਰਧਾਂਜਲੀ ਭੇਟ ਕਰਦੇ ਹਨ ਤਾਂ ਜਿਹੜੇ ਲੋਕ ਮ੍ਰਿਤਕ ਦੇ ਜੀਵਨ ਤੋਂ ਜਾਣੂੰ ਹੁੰਦੇ ਹਨ ਉਥੇ ਬੈਠੇ ਸਿਰ ਨੀਵਾਂ ਸੁੱਟ੍ਹਕੇ ਅੰਦਰੋਂ ਅੰਦਰੀ ਹਸਦੇ ਰਹਿੰਦੇ ਹਨ। ਜਿਵੇਂ ਰਾਗੀ ਸਿੰਘ ਸਿਰ ਸੁਟ ਕੇ 'ਚਲੈ ਜਨਮੁ

ਸਵਾਰਿ ਵਖਰ ਸਚ ਲੈ॥ . . .ਗੁਰਮੁਖ ਜਨਮ ਸਵਾਰਿ ਦਰਗਹ ਚਲਿਆ' ਆਦਿ ਸ਼ਬਦ ਪੜ੍ਹ ਕੇ ਮ੍ਰਿਤਕ ਨੂੰ ਗੁਰਮੁਖ ਦੀ ਪਦਵੀ ਬਖਸ਼ ਕੇ ਸ਼ਰਧਾਂਜਲੀ ਦੇ ਰਹੇ ਹੁੰਦੇ ਹਨ, ਤਿਵੇਂ ਸ਼ਰਧਾਂਜਲੀ ਭੇਟਾ ਕਰਨ ਵਾਲੇ ਸਟੇਜੀ ਸਿੱਖ ਵੀ ਝੂਠੀਆਂ ਸੱਚੀਆਂ ਗਲਾਂ ਦਾ ਡਰਾਮਾ ਰਚਾਈ ਰਖਦੇ ਹਨ। ਗੁਰੂ ਦੀ ਹਜ਼ੂਰੀ ਵਿੱਚ ਪਾਪੀਆਂ ਤੇ ਕੁਕਰਮੀਆਂ ਲਈ ਏਦਾਂ ਦੀ ਕਥਨੀ ਬਦਨੀ ਦਾ ਕੋਈ ਲਾਭ ਨਹੀਂ ਪਹੁੰਚਦਾ ਸਗੋਂ ਬੁਲਾਰੇ ਝੂਠ ਬੋਲ ਕੇ ਆਪਣਾ ਜੀਵਨ ਵੀ ਕਲੰਕਤ ਕਰ ਲੈਂਦੇ ਹਨ। ਸਾਡੇ ਆਗੂਆਂ ਦਾ ਸਾਰਾ ਕੰਮ ਵਿਖਾਵਿਆਂ, ਬਹਿਕਾਵਿਆਂ, ਝੂਠੀਆਂ ਖੁਸ਼ਾਮਦਾਂ ਅਤੇ ਝੂਠੀਆਂ ਪਦਵੀਆਂ ਪ੍ਰਦਾਨ ਕਰਨ ਦਾ ਹੀ ਰਹਿ ਗਿਆ ਹੈ। ਮੌਤ ਬਾਰੇ ਕਦੇ ਕਿਸੇ ਨੇ ਗਿਆਨ ਭਰੀਆਂ ਗਲਾਂ, ਵੈਰਾਗ ਮਈ ਬਚਨ, ਜੋ ਗੁਰਬਾਣੀ ਵਿੱਚ ਅੰਕਿਤ ਹਨ ਦਸਣ ਦਾ ਉਪਰਾਲਾ ਨਹੀਂ ਕੀਤਾ। ਜੀਵਨ ਕੀ ਹੈ? ਮੌਤ ਕੀ ਹੈ? ਇਹਨਾਂ ਦੇ ਮਨੋਰਥਾਂ ਬਾਰੇ ਕਦੇ ਕਿਸੇ ਨੇ ਚਾਨਣ ਨਹੀਂ ਪਾਇਆ, ਨਾ ਗੁਰ-ਇਤਿਹਾਸ ਅਤੇ 'ਸਦੁ' ਬਾਣੀ ਦੇ ਉਪਦੇਸ਼ ਤੋਂ ਜਾਣੂੰ ਕਰਾਇਆ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਹਜ਼ੂਰੀ ਵਿੱਚ ਮ੍ਰਿਤਕ ਦੀ ਤਸਵੀਰ ਰਖੀ ਜਾਂਦੀ ਹੈ ਉਸ ਉਤੇ ਫੁੱਲਾਂ ਦੇ ਹਾਰ ਵੀ ਚੜ੍ਹਾਏ ਜਾਂਦੇ ਹਨ। ਜੇ ਮ੍ਰਿਤਕ ਸਮੇਂ ਦੀ ਤਸਵੀਰ ਨਾ ਹੋਵੇ ਤਾਂ ਉਸ ਦੇ ਜੀਉਂਦੇ ਦੀ ਤਸਵੀਰ ਲੈ ਕੇ ਸੁੰਦਰ ਚੋਖਟੇ ਵਿੱਚ ਜੜਾ ਕੇ ਸੰਗਤਾਂ ਦੇ ਦਰਸ਼ਨਾਂ ਲਈ ਰਖੀ ਜਾਂਦੀ ਹੈ। ਜਦੋਂ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੀਆਂ ਹਨ ਤਾਂ ਮਲੋ ਮੱਲੀ ਉਸ ਮ੍ਰਿਤਕ ਦੀ ਤਸਵੀਰ ਨੂੰ ਵੀ ਮੱਥਾ ਟੇਕਿਆ ਜਾਂਦਾ ਹੈ। ਏਦਾਂ ਦੀ ਨੁਮਾਇਸ਼ ਸਿੱਖ ਸਿਧਾਂਤਾਂ ਨੂੰ ਠੇਸ ਪਹੁੰਚਾਉਂਦੀ ਹੈ।

ਹਰੇਕ ਸਿੱਖ ਨੂੰ ਪਤਾ ਹੈ ਕਿ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਆਦਿ ਗੁਰ ਅਸਥਾਨਾਂ ਤੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਨਹੀਂ ਰਖੀਆਂ ਜਾਂਦੀਆਂ। ਫਿਰ ਕਿਸੇ ਦੀ ਕਿਵੇਂ ਜੁਰਅਤ ਪੈ ਸਕਦੀ ਹੈ ਕਿ ਉਹ ਮ੍ਰਿਤਕ ਪ੍ਰਾਣੀ ਦੀ ਤਸਵੀਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਆ ਰਖੇ? ਅਸਲ

ਵਿਚ ਪ੍ਰਬੰਧਕਾਂ ਨੂੰ ਗੁਰਦੁਆਰਿਆਂ ਦੀ ਆਮਦਨ ਦਾ ਫ਼ਿਕਰ ਹੁੰਦਾ ਹੈ ਕਿ ਕਿਤੇ ਗੋਲਕ ਨਾ ਘੱਟ ਜਾਵੇ। ਰਾਗੀ ਜਾਂ ਗ੍ਰੰਥੀ ਸਿੰਘ ਵੀ ਘਰ ਵਾਲਿਆਂ ਨੂੰ ਇਸ ਮਨਮਤਿ ਤੋਂ ਹਟਾਉਣ ਦਾ ਜਤਨ ਨਹੀਂ ਕਰਦੇ, ਮਤਾਂ ਘਰ ਵਾਲੇ ਨਾਰਾਜ਼ ਨਾ ਹੋ ਜਾਣ, ਮਾਇਆ ਦੀ ਕਮੀ ਨਾ ਰਹਿ ਜਾਏ। ਗਲ ਕੀ, ਇਸ ਤਰ੍ਹਾਂ ਦੀ ਸੋਚਣੀ ਨੂੰ ਸਿਖ ਸਮਾਜ ਚੋਂ ਅਲਵਿਦਾ ਕਰਨ ਲਈ ਕੋਈ ਬੰਦਾ ਵੀ ਅਗੇ ਆਉਣ ਵਾਸਤੇ ਤਿਆਰ ਨਹੀਂ ਹੁੰਦਾ ਜੋ ਇਸ ਤਰ੍ਹਾਂ ਦੀਆਂ ਸਮਾਜਕ ਕੁਰੀਤੀਆਂ ਨੂੰ ਦੂਰ ਕਰਨ ਦੇ ਜਤਨ ਕਰਨ ਵਿਚ ਸਹਾਇਕ ਬਣ ਸਕੇ। ਅਜ ਫਿਰ ਸਿੰਘ ਸਭਾ ਲਹਿਰ ਦੀ ਡਾਢੀ ਲੋੜ ਹੈ ਜੋ ਸਿਖਾਂ ਨੂੰ ਇਹਨਾਂ ਕੁਰੀਤੀਆਂ ਤੋਂ ਛੁਟਕਾਰਾ ਦਿਵਾਉਣ ਲਈ ਮੈਦਾਨ ਵਿੱਚ ਨਿਤਰੇ ਅਤੇ ਉਸ ਦੇ ਮੂੰਹ ਵਿਚੋਂ ਆਵਾਜ਼ ਨਿਕਲੇ:-

'ਝੂਲਤੇ ਨਿਸ਼ਾਨ ਰਹੇ, ਪੰਥ ਮਹਾਰਾਜ ਕੇ'

ਫਲ, ਬਸਤ੍ਰ, ਭਾਂਡੇ ਹੋਰ ਪੁੰਨਦਾਨ ਕਰਨਾ ਪ੍ਰਾਣੀ ਦੇ ਨਮਿਤ ਸਲਾਨਾ ਸਮਾਗਮ ਕਰਕੇ, ਸਰਾਧ ਪਿਤਰ-ਪੂਜਾ ਆਦਿ ਕਰਮ ਕਾਂਡ ਅਰਥ ਉਚੇਚੇ ਤੌਰ ਤੇ ਗ੍ਰੰਥੀ ਸਿੰਘਾਂ ਨੂੰ ਪ੍ਰਸ਼ਾਦ ਛਕਾਉਣਾ, ਅਤੇ ਹੋਰ ਕਿਤਨੀਆਂ ਹੀ ਬੇ-ਮਰਯਾਦਗੀਆਂ ਇਸ ਵੇਲੇ ਸਿੱਖ ਸਮਾਜ ਨੂੰ ਚੰਬੜੀਆਂ ਹੋਈਆਂ ਹਨ। ਗੁਰਮਤਿ ਨੂੰ ਪ੍ਰਚਾਰਨ ਦਾ ਕੰਮ ਬਹੁਤ ਹੀ ਢਿੱਲਾ ਹੈ। ਇਉਂ ਜਾਪਦਾ ਹੈ ਜਿਵੇਂ ਕਿ ਕਿਸੇ ਜੱਥੇਬੰਦੀ ਵਿੱਚ ਕੋਈ ਸਾਹਸ ਹੀ ਨਹੀਂ ਰਿਹਾ ਜੋ ਸਿੱਖ ਸਮਾਜ ਵਿੱਚ ਸੁਧਾਰ, ਗੁਰਬਾਣੀ ਦਾ ਪਿਆਰ ਅਤੇ ਪ੍ਰਚਾਰ ਕਰਨ ਲਈ ਉਦਮਸ਼ੀਲਤਾ ਲਿਆ ਸਕੇ।



# ਪਗ ਬੰਨ੍ਹਾਉਣ ਦੀ ਰਸਮ

**ਜਿਹ ਸਿਰਿ, ਰਚਿ ਰਚਿ ਬਾਧਤ ਪਾਗ ॥**
**ਸੋ ਸਿਰੁ, ਚੁੰਚ ਸਵਾਰਹਿ ਕਾਗ ॥ ੧ ॥**
**ਇਸੁ ਤਨ ਧਨ ਕੋ, ਕਿਆ ਗਰਬਈਆ॥**
**ਰਾਮਨਾਮੁ, ਕਾਹੇ ਨ ਦ੍ਰਿੜ੍ਹੀਆ ॥ [ਪੰਨਾ ੩੩੦**

ਇਹ ਰਸਮ ਬਹੁਤ ਪੁਰਾਣੀ ਹੈ। ਪਿਤਾ ਦੇ ਮਰਨ ਪਿਛੋਂ ਪਾਠ ਦੇ ਭੋਗ ਵਾਲੇ ਦਿਨ ਜਦੋਂ ਸਾਰਾ ਭਾਈਚਾਰਾ, ਬਰਾਦਰੀ ਜੁੜਦੀ ਹੈ ਤਾਂ ਘਰ ਦੀ ਜਿੰਮੇਵਾਰੀ ਸੰਭਾਲਣ ਵਾਲੇ ਪੁਤਰ ਨੂੰ ਪਗੜੀ (ਦਸਤਾਰ) ਬੰਨ੍ਹਾਈ ਜਾਂਦੀ ਹੈ। ਇਹ ਰਸਮ ਜਿੰਮੇਵਾਰੀ ਦੀ ਪ੍ਰਤੀਕ ਹੁੰਦੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਪ੍ਰਿਥੀਏ ਨੂੰ ਪਗ ਦਿੱਤੀ ਗਈ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਇਉਂ ਅੰਕਿਤ ਹੈ:-

**ਚੌਪਈ ॥ ਇਹ ਬਿਧ ਬਾਰਹ ਦਿਵਸ ਬਿਤਾਈ ॥**
**ਤ੍ਰਿਉਦਸ ਦਿਵਸ ਸਮਾ ਜਬ ਆਏ ॥**
**ਕਹਿ ਗੁਰ ਪ੍ਰਿਥੀਏ ਕੋ ਪਗ ਦੀਜੈ ॥**

'ਬੰਸਾਵਲੀ ਨਾਮੇ' ਵਿੱਚ ਇਸ ਦਾ ਸੰਕੇਤ ਇਉਂ ਮਿਲਦਾ ਹੈ :-

**ਮਰਨੇ ਦੀ ਪੱਗ ਪ੍ਰਿਥੀਏ ਬੱਧੀ ॥**
**ਗੁਰਿਆਈ ਦੀ ਪੱਗ ਅਰਜਨ ਲੱਧੀ ॥੩੫॥ [ਚੌਥਾ ਚਰਣੁ**

ਅੱਜ ਕਲ ਪੱਗਾਂ ਦੀ ਜਿਸ ਤਰ੍ਹਾਂ ਨੁਮਾਇਸ਼ ਲਗਾਈ ਜਾਂਦੀ ਹੈ ਉਹ ਵੇਖਣ ਵਾਲੀ ਹੁੰਦੀ ਹੈ। ਇਕ ਪੱਗ ਨਹੀਂ ਕਈ ਪੱਗਾਂ ਇਕੱਠੀਆਂ ਹੁੰਦੀਆਂ ਹਨ। ਨਿਰੀਆਂ ਪੱਗਾਂ ਹੀ ਨਹੀਂ, ਜ਼ਨਾਨੀਆਂ ਦੇ ਸੂਟ ਵੀ ਸੋਭ ਰਹੇ ਹੁੰਦੇ ਹਨ। ਜਦੋਂ ਪੁੱਤਰ ਪੱਗ ਬੰਨ੍ਹਦੇ ਹਨ ਤਾਂ ਉਹ ਸਿਰ ਉਤੇ ਲਪੇਟਣ ਵਾਲੀ ਗੱਲ ਹੀ ਕਰਦੇ ਹਨ, ਭਾਵ ਦਸਤਾਰ ਦੀ ਕਦਰ ਨਹੀਂ ਕਰਦੇ। ਕੀ ਜਿਸ ਨੂੰ ਪੱਗ ਬੰਨ੍ਹਾਈ

ਜਾਂਦੀ ਹੈ ਉਹ ਪਹਿਲਾਂ ਕੋਈ ਸਿਰੋਂ ਨੰਗਾ ਹੁੰਦਾ ਹੈ? ਪੱਗ ਤਾਂ ਆਦਰ ਤੇ ਜ਼ਿੰਮੇਵਾਰੀ ਦੀ ਪ੍ਰਤੀਕ ਹੁੰਦੀ ਹੈ, ਪਰ ਦਿਨ ਬਦਿਨ ਅਜਿਹੇ ਅਡੰਬਰ ਵਧਦੇ ਹੀ ਜਾ ਰਹੇ ਹਨ। ਪੱਗ ਦੇ ਬੰਨ੍ਹਣ ਨਾਲ ਮਾਇਆ ਦਾ ਕੀ ਸੰਬੰਧ? ਪਰ ਉਸ ਵੇਲੇ ਮਾਇਆ ਦੇ ਵੀ ਢੇਰ ਲਗ ਜਾਂਦੇ ਹਨ। ਸੋ, ਇਕ ਪੁੱਤਰ ਨੂੰ ਪੱਗ ਬੰਨ੍ਹਾਉਣ ਵਾਲੀ ਗਲ ਮੁੱਕ ਜਾਣੀ ਚਾਹੀਦੀ ਹੈ ਕਿਉਂਕਿ ਹੁਣ ਸਮੂਹਕ ਪ੍ਰਵਾਰ ਵਾਲਾ ਪ੍ਰਬੰਧ (Joint Family System) ਖ਼ਤਮ ਹੋ ਗਿਆ ਹੈ । ਕਿਤਨਾ ਚੰਗਾ ਹੋਵੇ ਕਿ ਇਹ ਰਸਮ ਜੋ ਗ਼ਰੀਬ ਘਰਾਣਿਆਂ ਲਈ ਬੋਝਲ ਬਣੀ ਹੋਈ ਹੈ, ਸਦਾ ਲਈ ਖ਼ਤਮ ਕਰ ਦਿੱਤੀ ਜਾਵੇ ।

ਇਸੇ ਤਰ੍ਹਾਂ ਜਿਸ ਇਸਤਰੀ ਦਾ ਪਤੀ ਮਰ ਜਾਂਦਾ ਹੈ, ਜੇ ਉਹ ਜਵਾਨ ਹੋਵੇ ਅਥਵਾ ਉਸ ਨੇ ਪੁਨਰ-ਵਿਆਹ ਕਰਾਉਣਾ ਹੋਵੇ ਤਾਂ ਉਸ ਤੇ ਚਾਦਰ ਨਹੀਂ ਪਾਉਂਦੇ। ਜੇ ਉਸ ਨੇ ਵਾਹਿਗੁਰੂ ਜੀ ਦੇ ਭਾਣੇ ਵਿੱਚ ਰਹਿਣਾ ਹੋਵੇ ਤਾਂ ਚਾਦਰ ਪਾ ਦਿੰਦੇ ਹਨ ਜੋ ਇਸ ਗੱਲ ਦਾ ਪ੍ਰਤੀਕ ਹੁੰਦੀ ਹੈ ਕਿ ਇਹ ਪੁਨਰ ਵਿਆਹ ਨਹੀਂ ਕਰਵਾਏਗੀ । ਪਰ ਇਸ ਮੌਕੇ ਤੇ ਵੀ ਚਾਦਰਾਂ ਲਿਫ਼ਾਫ਼ਿਆਂ ਵਿੱਚ ਪੈਕ ਹੋਈਆਂ ਲਿਸ਼ਕਦੀਆਂ ਨਗਰ ਆਉਂਦੀਆਂ ਹਨ। ਜੇ ਕੋਈ ਜਵਾਨ ਮਰੇ ਤਾਂ ਘਰ ਵਾਲੇ ਸੰਬੰਧੀ ਸੋਗ ਵਜੋਂ ਚਿੱਟੇ ਕਪੜੇ ਪਾਂਦੇ ਹਨ। ਚਮਕੀਲੇ ਸੁੰਦਰ ਬਸਤਰ ਪਹਿਨਣ ਤੋਂ ਗੁਰੇਜ਼ ਕੀਤਾ ਜਾਂਦਾ ਹੈ। ਸਚਮੁਚ ਜੇ ਕਿਸੇ ਰਿਸ਼ਤੇਦਾਰ ਨੇ ਹਮਦਰਦੀ ਵਿਖਾਉਣੀ ਹੋਵੇ ਤਾਂ ਉਹ ਦੁਖੀ ਪਰਵਾਰ ਦੀ ਕਈ ਤਰ੍ਹਾਂ ਸਹਾਇਤਾ ਕਰ ਸਕਦਾ ਹੈ। ਕੇਵਲ ਚਾਦਰਾਂ ਜਾਂ ਕੁਝ ਮਾਇਆ ਦੇਣ ਨਾਲ ਹੀ ਦੁਖੀ ਪਰਵਾਰ ਦਾ ਅਸਹਿ ਦੁਖ ਨਹੀਂ ਵੰਡਾਇਆ ਜਾ ਸਕਦਾ।

ਪੁੱਤਰ ਨੂੰ ਪਗੜੀ (ਦਸਤਾਰਬੰਦੀ) ਅਤੇ ਵਿਧਵਾ ਇਸਤਰੀ ਦੇ ਸਿਰ ਉਤੇ ਚਾਦਰ ਪਾਉਣ ਵਾਲੀ ਲੋਕ ਰੀਤ ਇਕ ਪ੍ਰਕਾਰ ਦਾ ਵਿਖਾਵਾ ਅਥਵਾ ਡਰਾਮਾ ਹੀ ਬਣ ਗਈ ਹੈ। ਚਾਹੀਦਾ ਤਾਂ ਇਹ ਹੈ ਕਿ ਪ੍ਰਾਣੀ ਦੇ ਨਮਿਤ ਜੋ ਦੀਵਾਨ ਸਜਾਇਆ ਹੈ ਉਸ ਵਿਚ ਉਸਦੇ ਪੁਤਰ ਨੂੰ ਘਰ ਦੀ ਜ਼ਿੰਮੇਵਾਰੀ ਅਤੇ ਸਰਦਾਰੀ ਸੌਂਪੀ ਜਾਵੇ। ਕੜ੍ਹਾਹ ਪ੍ਰਸ਼ਾਦ ਵੰਡਣ ਤੋਂ ਪਹਿਲਾਂ ਗ੍ਰੰਥੀ ਸਿੰਘ ਗੁਰੂ ਚਰਨਾ ਵਿੱਚ ਇਹ

ਅਰਦਾਸਿ ਸੋਧੇ ਕਿ ਇਸ ਪੁੱਤਰ ਦੀ ਗੁਰੂ ਘਰ ਨਾਲ ਬਣ ਆਵੇ। ਹੇ ਗੁਰਦੇਵ ਪਿਤਾ ਜੀਓ ! ਇਸ ਬੱਚੇ ਦੇ ਮਨ ਨੂੰ ਇਕ ਰੱਸ ਵਿੱਚ ਰਖਣਾ ਆਪ ਜੀ ਦੇ ਵਸ ਹੈ, ਕਿਉਂਕਿ ਆਪ ਰਜ਼ਾ ਦੇ ਮਾਲਕ ਹੋ। ਮਿਹਰ ਕਰੋ, ਇਹ ਸ਼ੋਕ ਤੇ ਚਿੰਤਾ ਨਾਹ ਕਰੇ, ਤੇਰੇ ਭਾਣੇ ਵਿੱਚ ਰਹਿ ਕੇ ਨਾਮ ਜਪੇ। ਇਸੇ ਤਰ੍ਹਾਂ ਵਿਧਵਾ ਇਸਤਰੀ ਲਈ ਵੀ ਅਰਦਾਸਿ ਕੀਤੀ ਜਾਵੇ।

ਇਹ ਇਕ ਵੱਡੇ ਦੁਖ ਦੀ ਗਲ ਹੈ ਕਿ ਅਜ ਕਲ ਅਜੇਹੇ ਸ਼ੋਕ-ਸਮਾਗਮਾਂ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਜਾ ਰਿਹਾ ਹੈ।

੧- ਸਵੇਰੇ ਘਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਮਾਪਤੀ ਅਤੇ ਕੀਰਤਨ।

੨- ਦੁਪਹਿਰ ਵੇਲੇ ਗੁਰਦਵਾਰੇ ਵਿੱਚ ਕੀਰਤਨ ਸਮਾਗਮ ਬਰਾਦਰੀ ਦਾ ਇਕੱਠ।

੩- ਕੀਰਤਨ ਦੇ ਭੋਗ ਤੋਂ ਬਾਅਦ ਪਗੜੀ ਦੀ ਰਸਮ ਜਿਸ ਵਿੱਚ ਸਕੇ ਸੰਬੰਧੀ ਜਾਂ ਗੂੜ੍ਹੇ ਮਿੱਤਰ ਭਾਗ ਲੈਂਦੇ ਹਨ।

੪- ਉਸ ਤੋਂ ਬਾਅਦ ਚਾਹ ਜਾਂ ਵਿਆਹਵਾਂ ਦੀ ਤਰ੍ਹਾਂ ਲੰਗਰ ਦੀ ਥਾਂ ਬਰੰਚ ਕੀਤਾ ਜਾਂਦਾ ਹੈ। ਇਥੋਂ ਤੱਕ ਕੇ ਉਸ ਸਮਾਗਮ ਦੀ ਸਜਾਵਟ ਨੂੰ ਵੇਖ ਕੇ ਓਪਰਾ ਬੰਦਾ ਵਿਆਹ ਦਾ ਭੁਲੇਖਾ ਖਾ ਜਾਂਦਾ ਹੈ। ਸੋ ਅਜਿਹੇ ਅਡੰਬਰ ਸਿਖੀ ਰਹੁਰੀਤਾਂ ਨੂੰ ਢਾਹ ਲਾਉਣ ਵਾਲੇ ਹਨ ਜਿਥੋਂ ਤੱਕ ਹੋ ਸਕੇ ਗੁਰਦੁਆਰੇ ਵਿੱਚ ਸ਼ਬਦ ਕੀਰਤਨ ਹੋਵੇ ਅਤੇ ਸਮਾਪਤੀ ਉਪਰੰਤ ਰੌਲੇ ਰੱਪੇ ਵਾਲਾ ਪਰੋਗ੍ਰਾਮ (ਚਾਹ ਬਰੰਚ ਆਦਿ) ਆਪਣੇ ਘਰ ਵਿਚ ਜਾਂ ਕਿਸੇ ਆਸ਼ਰਮ ਵਿੱਚ ਕੀਤਾ ਜਾਵੇ। ਕਿਉਂਕਿ ਆਸ਼ਰਮ ਜਾਂ ਘਰ ਵਿਚ ਕਿਸੇ ਨੂੰ ਸਿਰੋਂ ਨੰਗੇ ਰਹਿਣ ਅਤੇ ਸਿਰੋਂ ਨੰਗੇ ਖਾਣ ਪੀਣ ਤੇ ਕੋਈ ਪਾਬੰਦੀ ਨਹੀਂ ਹੁੰਦੀ ਜਦ ਕਿ ਗੁਰਦੁਆਰੇ ਵਿੱਚ ਕੋਈ ਜੀਵ ਗੁਰਮਤਿ ਮਰਯਾਦਾ ਅਨੁਸਾਰ ਨੰਗੇ ਸਿਰ ਨਹੀਂ ਜਾ ਸਕਦਾ ਅਤੇ ਨਾ ਹੀ ਨੰਗੇ ਸਿਰ ਚਾਹ ਪਾਣੀ ਪੀ ਸਕਦਾ ਹੈ, ਨਾ ਪ੍ਰਸ਼ਾਦਾ ਛੱਕ

ਸਕਦਾ ਹੈ। ਇਹ ਸੇਧ ਗੁਰਦਵਾਰਿਆਂ ਦੀ ਪਵਿਤਰਤਾ ਲਈ ਅਪਨਾਉਣੀ ਜ਼ਰੂਰੀ ਹੈ। ਹਾਂ, ਗੁਰਦਵਾਰੇ ਵਿਚ ਪੰਗਤ ਲਾ ਕੇ ਗੁਰੂ ਕਾ ਲੰਗਰ ਸਭ ਨੂੰ ਛਕਾਇਆ ਜਾਵੇ ਤਾਂ ਬਹੁਤ ਵਧੀਆ ਗਲ ਹੈ।

ਏਦਾਂ ਦੀਆਂ ਛੋਟੀਆਂ ਮੋਟੀਆਂ ਕਈ ਹੋਰ ਰਸਮਾਂ ਵੀ ਪ੍ਰਚਲਤ ਹਨ ਜਿਨ੍ਹਾਂ ਵਲੋਂ ਮੂੰਹ ਮੋੜ ਕੇ ਸਾਨੂੰ ਗੁਰੂ ਦੇ ਲੜ ਲਗਣਾ ਚਾਹੀਦਾ ਹੈ। ਨਿਰੋਲ ਸ਼ਬਦ ਬਾਣੀ, ਅਰਦਾਸਿ ਅਤੇ ਰੱਬ ਦੀ ਰਜ਼ਾ ਵਿੱਚ ਰਹਿ ਕੇ ਆਪਣਾ ਸੰਤੁਸ਼ਟ ਜੀਵਨ ਬਿਤਾਉਣਾ ਚਾਹੀਦਾ ਹੈ। ਇਸ ਤਰ੍ਹਾਂ *'ਇਹ ਲੋਕ ਸੁਖੀਏ, ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭੁ ਆਪਹਿ ਮੇਲੇ'* ਵਾਲੀ ਬਿਧਿ ਬਣ ਸਕਦੀ ਹੈ।



# ਮਰਨ ਤੋਂ ਪਿਛੋਂ

੧- ਪ੍ਰਾਣਾਂ ਦੇ ਸਰੀਰ ਚੋਂ ਨਿਕਲ ਜਾਣ ਦਾ ਨਾਂ ਮੌਤ ਹੈ ਪਰ ਜਿਹੜਾ ਜੀਵ ਪੰਛੀ ਸਰੀਰ ਚੋਂ ਨਿਕਲ ਜਾਂਦਾ ਹੈ, ਉਹ ਮਰਦਾ ਨਹੀਂ ਹੈ, ਉਸ ਨੂੰ ਹੋਰ ਕੋਈ ਨਵਾਂ ਸਰੀਰਕ ਚੋਲਾ ਮਿਲ ਜਾਂਦਾ ਹੈ। 'ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਨਾ ਕੋ ਮਰੈ ਨ ਆਵੈ ਜਾਇਆ॥' ਗੁਰਮਤਿ ਦਾ ਅਟਲ ਸਿਧਾਂਤ ਚੇਤੇ ਰਖਣਾ ਚਾਹੀਦਾ ਹੈ। ਭਗਤ ਕਬੀਰ ਜੀ ਦੇ ਬਚਨ ਹਨ :-

**ਜਿਹ ਮਰਨੈ ਸਭੁ ਜਗਤੁ ਤਰਾਸਿਆ ॥**
**ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥** [ਪੰਨਾ ੩੨੭

ਕੌਣ ਮਰਦਾ ਹੈ ?

**ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ॥** [ਪੰਨਾ ੩੨੭

ਮਨੁੱਖ ਦਾ ਸਰੀਰ ਓਹੀ ਹੁੰਦਾ ਹੈ ਪਰ ਉਸ ਵਿੱਚ ਪ੍ਰਾਣ ਨਹੀਂ ਹੁੰਦੇ ਜਿਸ ਕਰਕੇ ਉਸ ਨੂੰ 'ਮੁਰਦਾ' ਜਾਂ 'ਮ੍ਰਿਤਕ ਸਰੀਰ' ਕਿਹਾ ਜਾਂਦਾ ਹੈ। ਪ੍ਰੰਤੂ ਗੁਰਬਾਣੀ ਵਿੱਚ ਮੁਰਦੇ ਦੀ ਪਰਿਭਾਸ਼ਾ ਵਿਲਖਣ ਹੈ :-

**ੳ. ਇਹੁ ਮਿਰਤਕੁ ਮੜਾ ਸਰੀਰੁ ਹੈ ,**
**ਜਿਤੁ ਰਾਮਨਾਮੁ ਨਹੀ ਵਸਿਆ ॥** [ਪੰਨਾ ੧੧੯੧

**ਅ. ਮਿਰਤਕ ਕਹੀਅਹਿ ਨਾਨਕਾ,**
**ਜਿਹ ਪ੍ਰੀਤਿ ਨਹੀ ਭਗਵੰਤ ॥** [ਪੰਨਾ ੨੫੩

ਇਸ ਵਿੱਚ ਸ਼ੱਕ ਨਹੀਂ ਕਿ ਕਿਸੇ ਮਿੱਤਰ, ਸਨਬੰਧੀ ਜਾਂ ਸਨੇਹੀ ਦੇ ਸਰੀਰਕ ਵਿਛੋੜੇ ਨਾਲ ਮਨ ਦੁਖ ਮਹਿਸੂਸ ਕਰਦਾ ਹੈ, ਪਰ ਜਦੋਂ ਉਸ ਦਾ ਮਨ ਮੋਹ ਵਸ ਹੋ ਕੇ ਬੇਕਾਬੂ ਹੋ ਜਾਂਦਾ ਹੈ ਤਾਂ ਉਹ ਝਟ ਰੋਣ ਲਗ ਪੈਂਦਾ ਹੈ। ਅਸਲੀਅਤ ਇਹ ਹੈ ਕਿ ਮਨੁੱਖ ਨੂੰ ਨਾ ਮੌਤ ਬਾਰੇ ਪਤਾ ਹੈ ਅਤੇ ਨਾ ਹੀ ਰੋਣ ਬਾਰੇ ਤੱਤ ਗਿਆਨ ਪ੍ਰਾਪਤ ਹੈ। ਸਰੀਰ

ਨਾਲੋਂ ਆਤਮਾ ਦੇ ਵਿਛੋੜੇ ਨੂੰ ਮੌਤ ਕਹਿੰਦੇ ਹਨ ਅਤੇ ਪ੍ਰੀਤਮ ਦੇ ਵਿਛੋੜੇ 'ਚ ਡਿੱਗੇ ਹੰਝੂ 'ਰੋਣ' ਦਾ ਪ੍ਰਤੀਕ ਹਨ। ਗੁਰਮਤਿ ਵਿੱਚ ਫੂੜੀ ਪਾਉਣੀ, ਝੂਠਾ ਰੋਣਾ, ਪਿਟਣਾ, ਸਿਆਪਾ ਕਰਨਾ, ਹਾਇ ਹਾਇ, ਓਇ ਓਇ ਕਰਨਾ ਬਿਲਕੁਲ ਮਨ੍ਹਾ ਹੈ। ਅਜੇਹੇ ਸ਼ੋਕਮਈ ਮੌਕੇ ਤੇ ਸਾਰੇ ਪਰਵਾਰ ਲਈ ਪਰਮੇਸ਼ਰ ਦਾ ਭਾਣਾ ਮੰਨਣਾ ਹੀ ਉਚਿਤ ਹੈ। ਅਜਿਹੇ ਸਮੇਂ, ਵੈਰਾਗਮਈ ਸ਼ਬਦ ਗੁਰਬਾਣੀ ਦਾ ਪਾਠ ਤੇ ਕੀਰਤਨ ਆਰੰਭ ਕਰ ਦੇਣਾ ਚਾਹੀਦਾ ਹੈ ਤਾਂ ਜੋ ਰੋਣ ਵਾਲਾ ਵਾਤਾਵਰਨ ਸਮਾਪਤ ਹੋ ਜਾਵੇ। ਇਸ ਵਿਸ਼ੇ ਤੇ ਸਾਨੂੰ ਗੁਰਬਾਣੀ ਚੋਂ ਹੇਠ ਲਿਖੀ ਅਗਵਾਈ ਮਿਲਦੀ ਹੈ:-

**ੳ. ਮੂਏ ਕਉ ਰੋਵੈ ਦੁਖੁ ਕੋਇ ॥**
**ਸੋ ਰੋਵੈ ਜਿਸੁ ਬੇਦਨ ਹੋਇ ॥** [ਪੰਨਾ ੪੧੩

**ਅ. ਓਹੁ ਨ ਸੁਣਹੀ ਕਤਹੀ, ਤੁਮ ਲੋਕ ਸੁਣਾਵਹੁ॥** [ਪੰਨਾ ੪੧੮

**ੲ. ਤੁਮ ਰੋਵੋਗੇ ਓਸ ਨੂੰ ਤੁਮ੍ ਕਉਣੁ ਰੋਈ॥** [ਪੰਨਾ ੪੧੮

**ਸ. ਮੋਇਆ ਕਉ ਕਿਆ ਰੋਵਹੁ, ਰੋਇ ਨ ਜਾਣਹੂ॥** [ਪੰਨਾ ੪੧੯

**ਹ. ਇਸੁ ਮਰਤੇ ਕਉ ਜੇ ਕੋਊ ਰੋਵੈ ॥**
**ਜੋ ਰੋਵੈ ਸੋਈ ਪਤਿ ਖੋਵੈ ॥** [ਪੰਨਾ ੮੭੧

'ਲਟ ਛਿਟਕਾਏ ਤਿਰੀਆ ਰੋਵੈ' ਵਾਲਾ ਦ੍ਰਿਸ਼ ਪੈਦਾ ਨਹੀਂ ਕਰਨਾ ਚਾਹੀਦਾ ਹੈ। 'ਗਲ੍ਾ ਪਿਟਨਿ, ਸਿਰੁ ਖੋਹੇਨਿ' ਇਹ ਮਨਮਤਿ ਕਰਮ ਹੈ। ਸਿਖਾਂ ਨੂੰ ਅਜੇਹੀ ਕੁਰੀਤੀਆਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਇਸ ਮੌਕੇ ਤੇ 'ਸਦੁ' ਬਾਣੀ ਵਿੱਚ ਦਿੱਤਾ ਆਦੇਸ਼ *"ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ"* ਅੱਖਾਂ ਸਾਹਮਣੇ ਹੋਣਾ ਚਾਹੀਦਾ ਹੈ। ਇਸ ਨੂੰ ਚੇਤੇ ਰਖਣ ਦੀ ਲੋੜ ਹੈ ਅਤੇ ਜਿਤਨਾ ਵੀ ਇਸ ਪਾਸੇ ਧਿਆਨ ਦਿੱਤਾ ਜਾਵੇ ਉਤਨਾ ਹੀ ਥੋੜਾ ਹੈ:-

**ਖਸਮੈ ਸੋਈ ਭਾਵਦਾ,**
**ਖਸਮੈ ਦਾ ਜਿਸੁ ਭਾਣਾ ਭਾਵੈ॥** [ਭਾ. ਗੁ. ੨੯-੧੩

੨- ਪ੍ਰਾਣੀ ਦੇ ਚਲਾਣਾ ਕਰਨ ਉਪਰੰਤ ਉਸ ਦਾ ਸਰੀਰ ਬਹੁਤ ਦੇਰ ਤੱਕ ਘਰ ਵਿੱਚ ਨਹੀਂ ਰਖਣਾ ਚਾਹੀਦਾ। ਗੁਰਬਾਣੀ ਵਿਚੋਂ ਵੀ ਸਾਨੂੰ ਅਜੇਹਾ ਸੰਕੇਤ ਮਿਲਦਾ ਹੈ:-

**ਆਧ ਘਰੀ ਕੋਊ ਨਹ ਰਾਖੈ,**
**ਘਰਿ ਤੇ ਦੇਤ ਨਿਕਾਰਿ॥** [ਪੰਨਾ ੫੩੬

ਸਰੀਰਕ ਦਰਸ਼ਨ ਅਸਲੀ ਦਰਸ਼ਨ ਨਹੀਂ ਹੁੰਦੇ, ਅਸਲੀ ਮੇਲ-ਮਿਲਾਪ, ਆਤਮਿਕ ਗੁਣਾਂ ਦੀ ਸਾਂਝੀਵਾਲਤਾ ਦਾ ਨਾਂ ਹੈ :-

**ਮਿਲਿਐ ਮਿਲਿਆ ਨਾ ਮਿਲੈ,**
**ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ,**
**ਮਿਲਿਆ ਕਹੀਐ ਸੋਇ ॥** [ਪੰਨਾ ੭੯੧

੩- ਮਰੇ ਹੋਏ ਮਨੁੱਖ ਨੂੰ ਦਹੀਂ ਮੱਲ ਕੇ ਇਸ਼ਨਾਨ ਕਰਾਉਣਾ ਸੁੰਦਰ ਬਸਤਰ ਪਹਿਨਾਉਣੇ, ਫੁੱਲਾਂ ਦੇ ਹਾਰ ਚੜ੍ਹਾਉਣੇ, ਫੋਟੋ ਖਿਚਾਉਣੇ ਵੇਖਾ-ਵੇਖੀ ਵਾਲੇ ਕਰਮ ਹਨ। ਇਹਨਾਂ ਕੰਮਾਂ ਦਾ ਧਾਰਮਿਕ ਤੌਰ ਤੇ ਕੋਈ ਮਹੱਤਵ ਨਹੀਂ ਹੈ:-

**੧. ਕਵਨ ਅਰਥ ਮਿਰਤਕ ਸੀਗਾਰ ॥** [ਪੰਨਾ ੧੯੮

**੨. ਨਾਮ ਬਿਨਾ ਜੇਤਾ ਬਿਉਹਾਰੁ ॥**
**ਜਿਉ ਮਿਰਤਕ ਮਿਥਿਆ ਸੀਗਾਰੁ॥** [ਪੰਨਾ ੨੪੦

**੩. ਜੇ ਮਿਰਤਕ ਕਉ ਚੰਦਨੁ ਚੜਾਵੈ ॥**
**ਉਸ ਤੇ ਕਹਹੁ ਕਵਨ ਫਲ ਪਾਵੈ ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥**
**ਤਾਂ ਮਿਰਤਕ ਕਾ ਕਿਆ ਘਟਿ ਜਾਈ ॥** [ਪੰਨਾ ੧੧੬੦

ਇਸ਼ਨਾਨ ਤੇ ਦਾਨ ਦਾ ਜੀਵ ਦੀ ਗਤੀ ਨਾਲ ਕੋਈ ਸੰਬੰਧ ਨਹੀਂ ਹੈ। ਇਹ ਤਾਂ ਕੇਵਲ ਸਰੀਰ ਸ਼ੁੱਧੀ ਦਾ ਬਾਹਰਮੁਖੀ ਸਾਧਨ ਹੈ। ਕਈ ਵਾਰੀ ਲੰਮੀ ਬੀਮਾਰੀ ਦੇ ਕਾਰਨ ਮੌਤ ਹੋਣ ਨਾਲ ਮੁਰਦੇ ਦੇ ਸਰੀਰ ਚੋਂ ਬਦਬੂ ਆਉਣ ਲਗ ਜਾਂਦੀ ਹੈ। ਹਾਂ, ਨਵ੍ਹਾਉਣ ਵਾਲੀ ਪਿਰਤ ਜੋ ਪਈ ਹੋਈ ਹੈ, ਉਹ ਇਸ ਪਖੋਂ ਹੋਵੇ ਤਾਂ ਠੀਕ ਹੈ । ਵੈਸੇ ਇਨਸਾਨ ਤੇ ਹੈਵਾਨ ਦੇ ਫ਼ਰਕ ਤੋਂ ਵੀ ਕੋਈ ਮਨੁੱਖ ਮੂੰਹ ਨਹੀਂ ਮੋੜ ਸਕਦਾ।

ਆਮ ਤੌਰ ਤੇ ਬਿਨਾ ਨਵ੍ਹਾਏ ਮੁਰਦਾ ਘਰ ਹੀ ਰਖਿਆ ਜਾਂਦਾ ਹੈ, ਜਦੋਂ ਸੰਸਕਾਰ ਕਰਨ ਲਈ ਸ਼ਮਸ਼ਾਨ ਭੂਮੀ ਤੇ ਲਿਜਾਣਾ ਹੁੰਦਾ ਹੈ, ੧੦ ਮਿੰਟ ਪਹਿਲਾਂ ਇਸ਼ਨਾਨ ਕਰਾ ਲਿਆ ਜਾਂਦਾ ਹੈ । ਇਸ਼ਨਾਨ ਕਰਾਉਣ ਤੋਂ ਬਾਅਦ ਬਹੁਤੀ ਦੇਰੀ ਮੁਰਦਾ ਘਰ ਵਿੱਚ ਰਖਣਾ ਵੱਡਾ ਭਰਮ ਮੰਨਿਆ ਜਾਂਦਾ ਹੈ। ਮਰੇ ਹੋਏ ਪ੍ਰਾਣੀ ਨੂੰ ਨਵੇਂ ਕਪੜੇ ਪਵਾਏ ਜਾਂਦੇ ਹਨ, ਨਵਾਂ ਦਸਤਾਰਾ ਸਜਾਇਆ ਜਾਂਦਾ ਹੈ, ਨਵੀਆਂ ਜੁਰਾਬਾਂ ਪਵਾਈਆਂ ਜਾਂਦੀਆਂ ਹਨ। ਅਜੇਹੀ ਲੋਕਾਚਾਰੀ ਰੀਤ ਦਾ ਸੰਕੇਤ ਸਾਨੂੰ ਗੁਰਬਾਣੀ ਚੋਂ ਵੀ ਮਿਲਦਾ ਹੈ :-

**ਜਲਿ ਮਲਿ ਜਾਨੀ ਨਾਵਾਲਿਆ, ਕਪੜਿ ਪਟਿ ਅੰਬਾਰੇ ॥**
**ਵਾਜੈ ਵਜੈ ਸਚੀ ਬਾਣੀਆ, ਪੰਚ ਮੁਏ ਮਨੁ ਮਾਰੇ॥**

[ਪੰਨਾ ੫੮੦

ਭਾਵ ਮਰੇ ਹੋਏ ਪਿਆਰੇ ਸੰਬੰਧੀ ਨੂੰ ਪਾਣੀ ਨਾਲ ਚੰਗੀ ਤਰ੍ਹਾਂ ਮਲ ਕੇ ਨਵ੍ਹਾਇਆ (ਇਸ਼ਨਾਨ) ਕਰਾਇਆ ਗਿਆ। (ਫਿਰ ਉਸ ਦੇ ਸਰੀਰ ਨੂੰ) ਰੇਸ਼ਮੀ (ਜਾਂ) ਸੂਤੀ ਕਪੜਿਆਂ ਵਿੱਚ (ਲਪੇਟਿਆ ਗਿਆ) ਜਦੋਂ ਨੜੋਏ ਤੇ ਰਖ ਕੇ ਸ਼ਮਸ਼ਾਨ ਭੂਮੀ ਵਲ ਟੁਰ ਪਏ ਤਾਂ ਸੱਚੀ ਬਾਣੀ ਦੀ ਧੁਨੀ ਦੇ ਵਾਜੇ ਵਜਣ ਲਗੇ 'ਰਾਮ ਨਾਮ ਸਤਿ ਹੈ' ਦਿਲ ਹਾਰ ਕੇ ਪੰਚ (ਮਾਂ, ਪਿਉ, ਭਰਾ, ਪੁਤਰ ਇਸਤ੍ਰੀ ਸੰਬੰਧੀ) ਢਾਹਾਂ ਮਾਰ ਕੇ ਇਹੀ ਆਖਣ ਲਗ ਪਏ ।

ਕਈ ਸਜਣ 'ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ' ਪੰਕਤੀ ਮੁਰਦੇ ਨੂੰ ਇਸ਼ਨਾਨ ਕਰਾਉਣ ਦੀ ਪ੍ਰੋੜਤਾ ਕਰਨ ਹਿਤ ਪੜ੍ਹਦੇ ਹਨ ਪਰ ਇਸ ਸ਼ਬਦ ਦਾ ਸੰਬੰਧ ਜੈਨ ਮਤ ਨਾਲ ਹੈ ਜੋ ਜੀਵ-ਹਿੰਸਾ ਤੋਂ ਡਰਦੇ ਨਹਾਉਣ ਤੋਂ ਸੰਗਦੇ ਹਨ ।

੪- ਨਵੇਂ ਕਪੜੇ ਪਵਾ ਕੇ ਜਦੋਂ ਦੇਹੀ ਨੂੰ ਫੱਲ੍ਹੇ (ਤਖਤੇ) ਤੇ ਰਖਿਆ ਜਾਂਦਾ ਹੈ ਉਸ ਉਤੇ ਕਈ ਰੇਸ਼ਮੀ ਤੇ ਗਰਮ ਚਾਦਰਾਂ ਪਾਈਆਂ ਜਾਂਦੀਆਂ ਹਨ। ਇਹ ਰਿਵਾਜ ਬਹੁਤ

ਦੁਖਦਾਈ ਹੈ। ਜਿਵੇਂ ਅਨੰਦ ਕਾਰਜਾਂ ਤੇ ਫਜ਼ੂਲ ਖ਼ਰਚੀ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਮ੍ਰਿਤਕ ਸੰਸਕਾਰਾਂ ਸਮੇਂ ਭੀ ਇਹੋ ਜਿਹੇ ਵਿਖਾਵੇ ਕਰਕੇ ਸਾਕ ਸੰਬੰਧੀਆਂ ਦੀ ਖੁਸ਼ਨੂਦੀ ਹਾਸਲ ਕੀਤੀ ਜਾਂਦੀ ਹੈ। ਅਜੇਹੀਆਂ ਪਿਰਤਾਂ ਗਰੀਬਾਂ ਲਈ ਮਾਰੂ ਸਾਬਤ ਹੁੰਦੀਆਂ ਹਨ। ਜੇ ਕਿਸੇ ਨੰਗੇ ਮਨੁੱਖ ਨੂੰ ਕਪੜਾ ਦੇਣਾ ਹੋਵੇ ਤਾਂ ਸ਼ਾਇਦ ਹੀ ਕੋਈ ਦਾਨੀ ਜਾਂ ਸ਼ਾਹੂਕਾਰ ਮੈਦਾਨ ਵਿੱਚ ਨਿਤਰੇ ਪਰ ਜਿਥੇ ਲੋੜ ਨਹੀਂ, ਉਥੇ ਸੈਂਕੜੇ ਹਜ਼ਾਰਾਂ ਰੁਪਏ ਲੋਕ-ਵਿਖਾਵੇ ਲਈ ਬਰਬਾਦ ਕੀਤੇ ਜਾਂਦੇ ਹਨ। ਸ਼ਮਸ਼ਾਨ ਭੂਮੀ ਦੇ ਪੰਡਿਤ ਚਾਦਰਾਂ ਸਾੜਨ ਤੋਂ ਵੀ ਸੰਕੋਚ ਕਰਦੇ ਹਨ ਕਿਉਂਕਿ ਉਹ ਚਾਦਰਾਂ ਘੱਟ ਰੇਟ ਤੇ ਦੁਬਾਰਾ ਦੁਕਾਨਦਾਰਾਂ ਪਾਸ ਵੇਚੀਆਂ ਜਾਂਦੀਆਂ ਹਨ। ਬੜੇ ਦੁੱਖ ਦੀ ਗੱਲ ਹੈ ਕਿ ਕਈ ਗਰੀਬ ਗ੍ਰੰਥੀ ਸਿੰਘ ਵੀ ਇਹ ਚਾਦਰਾਂ ਮੰਗ ਕੇ ਲੈ ਲੈਂਦੇ ਹਨ।

੫- ਜਦੋਂ ਕੋਈ ਭਰ ਜੁਆਨ ਕੁਆਰਾ ਲੜਕਾ ਜਾਂ ਸਜ ਵਿਆਹੀ ਲੜਕੀ ਦੀ ਮ੍ਰਿਤੂ ਹੋ ਜਾਵੇ ਤਾਂ ਕਈ ਥਾਵਾਂ ਤੇ ਘਰ ਵਾਲੇ ਆਪਣੀ ਦਿਲੀ ਸਧਰ ਨੂੰ ਦਿਲੀ ਅਰਮਾਨ ਕੱਢਣ ਦੇ ਰੂਪ ਵਿੱਚ ਲੜਕੇ ਨੂੰ ਸਿਹਰਾ ਬੰਨ੍ਹਦੇ ਹਨ, ਇਸੇ ਤਰ੍ਹਾਂ ਸਜ ਵਿਆਹੀ ਮ੍ਰਿਤਕ ਲੜਕੀ ਦਾ ਹਾਰ-ਸ਼ਿੰਗਾਰ ਨਾਲ ਸਸਕਾਰ ਕਰਦੇ ਹਨ ।

੬- ਮਿਰਤਕ ਦੇ ਫਲ੍ਹੇ ਨਾਲ ਕਹੀ ਸੰਬੰਧੀ ਰੋਂਦੇ ਹੋਏ ਨੰਗੇ ਪੈਰੀਂ ਸ਼ਮਸ਼ਾਨ ਭੂਮੀ ਤੱਕ ਜਾਂਦੇ ਹਨ। ਇਹ ਕੋਈ ਵਡੱਪਣ ਵਾਲੀ ਗੱਲ ਨਹੀਂ, ਜੇ ਰਸਤੇ ਵਿੱਚ ਕੋਈ ਕੱਚ ਜਾਂ ਕੰਡਾ ਚੁੱਭ ਜਾਏ ਤਾਂ ਕਿਤਨੀ ਪਰੇਸ਼ਾਨੀ ਪਲੇ ਪੈਂਦੀ ਹੈ। ਇਸ ਲਈ ਨੰਗੇ ਪੈਰੀਂ ਜਾਣ ਵਾਲਾ ਹੱਠ ਛੱਡ ਦੇਣਾ ਚਾਹੀਦਾ ਹੈ।

੭- ਸਿੱਖ ਧਰਮ ਵਿੱਚ ਸ਼ਬਦ ਕੀਰਤਨ ਵਾਲੀ ਰਹੁਰੀਤੀ ਬਹੁਤ ਸੁੰਦਰ ਹੈ। ਰੋਣ ਪਿੱਟਣ ਜਾਂ ਫਜ਼ੂਲ ਗੱਲਾਂ ਕਰਨ ਦੀ ਬਜਾਏ ਘਰੋਂ ਨਿਕਲਦੇ ਹੀ ਵੈਰਾਗਮਈ ਸ਼ਬਦਾਂ ਦਾ ਗਾਇਨ

ਢੋਲਕੀਆਂ ਛੈਣਿਆਂ ਨਾਲ ਆਰੰਭ ਹੋਣਾ ਚਾਹੀਦਾ ਹੈ ਅਤੇ ਸਮਾਪਤੀ ਸ਼ਮਸ਼ਾਨ ਭੂਮੀ ਤੇ ਕਰਨੀ ਚਾਹੀਦੀ ਹੈ ।

੮- ਬੁੱਢੇ ਦੇ ਮਰਨ ਉਤੇ ਫਲ੍ਹੇ (ਤਖ਼ਤੇ) ਤੋਂ ਪੈਸੇ ਸੁਟਣੇ (ਵਾਰਨੇ) ਫੁਲੜੀਆਂ ਤੇ ਛੁਹਾਰੇ ਮਖਾਣੇ ਵੰਡਣੇ, ਚੌਰ ਕਰਨੀ, ਇਹ ਸਭ ਵੇਖਾ ਵੇਖੀ ਦੇ ਫੋਕਟ ਕਰਮ ਕਾਂਡ ਹਨ। ਗੁਰਮਤਿ ਦਾ ਇਨ੍ਹਾਂ ਕਰਮਾਂ ਨਾਲ ਕੋਈ ਸੰਬੰਧ ਨਹੀਂ ਹੈ। ਬੁੱਢੇ ਤੋਂ ਵਾਰੇ ਹੋਏ ਛੁਹਾਰੇ ਕਈ ਬੀਬੀਆਂ ਇਸ ਕਰਕੇ ਖਾਂਦੀਆਂ ਹਨ ਤਾਂ ਕਿ ਉਨ੍ਹਾਂ ਦੀ ਉਮਰ ਇਸੇ ਤਰ੍ਹਾਂ ਵਡੇਰੀ ਹੋਵੇ।

੯- ਬੀਬੀਆਂ ਦਾ ਮੁਰਦੇ ਦੀ ਪ੍ਰਕਰਮਾ ਕਰਨੀ, ਪੈਸੇ ਰਖ ਕੇ ਮੱਥੇ ਟੇਕਣੇ, ਕਿਹੜੇ ਧਰਮ ਗ੍ਰੰਥ ਵਿੱਚ ਇਹ ਕਰਮ ਕਰਨੇ ਲਿਖੇ ਹੋਏ ਹਨ? ਇਹ ਸਭ ਜਗਤ ਦੀ ਭੇਡ ਚਾਲ ਅਤੇ ਪੰਡਤਾਂ ਦੀ ਕਾਢ ਹੈ। ਉਨ੍ਹਾਂ ਨੇ ਲੋਕਾਂ ਨੂੰ ਭਰਮ ਵਿਚ ਪਾ ਕੇ ਪੈਸੇ ਬਟੋਰਨ ਦਾ ਢੌਂਗ ਰਚਾਇਆ ਹੋਇਆ ਹੈ। ਕੋਰੀ ਘੜੀ ਭੰਨਣੀ, ਢਾਹਾਂ ਮਾਰਨੀਆਂ ਇਹ ਸਭ ਗਰੜ ਪੁਰਾਣ ਵਿੱਚ ਆਦੇਸ਼ ਹਨ, ਤਾਂ ਜੋ ਮੁਰਦਾ ਮੁੜ ਕੇ ਪ੍ਰੇਤ ਦਾ ਰੂਪ ਧਾਰ ਕੇ ਕਿਤੇ ਘਰ ਵਿੱਚ ਨਾ ਆ ਵੜੇ।

੧੦- ਸਿੱਖ ਧਰਮ ਵਿੱਚ ਸੀਸ ਉਤੇ ਚਵਰ ਝੁਲਾਉਣ ਦਾ ਅਧਿਕਾਰ ਕੇਵਲ ਤੇ ਕੇਵਲ ਗੁਰੂ ਨੂੰ ਹੈ, ਮੁਰਦੇ ਨੂੰ ਨਹੀਂ। ਗੁਰੂ ਸਾਹਿਬ ਉਤੇ ਝੁਲਾਉਣ ਵਾਲੀ ਓਹੀ ਚਵਰ ਮੁਰਦੇ ਉਤੇ ਝੁਲਾਉਣੀ ਕਿਤਨੀ ਬੇਅਦਬੀ ਹੈ ਮਾਇਆ ਮੋਹ ਦੇ ਨਸ਼ੇ ਵਿੱਚ ਲੋਕੀ ਅੰਨ੍ਹੇ ਬੋਲੇ ਬਣੇ ਪਏ ਹਨ।

੧੧- ਚਿਖਾ ਨੂੰ ਅੱਗ ਲਾਉਣ ਤੋਂ ਬਾਅਦ ਇਕ ਇਕ ਤੀਲਾ ਅਰਥੀ ਨਾਲ ਗਏ ਸਜਣ ਆਪਣੇ ਸਿਰ ਤੋਂ ਪਿਛੇ ਸੁਟਦੇ ਹਨ ਅਤੇ ਪਿਛੇ ਮੁੜ ਕੇ ਨਹੀਂ ਦੇਖਦੇ। ਅਜੇਹੀ ਕ੍ਰਿਆ ਭੂਤ-ਭਰਮ ਤੋਂ ਸਿਵਾ ਕੁਝ ਵੀ ਨਹੀਂ।

੧੨- ਸ਼ਮਸ਼ਾਨ ਭੂਮੀ ਤੇ ਸਰੀਰ ਨੂੰ ਅਗਨੀ ਭੇਟ ਕਰਨ ਤੋਂ

ਪਹਿਲਾਂ ਮੂੰਹ ਵਿੱਚ ਦੇਸੀ ਘਿਉ ਪਾਉਣਾ, ਬਾਕੀ ਸਮਗਰੀ ਜਾਂ ਚੰਦਨ ਦੀ ਲਕੜੀ ਪਾਉਣੀ ਤੇ ਅੱਗ ਲਾਉਣੀ ਆਦਿ ਸਭ ਵਿਅਰਥ ਕੰਮ ਹਨ।

੧੩- ਅਜਕਲ ਸ਼ਮਸ਼ਾਨ ਭੂਮੀ ਤੇ ਖੜੇ ਹੋ ਕੇ ਜਪੁਜੀ ਸਾਹਿਬ ਦਾ ਪਾਠ ਕਰਨ ਦੀ ਰੀਤ ਚਲ ਪਈ ਹੈ। ਬਾਣੀ ਪੜ੍ਹਨੀ ਚੰਗੀ ਗਲ ਹੈ ਪਰ ਜਿਸ ਤਰ੍ਹਾਂ ਉਥੇ ਪਾਠ ਕੀਤਾ ਜਾਂਦਾ ਹੈ, ਉਸ ਦਾ ਕੋਈ ਆਤਮਿਕ ਲਾਭ ਨਹੀਂ ਹੁੰਦਾ? ਜੇ ਪਾਠ ਕਰਨਾ ਹੋਵੇ ਤਾਂ ਕੀਰਤਨ ਕਰਨ ਵਾਲੇ ਅਸਥਾਨ ਤੇ ਬੈਠ ਕੇ ਸਹਿਜ ਨਾਲ ਬਾਣੀ ਦਾ ਪਾਠ ਕੀਤਾ ਜਾਵੇ।

ਅਸਲ ਵਿੱਚ ਲੋਕਾਂ ਪਾਸ ਪਾਠ ਜਾਂ ਕੀਰਤਨ ਕਰਨ ਤੇ ਸੁਣਨ ਲਈ ਇਤਨਾ ਸਮਾਂ ਨਹੀਂ ਹੁੰਦਾ। ਇਸ ਲਈ ਉਹ ਚਿਖਾ ਤਿਆਰ ਕਰਨ ਲਈ ਲਕੜਾਂ ਲਿਆਉਣ ਤੇ ਜੋੜਨ ਤੱਕ ਦੇ ਸਮੇਂ ਵਿੱਚ ਛੇਤੀ ਛੇਤੀ ਨਾਲ ਜਪੁਜੀ ਦਾ ਪਾਠ ਪੂਰਾ ਕਰ ਲੈਂਦੇ ਹਨ। ਇਸ ਤਰ੍ਹਾਂ ਦੇ ਪਾਠ ਕਰਨ ਨਾਲੋਂ ਜੇ ਕੇਵਲ ਸਤਿਨਾਮ ਵਾਹਿਗੁਰੂ ਦਾ ਜਾਪ ਪਿਆਰ ਸਹਿਤ ਕੀਤਾ ਜਾਏ ਤਾਂ ਸਰਬਤ ਦਾ ਭਲਾ ਹੋ ਸਕਦਾ ਹੈ।

੧੪- ਸਰੀਰ ਅਗਨੀ ਭੇਟ ਕਰਨ ਤੋਂ ਉਪਰੰਤ ਸ਼ਬਦ-ਕੀਰਤਨ ਸੋਹਿਲਾ ਬਾਣੀ ਦਾ ਪਾਠ ਫਿਰ ਅਰਦਾਸਿ ਤੇ ਕੜ੍ਹਾਹ ਪ੍ਰਸ਼ਾਦ ਦੀ ਦੇਗ ਵੰਡਣੀ ਇਹ ਸਾਰੇ ਕੰਮ ਗੁਰਮਤਿ ਅਨੁਕੂਲ ਹਨ।

੧੫- ਕੀ ਪੰਜਾਬ, ਕੀ ਹਿੰਦੁਸਤਾਨ, ਜਿਥੇ ਵੀ ਜਾਉ ਸ਼ਮਸਾਨ ਭੂਮੀ ਦਾ ਪ੍ਰਬੰਧ ਪਾਂਡਿਆਂ ਜਾਂ ਕਈ ਥਾਵਾਂ ਤੇ ਨੀਵੀ ਜਾਤ ਵਾਲਿਆਂ ਦੇ ਹੱਥਾਂ ਵਿੱਚ ਹੈ ਜਿਸ ਕਰਕੇ ਥਾਂ ਥਾਂ ਬੀੜੀਆਂ ਤੇ ਸਿਗਰਟਾਂ ਦਾ ਗੰਦ ਪਿਆ ਹੁੰਦਾ ਹੈ। ਕੀ ਅਜੇਹੀ ਥਾਂ ਤੇ ਕੀਰਤਨ ਕਰਨਾ ਗੁਰਮਤਿ ਅਸੂਲਾਂ ਦੀ ਉਲੰਘਣਾ ਨਹੀਂ ਹੈ? ਕੌਮ ਦੇ ਆਗੂਆਂ, ਸਮੂਹ ਸ਼ਹਿਰਾਂ ਤੇ ਪਿੰਡਾਂ ਦੇ ਪਤਿਵੰਤਿਆਂ ਨੂੰ ਇਸ ਬੰਨੇ ਵਿਸ਼ੇਸ਼ ਧਿਆਨ ਦੇਣਾ ਚਾਹੀਦਾ

ਹੈ ਤੇ ਸਫਾਈ ਦਾ ਵਿਸ਼ੇਸ਼ ਪ੍ਰਬੰਧ ਕਰਾਉਣ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ ਤਾਂ ਜੋ ਸਿੱਖ ਹਿਰਦਿਆਂ ਵਿਚੋਂ ਕੋਈ ਗਿਲਾਨੀ ਨਾ ਉਠੇ।

੧੬- ਹੁਣ ਤਾਂ ਸਮੇਂ ਵਿੱਚ ਬੜੀ ਤਬਦੀਲੀ ਆ ਗਈ ਹੈ, ਨਹੀਂ ਤਾਂ ਜਿਸ ਘਰ ਵਿੱਚ ਕੋਈ ਜੀਵ ਚਲਾਣਾ ਕਰ ਜਾਂਦਾ ਸੀ, ਕਈ ਦਿਨ ਉਸ ਘਰ ਵਿੱਚ ਅੱਗ ਨਹੀਂ ਸਨ ਬਾਲਦੇ। ਕਈ ਹਠੀ ਮਰਦ ਤੇ ਔਰਤਾਂ ਹੁਣ ਵੀ ਹਨ ਜੋ ਮੁਰਦੇ ਦਾ ਸਸਕਾਰ ਹੋਣ ਤੋਂ ਪਹਿਲਾਂ ਕਿਸੇ ਵਸਤੂ ਦਾ ਖਾਣਾ ਠੀਕ ਨਹੀਂ ਸਮਝਦੀਆਂ, ਪਰ ਇਹ ਸਭ ਭਰਮ ਭਰੀ ਭਾਵਨਾ ਵਾਲੇ ਕੰਮ ਹਨ।

੧੭- ਹਿੰਦੂ ਲੋਕ ਢਾਈ ਲਕੀਰਾਂ ਕੱਢ ਕੇ ਸਿਰ ਦੇ ਵਿੱਚ ਸੋਟੀ ਮਾਰ ਕੇ ਕਪਾਲ ਕ੍ਰਿਆ ਕਰਦੇ ਹਨ ਪਰ ਗੁਰਮਤਿ ਵਿੱਚ ਅਜੇਹੀ ਕਿਰਿਆ ਲਈ ਕੋਈ ਥਾਂ ਨਹੀਂ ਹੈ ।

੧੮- ਕਈ ਇਸਤਰੀਆਂ ਸੂਤਕ ਦੇ ਭਰਮ ਕਰਕੇ ਮ੍ਰਿਤਕ ਵਾਲੇ ਘਰੋਂ ਖਾਣਾ ਨਹੀਂ ਖਾਦੀਆਂ ਨਾ ਉਸ ਘਰ ਵਿੱਚ ਜਾਂਦੀਆਂ ਹਨ, ਇਹ ਨਿਰੋਲ ਮਨਮਤਿ ਹੈ ।

੧੯- ਬਹੁਤ ਲੋਕੀ ਪ੍ਰਾਣੀ ਦੇ ਫੁਲ ਚੁਣਦੇ ਹਨ ਫਿਰ ਕੱਚੀ ਲੱਸੀ ਨਾਲ ਧੋਂਦੇ ਹਨ, ਮੰਗਲ ਵਖਰੇ ਕਰਦੇ ਹਨ। ਧਰਤੀ ਤੇ ਪਾਣੀ ਦੇ ਛੱਟੇ ਮਾਰਦੇ ਹਨ, ਕਿਲੀਆਂ ਗੱਡ ਕੇ ਕਚੇ ਧਾਗੇ ਬੰਨ੍ਹਦੇ, ਧੂਪ ਧੁਖਾਂਦੇ ਅਤੇ ਫਿਰ ਫੁੱਲਾਂ ਦੇ ਹਾਰ ਪਾਂਦੇ ਹਨ, ਇਹ ਸਭ ਮਨਮਤੀਆਂ ਵਾਲੇ ਕਰਮ ਹਨ। ਚੌਥੇ ਵਾਲੇ ਦਿਨ ਫੁਲ ਆਦਿਕ ਚੁਣ ਕੇ ਕੀਰਤਪੁਰ ਜਾਂ ਹਰਿ ਦੁਆਰ ਜਲ ਪਰਵਾਹ ਕਰਨ ਲਈ ਬਾਹਰੋਂ ਬਾਹਰ ਚਲੇ ਜਾਂਦੇ ਹਨ। ਜੇ ਓਦੋਂ ਨਾ ਜਾਣ ਤਾਂ ਮਸਾਣਾਂ ਦੇ ਬਾਹਰ ਜਾਂ ਮੰਦਰਾਂ ਦੇ ਬਾਹਰ ਬਰਾਂਡੇ ਵਿੱਚ ਥੈਲਾ ਰਖ ਦਿੰਦੇ ਹਨ। ਜਾਂ ਘਰਾਂ ਦੇ ਬਰਾਂਡਿਆਂ ਆਦਿ ਦੀਆਂ ਛਤਾਂ ਨਾਲ ਲਟਕਾਈ ਰਖਦੇ ਹਨ। ਜਦੋਂ ਫੁਲ ਤਾਰਨ ਜਾਣਾ ਹੋਵੇ ਉਪ੍ਰੋਕਤ ਅਸਥਾਨ ਤੋਂ ਹੀ ਫੁਲਾਂ ਦੀ ਥੈਲੀ ਲੈ ਕੇ ਜਲ ਪ੍ਰਵਾਹ ਕਰ ਆਉਂਦੇ ਹਨ।

ਗੁਰਮਤਿ ਪੱਖੋਂ ਭਾਵੇਂ ਪਾਤਾਲਪੁਰੀ (ਕੀਰਤਪੁਰ ਸਾਹਿਬ) ਪ੍ਰਾਣੀ ਦੇ ਫੁੱਲ ਜਲ-ਪਰਵਾਹ ਕਰਨ ਦੀ ਕੋਈ ਵਿਸ਼ੇਸ਼ਤਾ ਨਹੀਂ ਪਰ ਵੇਖਾ-ਵੇਖੀ ਜੋ ਰਿਵਾਜ ਚਲ ਪਿਆ ਹੈ ਇਸ ਨੂੰ ਬੰਦ ਕਰਨਾ ਵੀ ਬਹੁਤ ਔਖਾ ਲਗਦਾ ਹੈ। ਇਸ ਅਸਥਾਨ ਦਾ ਦਰਸ਼ਨ ਕਰਨ ਮਗਰੋਂ ਜੋ ਵੀਚਾਰ ਤੇ ਸੁਝਾਓ ਅਜੀਤ ਅਖਬਾਰ (੧੯-੪-੯੯) ਵਿੱਚ 'ਸ਼ਿਕਾਇਤਾਂ' ਦੇ ਕਾਲਮ ਹੇਠ ਬ੍ਰਮਿੰਘਮ (ਇੰਗਲੈਂਡ) ਵਾਸੀ ਸ. ਸੁਜਿੰਦਰ ਸਿੰਘ ਸੰਘਾ ਵਲੋਂ ਪ੍ਰਕਾਸ਼ਤ ਕਰਵਾਏ ਗਏ ਹਨ, ਪਾਠਕਾਂ ਦੀ ਗਿਆਤ ਲਈ ਹਾਜ਼ਰ ਹਨ:-

"ਦੇਸ਼ ਅਤੇ ਵਿਦੇਸ਼ਾਂ ਤੋਂ ਸਿੱਖ, ਜੀਵਨ ਯਾਤਰਾ ਪੂਰੀ ਕਰ ਜਾਂਦੇ ਪਰਿਵਾਰ ਦੇ ਜੀਆਂ, ਰਿਸ਼ਤੇਦਾਰਾਂ ਤੇ ਮਿੱਤਰ ਪਿਆਰਿਆਂ ਦੇ ਫੁੱਲ-ਅਸਥੀਆਂ ਕੀਰਤਪੁਰ ਸਾਹਿਬ ਪਾਉਣ ਜਾਂਦੇ ਹਨ। ਅੱਜਕਲ੍ਹ ਸਿੱਖ ਪੰਥ ਵਿੱਚ ਰੁਝਾਨ ਇਹੋ ਬਣ ਗਿਆ ਹੈ ਕਿ ਦੂਰ ਦਰਿਆ ਗੰਗਾ, ਜਮਨਾ ਜਾਂ ਹਰਿਦੁਆਰ ਜਾਣ ਦੀ ਬਜਾਏ, ਗੁਰਮਤਿ ਅਨੁਸਾਰ ਸ੍ਰੀ ਅਨੰਦਪੁਰ ਸਾਹਿਬ ਲਾਗੇ ਹੀ ਅੰਤਿਮ ਕਿਰਿਆ ਸਪੰਨ ਕਰ ਲਈ ਜਾਵੇ।

ਸਤਲੁਜ ਦਰਿਆ ਦੇ ਲਾਗੇ ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ ਤੋਂ ਕੁਝ ਕਿਲੋਮੀਟਰ ਦੀ ਦੂਰੀ ਤੇ ਹੀ ਗੁਰਦੁਆਰਾ ਪਤਾਲਪੁਰੀ-ਕੀਰਤਪੁਰ ਸਾਹਿਬ ਸਥਿਤ ਹੈ। ਸਾਡਾ ਖ਼ਾਸ ਕਰਕੇ ਮੇਰਾ ਅਤੇ ਮੇਰੀ ਧਰਮ ਪਤਨੀ ਦਾ ਕਿਆਸ ਸੀ ਕਿ ਜਿੱਥੇ ਅਸੀਂ ਪਿਤਾ ਜੀ ਦੇ ਫੁੱਲ-ਅਸਥੀਆਂ ਪਾਉਣੇ ਹਨ, ਉਹ ਦਰਿਆ ਵਗਦਾ ਹੋਵੇਗਾ। ਦੁਆਲੇ ਸੁੰਦਰ ਨਜ਼ਾਰਾ ਤੇ ਪ੍ਰਾਕਿਰਤੀ ਦਾ ਦ੍ਰਿਸ਼ ਹੋਵੇਗਾ। ਗੁਰਦੁਆਰਾ ਪਤਾਲਪੁਰੀ ਨਾਲ ਸੁੰਦਰ ਬਾਗ ਹੋਵੇਗਾ ਜਿਥੇ ਸੰਗਤਾਂ ਸ਼ਰਧਾ ਪ੍ਰਤੀ ਫੁੱਲ ਵੀ ਰਖਦੇ ਹੋਣਗੇ। ਕੁਦਰਤੀ ਨਜ਼ਾਰੇ ਤੇ ਹਵਾਵਾਂ ਵਿੱਚ ਮਧੁਰ ਗੁਰਬਾਣੀ ਕੀਰਤਨ ਦੀ ਧੁਨ ਹੋਵੇਗੀ। ਆਲਾ-ਦੁਆਲਾ ਸਾਫ-ਸੁਥਰਾ ਤੇ ਪ੍ਰਬੰਧ ਸੋਹਣਾ ਹੋਵੇਗਾ। ਸਹੂਲਤਾਂ ਸੁਹਾਵਣੀਆਂ ਹੋਣਗੀਆਂ ਜਿੱਥੇ ਅਸੀਂ ਫੁੱਲ-ਅਸਥੀਆਂ ਪਾਉਣ ਉਪਰੰਤ ਅੰਤਿਮ ਅਰਦਾਸ, ਸ਼ਰਧਾਂਜਲੀ ਤੇ ਪਰਿਵਾਰਕ ਤੌਰ 'ਤੇ ਇਕਾਂਤ 'ਚ ਬੈਠ ਸਕਾਂਗੇ...।

ਅਸੀਂ ਅਸਥਾਨ ਦੀ ਮਰਯਾਦਾ ਅਨੁਸਾਰ ਸਾਰੀ ਜ਼ਿੰਮੇਵਾਰੀ ਪੂਰੀ ਕੀਤੀ ਤੇ ਕਿਸ਼ਤੀ 'ਚ ਸਵਾਰ ਹੋ ਕੇ ਜ਼ਰਾ ਅਗਾਂਹ ਜਾ ਕੇ ਪਿਤਾ ਜੀ ਦੇ ਫੁੱਲ-ਅਸਥੀਆਂ ਪਾ ਆਏ ਪਰ ਸਾਡੀ ਅਸੰਤੁਸ਼ਟਤਾ ਵੀ ਵੱਧੀ ਤੇ ਮਨ ਵਿੱਚ ਅਜਿਹੀ ਭਾਵਨਾ ਵੀ ਪੈਦਾ ਹੋਈ ਕਿ ਸੰਗਤਾਂ ਏਨੀ ਸੇਵਾ ਤੇ ਦਸਵੰਧ ਦਿੰਦੀਆਂ ਹਨ ਪਰ ਇਥੇ :

- ਪਾਣੀ ਖੜੋਤ 'ਚ ਲਗਦਾ ਸੀ, ਗੰਦਗੀ ਤੇ ਪ੍ਰਦੂਸ਼ਣ ਫੈਲ ਰਿਹਾ ਜਾਪਿਆ। ਕੂੜਾ-ਕਰਕਟ ਖਿੱਲਰਿਆ ਹੋਇਆ ਸੀ ।
- ਗੁਰਦੁਆਰਾ ਸਾਹਿਬ ਦੇ ਐਨ ਨਾਲ ਹੀ ਖਾਲ ਦੇ ਪਾਣੀ 'ਚ ਕੱਪੜੇ, ਲਿਫਾਫੇ, ਕਾਗਜ਼ ਤੇ ਕੱਚਰਾ ਖਿਲਰਿਆ ਹੋਇਆ ਸੀ ਤੇ ਤਰ ਰਿਹਾ ਸੀ। ਇਥੇ ਹੀ ਲੋਕੀ ਅਸਥੀਆਂ ਪਾ ਰਹੇ ਸਨ।
- ਪਾਣੀ ਦੇ ਕੱਢੇ ਸੜਿਆਣ ਵਧ ਰਹੀ ਸਪੱਸ਼ਟ ਸੀ। ਕਈਆਂ ਦੀਆਂ ਅਸਥੀਆਂ ਦੇ ਫੁੱਲ ਵੀ ਕੰਢੇ ਤੇ ਪਏ ਨਜ਼ਰ ਆਉਂਦੇ ਸਨ।

ਹੋਰਨਾਂ ਨਾਲ ਗੱਲਬਾਤ ਕਰਕੇ ਇਹੋ ਮਹਿਸੂਸ ਹੋਇਆ ਕਿ ਇਹ ਸਾਡੀ ਹੀ ਭਾਵਨਾ ਨਹੀਂ ਸੀ ਹੋਰਨਾਂ ਸੰਗਤਾਂ ਦੇ ਮਨ ਨੂੰ ਵੀ ਠੇਸ ਪੁਜਦੀ ਸੀ ਜਦ ਉਹ ਆਪਣੀ ਸ਼ਰਧਾ ਨਾਲ ਆਪੋ-ਆਪਣੇ ਪਿਆਰੇ ਜੀਆਂ ਦੇ ਫੁੱਲ-ਅਸਥੀਆਂ ਲੈ ਕੇ ਆਉਂਦੇ ਹਨ । ਸਾਡੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਅਪੀਲ ਹੈ ਕਿ ਘਟੋ ਘੱਟ ਹੇਠ ਲਿਖੇ ਸੁਧਾਰਾਂ ਬਾਰੇ ਤੁਰੰਤ ਅਮਲੀ ਕਦਮ ਪੁੱਟਣ ਦਾ ਉਪਰਾਲਾ ਕੀਤਾ ਜਾਵੇ:

- ਪਾਣੀ ਦਾ ਵਹਾਅ ਕੀਤਾ ਜਾਵੇ ਜਾਂ ਸਥਾਨ ਬਦਲਿਆ ਜਾਵੇ।
- ਪਾਣੀ ਦੀ ਸਫਾਈ, ਕੰਢਿਆਂ 'ਤੇ ਕੱਪੜੇ, ਕਚਰਾ, ਕਾਗਜ਼, ਰੋਜ਼ਾਨਾ ਸਾਫ਼ ਹੋਣ।
- ਕੰਢੇ ਪੱਕੇ ਕਰ ਦਿੱਤੇ ਜਾਣ ਤਾਂ ਕਿ ਧੋ-ਧੁਆਈ ਹੋ ਸਕੇ। ਕੂੜਾ ਕਰਕਟ ਸਾਫ ਹੋਵੇ।
- ਉੱਪਰ ਪੁਲ ਬਣ ਜਾਵੇ ਤਾਂ ਕਿ ਫੁੱਲ-ਅਸਥੀਆਂ, ਡੂੰਘੇ ਪਾਣੀ 'ਚ ਪੈਣ।
- ਇਸ਼ਨਾਨ ਘਰ, ਮਨੁੱਖੀ ਅੰਦਰੂਨੀ ਸਫਾਈ-ਘਰ, ਸਾਫ ਸੁਥਰੇ ਬਣਾਏ ਜਾਣ।

- ਸਾਰੇ ਚੌਗਿਰਦੇ ਦੀ ਅਤੇ ਅਸਥਾਨ ਦੀ ਘੱਟੋ ਘੱਟ ਤਿੰਨ ਵਾਰ ਰੋਜ਼ ਸਫਾਈ ਹੋਵੇ।
- ਨਾਲ ਵਧੀਆ ਬਾਗ਼ ਲਗਾਵਉਣ ਵਾਲੀ ਜਗ੍ਹਾ ਬਣਾਈ ਜਾਵੇ ਜਿੱਥੇ ਸੰਗਤਾਂ ਵਿਛੜੀਆਂ ਰੂਹਾਂ ਦੀ ਯਾਦ 'ਚ ਪੌਦੇ ਲਗਵਾ ਸਕਣ, ਬੈਠਣ ਲਈ ਬੈਂਚ ਲਗਵਾ ਸਕਣ।
- ਅੰਤਿਮ ਸਮੇਂ ਜਾਣ ਵਾਲੇ ਜੀਅ ਪ੍ਰਥਾਏ ਪਰਿਵਾਰ ਜਾਂ ਫੁੱਲ-ਅਸਥੀਆਂ ਪਾਉਣ ਆਈਆਂ ਸੰਗਤਾਂ ਨੂੰ ਸਿਰੋਪਾਓ, ਗੁਟਕਾ ਅਤੇ ਹੋਰ ਲੋੜੀਂਦੀ ਸਹਾਇਤਾ ਪੇਸ਼ਕਸ਼ ਕੀਤੀ ਜਾਵੇ।

ਇਸ ਨੂੰ ਸੁੰਦਰ, ਸਾਫ-ਸੁਥਰਾ, ਗੁਰਬਾਣੀ ਕੀਰਤਨ ਦੀਆਂ ਲਹਿਰਾਂ ਤੇ ਅਮਨ-ਸ਼ਾਂਤੀ ਵਾਲਾ ਅਸਥਾਨ ਬਣਾਇਆ ਜਾਵੇ- 'ਸਵਰਗ ਵਰਗੀ ਜਗ੍ਹਾ'। ਕਿਉਂਕਿ ਅੰਤ ਅਸੀਂ-ਤੁਸੀਂ ਸਭ ਨੇ ਹੀ ਇਕ ਸਾਧਾਰਨ ਸਿੱਖ ਤੋਂ ਲੈ ਕੇ ਸਿੱਖ ਪੰਥ ਦੇ ਆਗੂਆਂ ਤੱਕ, ਸਭ ਨੇ ਇਕ ਦਿਨ ਇਥੇ ਆਉਣਾ ਹੈ।"

ਅਜ ਕਲ ਬਿਜਲੀ ਨਾਲ ਸਸਕਾਰ ਹੁੰਦਾ ਹੈ ਉਸ ਨਾਲ ਕੋਈ ਹੱਡੀ ਨਹੀਂ ਰਹਿੰਦੀ ਨਿਰੀ ਸੁਆਹ ਹੀ ਬਚਦੀ ਹੈ। ਦਸੋ ਉਹ ਫੁਲ ਕਿਥੋਂ ਲੈਣਗੇ ਤੇ ਕਿਥੇ ਜਲ ਪਰਵਾਹ ਕਰਨਗੇ? ਇਹ ਸਾਰੀ ਕਿਰਿਆ ਬ੍ਰਾਹਮਣੀ ਵਿਚਾਰਧਾਰਾ ਦੀ ਹੈ। ਪਰ ਸਾਡਾ ਸਿੱਖ ਭਾਈਚਾਰਾ ਵੀ ਅਜੇਹੀ ਕੂਰ ਕਿਰਿਆ ਵਿਚ ਫਸਿਆ ਪਿਆ ਹੈ। ਗੁਰੂ ਜੀ ਮਿਹਰ ਕਰਨ ਭੁਲੇ ਸਿੱਖ ਸਿਧੇ ਰਸਤੇ ਤੇ ਪੈਣ।

ਗੁਰੂ ਕਲਗੀਧਰ ਨੇ ਜੋ ਮਰਯਾਦਾ ਚਲਾਈ ਸੀ ਉਸ ਅਨੁਸਾਰ ਨਾ ਅੰਗੀਠਾ ਫੋਲਣਾ ਹੈ, ਨਾ ਹੀ ਫੁਲ ਚੁਣਨੇ ਹਨ, ਰਾਖ ਸਮੇਤ ਅਸਥੀਆਂ ਚਲਦੇ ਪਾਣੀ ਵਿੱਚ ਪਾਉਣੀਆਂ ਹੀ ਗੁਰਮਤਿ ਰਹੁਰੀਤੀ ਹੈ। ਕੀਰਤਪੁਰ ਜਾਂ ਗੋਇੰਦਵਾਲ ਸਾਹਿਬ ਅਸਥੀਆਂ ਪਾਉਣ ਲਈ ਹੁਣ ਵਿਸ਼ੇਸ਼ ਸਥਾਨ ਬਣਾ ਦਿੱਤਾ ਗਿਆ ਹੈ ਪਰ ਇਹ ਜ਼ਰੂਰੀ ਨਹੀਂ ਕਿ ਅਸਥੀਆਂ ਉਥੇ ਹੀ ਜਲ ਪਰਵਾਹ ਕਰਨ ਜਾਣਾ ਹੈ, ਜਿਥੇ ਖੁਲ੍ਹਾ ਜਲ ਚਲ ਰਿਹਾ ਹੋਵੇ, ਅਰਦਾਸ ਕਰਕੇ ਉਥੇ ਅੰਗੀਠਾ ਜਲ ਪਰਵਾਹ ਕਰ ਦੇਣਾ ਚਾਹੀਦਾ ਹੈ। ਟੀਕਾਕਾਰ ਨੇ ਗੁਰਮਤਿ ਮਰਯਾਦਾ ਨੂੰ ਅਪਨਾਉਣ ਵਾਲੇ ਕਈ ਗੁਰਸਿਖ ਵੀਰਾਂ ਨੂੰ

ਭਾਖੜਾ ਨਹਿਰ ਵਿੱਚ ਹੀ ਆਪਣੇ ਪਿਤਾ ਦਾ ਅੰਗੀਠਾ ਜਲ ਪਰਵਾਹ ਕਰਦਿਆਂ ਵੇਖਿਆ ਹੈ। ਇਸੇ ਤਰ੍ਹਾਂ ਦਿਲੀ ਵਿਖੇ ਕਈ ਵੀਰ ਫੁਲ ਜਮਨਾ ਵਿੱਚ ਪਰਵਾਹ ਕਰ ਦਿੰਦੇ ਹਨ। ਮੇਰੇ ਪਰਮ ਸਨੇਹੀ ਸੁਹਿਰਦ ਮਿਤਰ ਭਾ.ਸ. ਗਿਆਨੀ ਇੰਦਰਜੀਤ ਸਿੰਘ ਜੀ ਜੋ ਗੁਰਬਾਣੀ ਸੇਵਾ ਮਿਸ਼ਨ ਦੇ ਮੋਢੀ ਸਨ, ਦਾ ਅੰਗੀਠਾ ਲੁਧਿਆਣੇ ਨੇੜੇ ਨਹਿਰ ਵਿੱਚ ਹੀ ਜਲ ਪਰਵਾਹ ਕੀਤਾ ਗਿਆ। ਬਾਕੀ ਗੁਰਸਿਖ ਵੀਰਾਂ ਨੂੰ ਇਸ ਉਤੇ ਅਮਲ ਕਰਨਾ ਚਾਹੀਦਾ ਹੈ। ਲੋਕ-ਲਾਜ ਤੋਂ ਨਿਡਰ ਹੋ ਕੇ ਗੁਰਮਤਿ ਅਸੂਲਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਜੇ ਸਿੱਖ ਜਗਤ 'ਸਿਖ ਰਹਿਤ ਮਰਯਾਦਾ' ਵਿੱਚ ਦਿਤੀ ਸੇਧ ਨੂੰ ਅਪਨਾਅ ਲਵੇ ਤਾਂ ਹਰਿਦੁਆਰ ਤੇ ਕੀਰਤਪੁਰ ਵਾਲੀ ਗਲ ਆਪਣੇ ਆਪ ਹੀ ਖ਼ਤਮ ਹੋ ਜਾਂਦੀ ਹੈ।

੧੫-੧੨-੧੯੯੨ ਨੂੰ ਰਾਤ ਦੇ ਟੀ.ਵੀ. ਪ੍ਰੋਗਰਾਮ ਉਪਰ ਗੰਗਾ ਦਰਿਆ ਦੀ ਪਵਿਤਰਤਾ ਉਪਰ ਵਿਸ਼ੇਸ਼ ਤੌਰ ਤੇ ਕਰੜੇ ਸ਼ਬਦਾਂ ਵਿੱਚ ਟਿਪਣੀਆਂ ਕਰਦਿਆਂ ਦਸਿਆ ਗਿਆ ਕਿ ਮੁਰਦਿਆਂ ਨੂੰ ਜਲ ਪ੍ਰਵਾਹ ਕਰਨਾ, ਦਰਿਆ ਕੰਢੇ ਸਸਕਾਰ ਕਰਕੇ ਅਧ ਸੜੇ ਬਚੇ ਸਰੀਰ ਅਤੇ ਅਸਥੀਆਂ ਆਦਿ ਨਾਲ ਵਾਤਾਵਰਣ ਅਤੇ ਪਾਣੀ ਦੂਸ਼ਤ ਹੋਣ ਦੀ ਗਲ ਆਖੀ ਗਈ ਅਤੇ ਇਸ ਨੂੰ ਠੱਲ ਪਾਉਣ ਲਈ ਉਚੇਚੇ ਸਾਧਨ ਜੁਟਾਣ ਲਈ ਜੋਰ ਦਿੱਤਾ ਗਿਆ।

ਜਿਸ ਵਰਤਮਾਨ ਸਮੇਂ ਚੋਂ ਅਸੀਂ ਲੰਘ ਰਹੇ ਹਾਂ, ਇਸ ਨੂੰ ਵਿਦਿਅਕ ਤੇ ਵਿਗਿਆਨਕ ਯੁੱਗ ਕਹਿਆ ਜਾਂਦਾ ਹੈ। ਕਿਤਨਾ ਚੰਗਾ ਹੋਵੇ ਕਿ ਅਸੀਂ ਗੁਰਮਤਿ ਅਨੁਸਾਰ ਨਵੀਂ ਸੋਚ ਨੂੰ ਅਪਨਾਈਏ ਅਤੇ ਪੁਰਾਣੀਆਂ ਰੀਤਾਂ-ਰਿਵਾਜਾਂ ਨੂੰ ਸਦਾ ਲਈ ਤਿਲਾਂਜਲੀ ਦੇਈਏ।

ਇਕ ਬਹੁਤ ਵੱਡਾ ਅਗਾਂਹ-ਵਧੂ ਕੰਮ ਹੋਵੇਗਾ ਜਿਸ ਨਾਲ ਅਸੀਂ ਸ਼ਬਦ-ਗੁਰੂ ਦੇ ਹੋਰ ਨੇੜੇ ਹੋਵਾਂਗੇ। ਇਹ ਸਿਧਾਂਤਕ ਬਚਨ ਸਦਾ ਚੇਤੇ ਰਖੋ ਜੀ:-

**ਗੁਰਮਤਿ ਸਾਚੀ ਹੁਜਤਿ ਦੂਰਿ ॥**
**ਬਹੁਤੁ ਸਿਆਣਪ, ਲਾਗੈ ਧੂਰਿ ॥** [ਪੰਨਾ ੩੫੨



# ਪਿਤਰ ਪੂਜਾ ਤੇ ਸਰਾਧ

ਭਾਵੇਂ ਵਿਦਿਆ ਦੇ ਪਰਸਾਰ ਨਾਲ ਲੋਕਾਂ ਵਿੱਚ ਕਾਫ਼ੀ ਜਾਗ੍ਰਤੀ ਆਈ ਹੈ ਪਰ ਇਸ ਤਰ੍ਹਾਂ ਕੇਵਲ ਵਿਗਿਆਨ ਵਿਚ ਪ੍ਰਗਤੀ ਹੋਈ ਹੈ, ਲੋਕਾਂ ਦੇ ਪੁਰਾਣੇ ਵਹਿਮ, ਨਿਸ਼ਚੇ ਓਦਾਂ ਦੇ ਓਦਾਂ ਹੀ ਕਾਇਮ ਹਨ। ਜਿਨ੍ਹਾਂ ਪੰਡਤਾਂ ਨੇ ਸ੍ਰਾਧਾਂ, ਵਰਤਾਂ ਤੇ ਹੋਰ ਕਰਮ ਕਾਂਡਾਂ ਦੀ ਕਾਢ ਕੱਢੀ ਉਹ ਆਪਣੇ ਜੀਉਂਦੇ ਜੀਅ ਇਹਨਾਂ ਤੇ ਪੱਕਾ ਪਹਿਰਾ ਦੇਂਦੇ ਰਹੇ ਅਤੇ ਮੋਏ ਹੋਏ ਪਿੱਤਰਾਂ ਨਮਿਤ ਸ਼ਰਧਾ ਦੇ ਨਾਂ ਹੇਠ ਬ੍ਰਾਹਮਣ ਨੂੰ ਦਾਨ ਦੇਣਾ ਮਿੱਠੀ ਬੋਲੀ ਨਾਲ ਪ੍ਰਚਾਰ ਕਰਦੇ ਹੀ ਰਹੇ ਤੇ ਕਰਦੇ ਰਹਿਣਗੇ ।

ਭਗਤ ਕਬੀਰ ਜੀ ਦੇ ਗਉੜੀ ਰਾਗੁ ਅੰਦਰ ਪਾਵਨ ਬਚਨ 'ਜੀਵਤ ਪਿਤਰ ਨ ਮਾਨੈ ਕੋਊ, ਮੂਏ ਸਿਰਾਧ ਕਰਾਹੀ ॥ ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ॥' (ਪੰਨਾ ੩੩੨) ਕਿਤਨੇ ਸਪਸ਼ਟ ਹਨ ਕਿ ਹੇ ਭਾਈ ! ਜੀਊਂਦਿਆਂ ਪਿਤਰਾਂ (ਭਾਵ ਬਜ਼ੁਰਗਾਂ ਦਾ) ਕੋਈ ਸਤਿਕਾਰ ਨਹੀਂ ਉਨ੍ਹਾਂ ਨੂੰ ਖਾਣ ਲਈ ਕੋਈ ਚੰਗੇ ਪਦਾਰਥ ਨਹੀਂ ਦਿੰਦਾ, ਪਹਿਨਣ ਲਈ ਕੋਈ ਸੁੰਦਰ ਬਸਤਰ ਨਹੀਂ ਪਹਿਨਾਉਂਦਾ, ਪਰ ਮਰਨ ਮਗਰੋਂ ਮ੍ਰਿਤਕ ਦੇ ਸੰਬਧੀ ਸਰਾਧ ਕਰਾਂਦੇ ਹਨ। ਭਗਤ ਜੀ ਪੁਛਦੇ ਹਨ ਓਇ ਸੰਸਾਰ ਦੇ ਲੋਕੋ! ਮੈਨੂੰ ਦਸੋ ਉਹ ਪਿਤਰ ਵਿਚਾਰੇ (ਸਰਾਧਾਂ ਵਾਲਾ ਭੋਜਨ) ਕਿਵੇਂ ਖਾ ਸਕਦੇ ਹਨ? (ਅਸਲੀਅਤ ਇਹ ਹੈ ਕਿ ਉਹ ਭੋਜਨ) ਕਾਂ ਕੁੱਤੇ ਹੀ ਖਾਂਦੇ ਹਨ। ਇਹ ਲੋਕਾਂ ਦੀ ਕਹਾਵਤ ਹੈ ਕਿ ਸਰਾਧਾਂ ਵਾਲੇ ਦਿਨਾਂ ਵਿੱਚ ਕਾਂ ਬੜਾ ਰੌਲਾ ਪਾਉਂਦੇ ਹਨ, ਕੁਤਿਆਂ ਦਾ ਇਕੱਠ ਹੋ ਜਾਂਦਾ ਹੈ ਕਿਉਂਕਿ ਜਿਤਨਾ ਭੋਜਨ ਤਿਆਰ ਕੀਤਾ ਜਾਂਦਾ ਹੈ ਓਹ ਸਾਰਾ ਖਾਧਾ ਨਹੀਂ ਜਾਂਦਾ, ਜੋ ਬਚਦਾ ਹੈ ਥੜੀਆਂ ਥੜਿਆਂ ਤੇ ਇਧਰ ਉਧਰ ਹੀ ਸਿੱਟ ਦਿੱਤਾ ਜਾਂਦਾ ਹੈ ।

ਇਕ ਸਰਾਧਾਂ ਵਾਲੀ ਪਿਰਤ ਹੀ ਬੰਦ ਹੋਣ ਵਿੱਚ ਨਹੀਂ ਸੀ ਆ ਰਹੀ ਕਿ ਚਤੁਰ ਲੋਕਾਂ ਨੇ ਦੂਜੀ ਪਿਰਤ ਸ਼ਰਧਾਂਜਲੀਆਂ ਦਾ ਦੌਰ ਚਲਾ ਦਿੱਤਾ। ਭਾਵੇਂ ਕਿਤਨਾ ਹੀ ਵੈਰਾਗਮਈ ਰਸਦਾਇਕ ਕੀਰਤਨ ਹੋ ਰਿਹਾ ਹੋਵੇ ਪਰ ਸ੍ਰੋਤੇ ਤੇ ਘਰ ਵਾਲੇ ਸ਼ਰਧਾ ਜਲ ਅਰਪਨ ਕਰਨ ਵਾਲੇ ਬੁਲਾਰਿਆਂ ਨੂੰ ਉਡੀਕ ਰਹੇ ਹੁੰਦੇ ਹਨ, ਕੀਰਤਨ ਦੀ ਕਦੋਂ ਸਮਾਪਤੀ ਹੋਵੇ ਤੇ ਮ੍ਰਿਤਕ ਸਜਣ ਦੇ ਚੰਗੀ ਤਰ੍ਹਾਂ ਸੋਹਿਲੇ ਗਾਏ ਤੇ ਸੁਣੇ ਜਾਣ। ਇਹ ਪਿਰਤ ਇਕ ਪ੍ਰਕਾਰ ਕੀਰਤਨੀਆਂ ਅਤੇ ਸ੍ਰੋਤਿਆਂ ਵਿੱਚ ਬੇਰੱਸੀ ਦਾ ਕਾਰਨ ਬਣਦੀ ਹੈ ਜਿਹੜੇ ਮਿੱਤਰ ਸੰਬੰਧੀ ਸ਼ੋਕ-ਸਮਾਗਮ ਤੇ ਹਾਜ਼ਰੀ ਭਰ ਰਹੇ ਹੁੰਦੇ ਹਨ, ਓਹ ਮਰ ਚੁੱਕੇ ਸਜਣ ਦੇ ਜੀਵਨ ਤੋਂ ਚੰਗੀ ਤਰ੍ਹਾਂ ਜਾਣੂੰ ਹੁੰਦੇ ਹਨ, ਇਥੋਂ ਤੱਕ ਕਿ ਓਹ ਸਾਰੇ ਖ਼ਾਨਦਾਨ ਨੂੰ ਜਾਣਦੇ ਹੁੰਦੇ ਹਨ।

ਜੇ ਨੀਝ ਲਾ ਕੇ ਵੇਖੀਏ ਤਾਂ ਪ੍ਰਤੱਖ ਤੌਰ ਤੇ ਮ੍ਰਿਤਕ ਪ੍ਰਾਣੀਆਂ ਵਿੱਚ ਬਹੁਗਿਣਤੀ ਬਜ਼ੁਰਗਾਂ ਦੀ ਹੁੰਦੀ ਹੈ। ਉਨ੍ਹਾਂ ਦੀ ਸੇਵਾ ਸੰਭਾਲ ਅਤੇ ਆਗਿਆ ਦਾ ਪਾਲਨ ਕੋਈ ਵਿਰਲਾ ਸ੍ਰਵਣ ਪੁੱਤਰ ਹੀ ਕਰਦਾ ਹੈ। ਪ੍ਰਾਣੀ ਦੇ ਚੜ੍ਹਾਈ ਮਗਰੋਂ ਜੋ ਅਖੰਡ ਪਾਠ ਰਖਾਇਆ ਜਾਂਦਾ ਹੈ, ਭੋਗ ਸਮੇਂ ਵੱਡੇ ਵੱਡੇ ਪੰਡਾਲਾਂ ਨੂੰ ਸ਼ਾਮਿਆਨੇ ਤੇ ਟੈਂਟਾਂ ਨਾਲ ਇਸ ਤਰ੍ਹਾਂ ਸਵਾਰਿਆ ਤੇ ਸ਼ਿੰਗਾਰਿਆ ਜਾਂਦਾ ਹੈ ਜਿਵੇਂ ਉਥੇ ਕਿਸੇ ਬਰਾਤ ਦਾ ਉਤਾਰਾ ਹੋਣਾ ਹੋਵੇ। ਪ੍ਰਸਿਧ ਰਾਗੀ ਜੱਥਾ ਬੁੱਕ ਕਰਵਾ ਕੇ ਕੀਰਤਨ ਕਰਵਾਇਆ ਜਾਂਦਾ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਧਾਰਮਿਕ ਤੇ ਰਾਜਸੀ ਨੇਤਾ ਮ੍ਰਿਤਕ ਦੀ ਉਪਮਾ ਦੇ ਜੋ ਪੁਲ਼ ਬੰਨ੍ਹਦੇ ਹਨ, ਮਨੁੱਖ ਸੁਣ ਸੁਣ ਕੇ ਦੰਗ ਹੋ ਜਾਂਦਾ ਹੈ। ਮ੍ਰਿਤਕ ਦੇ ਜੀਵਨ ਬਾਰੇ ਗੱਲਾਂ ਤਾਂ ਇਕ ਪਾਸੇ ਰਹੀਆਂ ਉਸ ਦੇ ਪੁੱਤਰ ਪੋਤਰਿਆਂ, ਨੂਹਾਂ, ਧੀਆਂ, ਦੀਆਂ ਸਿਫ਼ਤਾਂ ਕਰਨ ਲਗਿਆਂ ਵੀ ਬੁਲਾਰੇ ਇੱਕ ਦੂਜੇ ਤੋਂ ਵੱਧ ਸਫ਼ੈਦ ਝੂਠ ਬੋਲਦੇ ਹਨ। ਓਹ ਇਹ ਵੀ ਜਾਣਦੇ ਹੁੰਦੇ ਹਨ ਕਿ ਇਹਨਾਂ ਨੇ ਆਪਣੇ ਬਜ਼ੁਰਗਾਂ ਦੀ ਕੋਈ ਸੇਵਾ ਸੰਭਾਲ ਨਹੀਂ ਕੀਤੀ, ਪਰ ਮਾਇਆ ਧਾਰੀਆਂ ਨੂੰ ਭਰੇ ਹੋਏ ਪੰਡਾਲ ਵਿਚ ਆਪਣੀ ਵਡਿਆਈ ਬੜੀ ਸੁਖਾਂਦੀ ਹੈ। ਜਿੱਥੇ ਕੀਰਤਨ ਦਾ ਭੋਗ ਪਾਉਣ ਦੀ ਕਾਹਲੀ ਹੁੰਦੀ ਹੈ ਉਥੇ

ਸ਼ਰਧਾਂਜਲੀਆਂ ਦੇ ਤਾਂਤੇ ਨੂੰ ਜੇ ਅੱਧਾ ਘੰਟਾ ਹੋਰ ਲਗ ਜਾਏ ਤਾਂ ਵੀ ਮਹਿਸੂਸ ਨਹੀਂ ਕੀਤਾ ਜਾਂਦਾ, ਬਾਹਰੋਂ ਆਏ ਸਨਬੰਧੀ ਉਸ ਵਕਤ ਕਾਹਲੇ ਪੈ ਰਹੇ ਹੁੰਦੇ ਹਨ ਕਿਉਂਕਿ ਉਨ੍ਹਾਂ ਸਮੇਂ ਸਿਰ ਬੱਸ ਆਦਿ ਫੜਨੀ ਹੁੰਦੀ ਹੈ। ਖੁਸ਼ਾਮਦ ਦੀ ਵੀ ਕੋਈ ਹੱਦ ਹੁੰਦੀ ਹੈ, ਵੇਖੀਦਾ ਹੈ ਕਿ ਪੰਡਾਲ ਵਿੱਚ ਕਈ ਸਜਣ ਇਕ ਦੂਜੇ ਨਾਲ ਕਾਨਾਫੂਸੀ ਕਰਦੇ ਹੋਏ ਘਰ ਵਾਲਿਆਂ ਤੇ ਬੁਲਾਰਿਆਂ ਦਾ ਮਖ਼ੌਲ ਉਡਾ ਰਹੇ ਹੁੰਦੇ ਹਨ, ਸ੍ਰੋਤੇ ਵਿਚਾਰੇ ਇਸ ਤੋਂ ਵੱਧ ਕਰ ਵੀ ਕੀ ਸਕਦੇ ਹਨ?

ਮ੍ਰਿਤਕ ਪ੍ਰਾਣੀ ਦੇ ਨਮਿਤ ਪਾਠ ਕੀਰਤਨ ਤੋਂ ਉਪਰੰਤ ਅਰਦਾਸਿ ਕਰਨੀ ਹੀ ਉਚਿਤ ਹੈ। ਹਾਂ, ਜੇ ਕੋਈ ਚੰਗਾ ਗੁਰਮੁਖ ਜੀਵਨ ਵਾਲਾ ਪਰਉਪਕਾਰੀ, ਪ੍ਰਸਿਧ ਰਾਗੀ, ਗ੍ਰੰਥੀ ਜਾਂ ਆਗੂ ਚੜ੍ਹਾਈ ਕਰ ਗਿਆ ਹੋਵੇ ਤਾਂ ਉਸ ਦੇ ਜੀਵਨ ਦੀ ਜੇ ਕੋਈ ਵਿਸ਼ੇਸ਼ ਘਟਨਾ ਜੋ ਦੂਜਿਆਂ ਲਈ ਪ੍ਰੇਰਨਾ ਸ੍ਰੋਤ ਬਣ ਸਕੇ, ਜਾਣ ਪਛਾਣ ਕਰਾਉਣ ਵਿੱਚ ਕੋਈ ਹਰਜ ਨਹੀਂ। ਵੈਸੇ ਦੀਵਾਨ ਦਾ ਮੁਖ ਪ੍ਰਯੋਜਨ, ਪਾਠ ਕੀਰਤਨ ਤੋਂ ਉਪਰੰਤ ਸੰਗਤੀ ਅਰਦਾਸਿ, ਜਿਸ ਦਾ ਮੁਖ ਮੰਤਵ ਇਹ ਹੁੰਦਾ ਹੈ ਕਿ ਪਰਮੇਸ਼ਰ ਵਿਛੜੀ ਆਤਮਾ ਨੂੰ ਆਪਣੇ ਪਾਵਨ ਚਰਨਾ ਵਿਚ ਨਿਵਾਸ ਬਖ਼ਸ਼ੇ।

ਪਿਤਰਾਂ ਨੂੰ ਪ੍ਰਸੰਨ ਕਰਨ ਵਾਲੀ ਖ਼ਾਮਖ਼ਿਆਲੀ ਦਾ ਬੜਾ ਪ੍ਰਚਾਰ ਹੈ। ਭਾਂਡੇ, ਬਿਸਤਰੇ, ਭੋਜਨ ਲਈ ਚਾਵਲ, ਹੋਰ ਫ਼ਰੂਟ ਆਦਿ ਰਖਣ ਵਾਲਿਆਂ ਤੋਂ ਕੋਈ ਪੁਛੇ ਕਿ ਉਨ੍ਹਾਂ ਕਦੇ ਆਪਣੇ ਪਿਤਰਾਂ ਨੂੰ ਭੋਜਨ ਖਾਂਦਿਆਂ ਵੇਖਿਆ ਹੈ? ਪਤਾ ਨਹੀਂ ਉਹ ਵਿਚਾਰੇ ਕਿਥੇ ਤੇ ਕਿਸ ਜੂਨ ਵਿੱਚ ਵਿਚਰ ਰਹੇ ਹੋਣਗੇ ਅਸੀਂ ਬਿਨਾ ਵੇਖੇ ਹੀ ਉਨ੍ਹਾਂ ਦੇ ਨਮਿਤ ਬੜਾ ਕੁਝ ਕਰਦੇ ਰਹਿੰਦੇ ਹਾਂ? ਇਹ ਸਭ ਕੁਝ ਉਨ੍ਹਾਂ ਦੇ ਨਮਿਤ ਨਹੀਂ ਹੁੰਦਾ ਮਨੁੱਖ ਸੰਸਾਰ ਵਿੱਚ ਆਪਣੀ ਸ਼ੋਭਾ ਖੱਟਣ ਲਈ ਕਰਦਾ ਹੈ ਤਾਂ ਜੋ ਲੋਕ ਕਹਿਣ ਕਿ ਵੇਖੋ ਕਿਤਨਾ ਲਾਇਕ ਬੱਚਾ ਹੈ ਆਪਣੇ ਮਾਤਾ ਪਿਤਾ ਪਿਛੋਂ ਕਿਤਨਾ ਪੁੰਨ ਦਾਨ ਕਰ ਰਿਹਾ ਹੈ, ਇਹੋ ਜਿਹੀ ਔਲਾਦ ਹੋਣੀ ਚਾਹੀਦੀ ਹੈ।

ਦਾਨ ਦੇਣਾ ਚੰਗਾ ਕਰਮ ਹੈ ਪਰ ਸਰਾਧਾਂ ਨਾਲ ਜੋੜ ਕੇ ਦਾਨ ਕਰਨਾ ਕਿਸੇ ਅਰਥ ਨਹੀਂ। ਸਰਾਧਾਂ ਦੇ ਤਿੰਨ ਮੁੱਖ ਭੇਦ ਇਉਂ ਹਨ:-

੧. **ਖਿਆਹੀ** - ਪਿਤਰਾਂ ਦੇ ਮਰਨ ਵਾਲੇ ਮਹੀਨੇ ਅਤੇ ਉਸੇ ਥਿਤ ਵਾਲੇ ਦਿਨ ਜੋ ਸਰਾਧ ਕਰਦੇ ਹਨ, ਉਹ ਸਰਾਧ ਖਿਆਹੀ ਅਖਵਾਉਂਦਾ ਹੈ।

੨- **ਪਾਰਬਣ** - ਅਮਾਵਸ, ਪੂਰਨਮਾਸ਼ੀ ਆਦਿ ਪੁਰਬ ਤੇ ਸਰਾਧ ਕਰਨ ਦਾ ਨਾਉਂ ਪਾਰਬਣ ਹੈ।

੩. **ਮਹਾਲਯ** - ਅਸੂ ਦੇ ਹਨੇਰੇ ਪੱਖ ਵਿੱਚ ਸਰਾਧ ਕਰਨ ਨੂੰ 'ਮਹਾਲਯ' ਦਾ ਨਾਂ ਦਿੱਤਾ ਜਾਂਦਾ ਹੈ।

ਜੀਊਂਦਿਆਂ ਨੂੰ ਛੱਡ ਕੇ ਮੁਰਦਿਆਂ ਦੀ ਪੂਜਾ ਕਰਨਾ ਮਨਮਤਿ ਹੈ। ਪ੍ਰਾਣੀ ਦੇ ਨਾਲ ਓਹੀ ਕੁਝ ਜਾਂਦਾ ਹੈ ਜੋ ਕੁਝ ਓਹ ਆਪਣੇ ਜੀਵਨ ਕਾਲ ਵਿੱਚ ਕਮਾਈ ਕਰ ਜਾਂਦਾ ਹੈ। ਰੋਜ਼ ਆਸਾ ਕੀ ਵਾਰ ਵਿੱਚ ਪੜ੍ਹਦੇ ਹਾਂ :-

ੳ) **ਨਾਨਕ ਅਗੈ ਸੋ ਮਿਲੇ, ਜਿ ਖਟੇ ਘਾਲੇ ਦੇਇ ॥** [ਪੰਨਾ ੪੭੨

ਅ) **ਨਾਨਕ ਏਥੈ ਕਮਾਵੈ ਸੋ ਮਿਲੈ, ਅਗੈ ਪਾਏ ਜਾਇ॥** [ਪੰ. ੫੫੯

ਸਰਾਧਾਂ ਬਾਬਤ ਗੁਰੂ ਸਾਹਿਬ ਦਾ ਇਹ ਸਿਧਾਂਤ ਹੈ :-

**ਆਇਆ ਗਇਆ ਮੁਇਆ ਨਾਉ ॥**
**ਪਿਛੈ ਪਤਲਿ ਸਦਿਹੁ ਕਾਵ॥**
**ਨਾਨਕ ਮਨਮੁਖਿ ਅੰਧੁ ਪਿਆਰੁ ॥**
**ਬਾਝੁ ਗੁਰੂ ਡੁਬਾ ਸੰਸਾਰੁ॥** [ਪੰਨਾ ੧੩੮

ਭਾਈ ਸਾਹਿਬ ਗੁਰਦਾਸ ਜੀ ਨੇ ਇਸ ਵਿਸ਼ੇ ਤੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ:-

**ਤੇਰਹਿ ਪਦ ਕਰ ਜੱਗ ਵਿਚ**
**ਪਿਤਰ ਕਰਮ ਕਰਿ ਭਰਮ ਭੁਲਾਯਾ ॥** [ਵਾ. ੭-੧੩(੩)

ਭਾਵ ਭਰਮ ਵਿੱਚ ਭੁਲੇ ਲੋਕ, ਪਿਤਰਾਂ ਵਾਸਤੇ ਤੇਰਾਂ ਪਟ (ਛਤਰੀ, ਜੋੜਾ, ਵਸਤਰ, ਤਾਪ, ਕਮੰਡਲੁ, ਆਸਨ, ਰਸੋਈ, ਪੰਜ ਭਾਂਡੇ,

ਸੋਟੀ, ਤਸਟਾ, ਕੱਚਾ ਅੰਨ, ਪੱਕਾ ਅੰਨ, ਨਕਦੀ, ਜਨੇਊ) ਦਾਨ ਕਰਦੇ ਹਨ।

ਭਾਈ ਸਾਹਿਬ ਕਾਨ੍ਹ ਸਿੰਘ ਜੀ 'ਗੁਰਮਤ ਮਾਰਤੰਡ' ਵਿੱਚ ਲਿਖਦੇ ਹਨ ਕਿ 'ਗੁਰਬਾਣੀ ਅਤੇ ਇਤਿਹਾਸ ਦੇ ਤੱਤਵ ਤੋਂ ਗਯਾਤ ਭਾਈ ਪ੍ਰਸ਼ਨ ਕੀਤਾ ਕਰਦੇ ਹਨ ਕਿ ਜੇ ਸਿੱਖ ਮਤ ਵਿੱਚ ਸ੍ਰਾਧ ਵਿਧਾਨ ਨਹੀਂ ਤਾਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਿਤਾ ਦਾ ਅਸ਼ਟਮੀ ਨੂੰ ਸ੍ਰਾਧ ਕਰਕੇ ਅਸੂ ਬਦੀ ਦਸਮੀ ਨੂੰ ਕਯੋ ਸਰੀਰ ਛੱਡਿਆ? ਅਤੇ ਗੁਰੂ ਅਮਰਦਾਸ ਜੀ ਸਦ ਵਿੱਚ ਇੱਕ ਕਯੋ ਆਖਿਆ ਹੈ:-

**ਅੰਤੇ ਸਤਿਗੁਰ ਬੋਲਿਆ,**
**ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣ ਜੀਉ ॥**
**ਕੇਸੋ ਗੋਪਾਲ ਪੰਡਿਤ ਸਦਿਅਹੁ,**
**ਹਰਿ ਹਰਿ ਕਥਾ ਪੜਹਿ ਪੁਰਾਣ ਜੀਉ ॥**
**ਹਰਿ ਕਥਾ ਪੜੀਐ ਹਰਿਨਾਮ ਸੁਣੀਐ,**
**ਬੇਬਾਣ ਹਰਿ ਰੰਗ ਗੁਰੁ ਭਾਵਏ ॥**
**ਪਿੰਡ ਪਤਲ ਕ੍ਰਿਆ ਦੀਵਾ ਫੁਲ, ਹਰਿ ਸਰਿ ਪਾਵਏ॥**

**(ਰਾਮਕਲੀ ਸਦੁ)**

ਇਸ ਦਾ ਸਮਾਧਾਨ ਇਹ ਹੈ ਕਿ ਗੁਰੂ ਨਾਨਕ ਦੇਵ ਅਸੂ ਸਦੀ ੧੦ ਨੂੰ ਜੋਤੀ ਜੋਤਿ ਸਮਾਏ ਹਨ, ਜੇਹਾ ਕਿ ਮਹਿਮਾ ਪ੍ਰਕਾਸ਼ ਆਦਿ ਪ੍ਰਾਚੀਨ ਸਾਖੀਆਂ ਵਿੱਚ ਲਿਖਿਆ ਹੈ, ਔਰ ਭਾਈ ਮਨੀ ਸਿੰਘ ਜੀ ਭੀ ਗਯਾਨ ਰਤਨਾਵਲੀ ਵਿੱਚ ਅਸੂ ਸੁਦੀ ੧੦ ਨੂੰ ਲਿਖਦੇ ਹਨ। ਸ੍ਰਾਧ ਮਹਾਤਮ ਪ੍ਰਗਟ ਕਰਨ ਵਾਲੇ ਪ੍ਰਪੰਚੀਆਂ ਨੇ ਕਈ ਸਾਖੀਆਂ ਵਿੱਚ ਸ੍ਰਾਧਾਂ ਦੀ ਦਸਮੀ ਲਿਖ ਦਿੱਤੀ ਹੈ। ਆਪ ਇਤਨਾ ਹੀ ਵਿਚਾਰੋ ਕਿ ਜੇ ਗੁਰੂ ਨਾਨਕ ਦੇਵ ਆਪਣੇ ਪਵਿਤਰ ਸ਼ਬਦਾਂ ਵਿੱਚ ਸ੍ਰਾਧ ਆਦਿਕ ਕਰਮਾਂ ਦਾ ਖੰਡਨ ਕਰਦੇ ਰਹੇ ਹਨ ਅਤੇ ਗਯਾ ਪੁਰ ਪਿੰਡ ਦਾਨ ਆਦਿਕ ਦੇਣ ਤੋਂ ਇਨਕਾਰੀ ਸਨ, ਤਾਂ ਕੀ ਉਹ ਕਦੇ ਸ੍ਰਾਧ ਕਰ ਸਕਦੇ ਸਨ?

ਇਸ ਥਾਂ ਪਾਠਕਾਂ ਨੂੰ ਸ੍ਰਾਧ ਬਾਰੇ ਇੱਕ ਪ੍ਰਸੰਗ ਸੁਣਾਉਣਾ ਯੋਗ ਹੋਵੇਗਾ:-

**ਸਰਬ ਸੋਜ ਕਾਲੁ ਅਨਵਾਈ॥**

**ਰੀਤਿ ਸ੍ਰਾਧ ਕਰਬੇ ਬਨਵਾਈ॥**
**ਪੰਡਿਤ ਇਕ ਬੁਲਾਇ ਤਿਹ ਕਾਲਾ॥**
**ਬੈਠਯੋ ਕਰਨ ਸ਼ਰਾਧ ਵਿਸਾਲਾ॥**
**ਤਬ ਚਲ ਸਹਿਜ ਸੁਭਾਵਿਕ ਆਏ॥**
**ਜੋ ਵੇਦੀ ਕੁਲ ਭਾਨੁ ਸੁਹਾਏ॥**
**ਬਚਨ ਭਨੇ ਤਿਹ ਛਿਨ ਗੁਨ ਦਾਤਾ॥**
**ਪਰਚੇ ਕੌਨ ਕਾਜ ਮਹਿ ਤਾਤਾ॥**
**ਸੁਨ ਕਰ ਕਾਲੂ ਬੈਨ ਉਚਾਰੇ॥**
**ਪਿਤਰਨ ਕਰੇ ਸਰਾਧ ਹਮਾਰੇ॥**
**ਹੇ ਪਿਤ ! ਸਤਯ ਬਚਨ ਤੁਮ ਮਾਨਹੁ॥**
**ਪੁੰਨਵਾਨ ਅਤਿਸੈ ਨਿਜ ਜਾਨਹੁ ॥**
**ਪਿਤਰ ਗਏ ਤੁਮਰੇ ਅਸ ਠੌਰੀ ॥**
**ਭੂਖਹੁ ਪਯਾਸ ਜਹਾਂ ਨਹਿ ਥੋਰੀ ॥**
**ਜਿਨਕੇ ਮਨ ਅਭਿਲਾਖਾ ਨਾਹੀ ॥**
**ਕਰੈ ਸ੍ਰਾਧ ਸੰਤਤਿ ਕਯੋਂ ਤਾਹੀਂ ?**

ਇਸ ਤੋਂ ਆਪ ਦੇਖ ਸਕਦੇ ਹੋ ਕਿ ਜੋ ਸਤਿਗੁਰੂ ਆਪਣੇ ਪਿਤਾ ਨੂੰ ਸ੍ਰਾਧ ਬਾਬਤ ਇਹ ਉਪਦੇਸ਼ ਦਿੰਦੇ ਹਨ, ਕੀ ਉਹ ਆਪ ਪਿਤਾ ਦਾ ਸ੍ਰਾਧ ਕਰਨ ਬੈਠੇ? ਸੋਕ ਦੀ ਗੱਲ ਹੈ ਕਿ ਗੁਰਬਾਣੀ ਅਤੇ ਸਿੱਖ ਇਤਿਹਾਸ ਪੜ੍ਹ ਕੇ ਭੀ ਕਈ ਸਿੱਖ ਭਾਈ ਸ੍ਰਾਧ ਕਰਦੇ ਵੇਖੀਦੇ ਹਨ, ਇਤਨਾ ਹੀ ਨਹੀਂ ਕਿ ਉਹ ਆਪਣੇ ਪਿਤਰਾਂ ਦੇ ਸ੍ਰਾਧ ਕਰਦੇ ਹਨ, ਬਲਕਿ ਸਤਿਗੁਰਾਂ ਦੇ ਸ੍ਰਾਧ ਕਰਾਉਣ ਵਿੱਚ ਭੀ ਫ਼ਖਰ ਸਮਝਦੇ ਹਨ। 'ਸਦੁ' ਬਾਣੀ ਵਿੱਚ ਲਿਖਿਆ ਹੈ:-

**ਸਤਿਗੁਰੂ ਕੀ ਬੇਨਤੀ ਪਾਈ,**
**ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥**
**ਹਰਿ ਧਾਰਿ ਕਿਰਪਾ ਸਤਿਗੁਰੂ ਮਿਲਾਇਆ,**
**ਧਨੁ ਧਨੁ ਕਹੈ ਸਾਬਾਸਿ ਜੀਉ ॥** **[ਪੰਨਾ ੯੨੩**

ਕਯਾ ਹਰਿ ਪ੍ਰਭੁ ਪਾਸ ਅੰਨ੍ਹੇਰਾ ਰਹਿੰਦਾ ਹੈ ਜਿਥੇ ਦੀਵੇ ਦੀ ਲੋੜ ਪਈ? ਅਰ ਕਯਾ ਉਥੇ ਲੰਗਰ ਭੀ ਮਸਤ ਹੈ ਜੋ ਜੌਂ ਦੇ ਆਟੇ ਦੇ ਪਿੰਨਾਂ (ਪਿੰਡ) ਪਰ ਗੁਜ਼ਾਰਾ ਕਰਨ ਦੀ ਜ਼ਰੂਰਤ ਮਲੂਮ ਹੋਈ?

ਜੇ ਕੋਈ ਏਹ ਆਖੇ ਕਿ ਮਹਾਤਮਾ ਲੋਕ ਸੰਸਾਰ ਦੀ ਮਰਯਾਦਾ ਕਾਯਮ ਰੱਖਣ ਵਾਸਤੇ ਕਰਮ ਕਰਦੇ ਹਨ, ਤਾਂ ਇਹ

ਗੱਲ ਭੀ ਇਥੇ ਨਹੀਂ ਬਣਦੀ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਸਿੰਘਾਸਨ ਪੁਰ ਵਿਰਾਜਣ ਵਾਲੇ, ਉਸੀ ਸਤਿਗੁਰੂ ਦੀ ਜੋਤਿ ਗੁਰੂ ਅਮਰਦਾਸ ਜੀ ਗੁਰਸਿੱਖੀ ਦੀ ਮਰਯਾਦਾ ਪ੍ਰਚਲਿਤ ਕਰਨ ਵਾਲੇ ਸਨ, ਨਾ ਕਿ ਬ੍ਰਾਹਮਣੀ ਮਤ ਦੇ ਜਾਲ ਨੂੰ ਆਪਣੇ ਮਤ ਵਿੱਚ ਤਰੱਕੀ ਦੇਣ ਵਾਲੇ ਸਨ?

ਸ਼ੋਕ ਹੈ ਉਨ੍ਹਾਂ ਦੀ ਬੁਧਿ ਪੁਰ, ਜੋ ਗੁਰਬਾਣੀ ਪੜ੍ਹ ਸੁਣ ਕੇ ਭੀ ਸ੍ਰਾਧ ਕਰਨਾ ਆਪਣਾ ਕਰਤਵਯ ਸਮਝਦੇ ਹਨ, ਇਨ੍ਹਾਂ ਬਾਬਤ ਹੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:-

**ਨਾਨਕ ਮਨਮੁਖਿ ਅੰਧੁ ਪਿਆਰੁ॥**
**ਬਾਝੁ ਗੁਰੂ ਡੁਬਾ ਸੰਸਾਰੁ ॥**



# ਮੁਕਤੀ ਦਾ ਸਿਧਾਂਤ

ਆਮ ਲੋਕ ਸੰਸਾਰ ਨੂੰ ਦੁੱਖਾਂ ਦਾ ਘਰ (ਕੰਡਿਆਂ ਦੀ ਵਾੜ) ਦਸਦੇ ਹਨ ਕਿਉਂਕਿ ਉਨ੍ਹਾਂ ਦੇ ਸਾਹਮਣੇ ਵਿਸ਼ੇਸ਼ ਤੌਰ ਤੇ ਮਾਇਆ ਅਤੇ ਪਦਾਰਥਾਂ ਦੀ ਉਪਲਬਧੀ ਦਾ ਵਿਸ਼ਾ ਹੁੰਦਾ ਹੈ। ਸੱਚੇ ਜੀਵਨ ਵਾਲੇ ਸਿਆਣੇ ਪੁਰਸ਼ ਦੁੱਖਾਂ ਦਾ ਮੂਲ ਕਾਰਣ 'ਅਵਿਦਿਆ' ਦਸਦੇ ਹਨ ਅਤੇ ਇਹਨਾਂ ਦੁੱਖਾਂ ਦੀ ਨਵਿਰਤੀ ਦਾ ਨਾਮ 'ਮੁਕਤੀ' ਆਖਦੇ ਹਨ।

ਮੁਕਤੀ ਮਨੁੱਖੀ-ਜੀਵਨ ਦਾ ਪਰਮ ਮਨੋਰਥ ਅਤੇ ਅੰਤਮ ਇੱਛਾ ਹੈ। ਦੁੱਖਾਂ ਸੁੱਖਾਂ ਦੀਆਂ ਕਈ ਕਿਸਮਾਂ ਹਨ ਪਰ ਮੁਕਤੀ ਬਾਰੇ ਹੇਠ ਲਿਖੇ ਦੋ ਵੀਚਾਰ ਪ੍ਰਸਿੱਧ ਹਨ:-

੧- ਅਗਿਆਨਤਾ ਕਾਰਨ ਮਾਨਸਿਕ ਦੁੱਖਾਂ ਅਤੇ ਮੌਤ ਦੇ ਭੈ ਤੋਂ ਮੁਕਤ ਹੋਣਾ।

੨- ਸਰੀਰ ਤਿਆਗਣ, ਭਾਵ ਚੋਲਾ ਬਦਲਣ ਤੋਂ ਬਾਅਦ ਆਤਮਾ ਦਾ ਆਵਾਗਉਣ ਦੇ ਬੰਧਨਾਂ ਤੋਂ ਸੁਤੰਤਰ ਹੋਣਾ।

ਮੁਕਤੀ ਦੀ ਵੀਚਾਰਧਾਰਾ ਨੂੰ ਸਾਰੇ ਧਰਮ ਮੰਨਦੇ ਹਨ ਪਰ ਸਾਧਨ ਤੇ ਹੋਰ ਵੀਚਾਰ ਹਰੇਕ ਮਤ ਦੇ ਆਪੋ ਆਪਣੇ ਹਨ। ਗੁਰਸਿੱਖਾਂ ਲਈ ਦੂਜੇ ਧਰਮਾਂ ਦੇ ਮੁਕਤੀ ਸੰਕਲਪਾਂ ਤੋਂ ਜਾਣੂੰ ਹੋਣਾ ਕੋਈ ਮਾੜੀ ਗੱਲ ਨਹੀਂ ਪਰ ਉਨ੍ਹਾਂ ਨੇ ਅਪਨਾਉਣਾ ਕੇਵਲ ਤੇ ਕੇਵਲ ਗੁਰੂ ਨਾਨਕ ਵੀਚਾਰਧਾਰਾ ਨੂੰ ਹੈ ਜਿਸ ਦਾ ਮੂਲ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿੱਚ ਦਰਜ ਹੈ ।

ਉਪਨਿਸ਼ਦਾਂ ਦੇ ਵਿਚਾਰ ਅਨੁਸਾਰ ਸੰਸਾਰ ਕਈ ਪ੍ਰਕਾਰ ਦੇ ਬੰਧਨਾਂ ਵਿੱਚ ਬੱਧਾ ਹੋਇਆ ਹੈ, ਜਿਸ ਕਰਕੇ ਜਨਮ ਮਰਨ ਦੇ ਚਕਰ ਵਿੱਚ ਭਟਕਦਾ ਰਹਿੰਦਾ ਹੈ, ਅਤੇ ਪਰਮ-ਅਨੰਦ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਹੀ ਮੁਕਤੀ ਪਦ ਦਾ ਅਧਿਕਾਰੀ ਬਣ ਸਕੀਦਾ ਹੈ। ਮੁਕਤੀ ਦੀ ਅਵਸਥਾ ਪ੍ਰਾਪਤੀ ਦਾ ਮਾਰਗ ਗੁਰੂ ਦਾ ਗਿਆਨ ਹੈ। ਗਿਆਨੀ ਪੁਰਸ਼ ਹੀ ਮਨ ਉਤੇ ਕਾਬੂ ਪਾਉਣ ਵਿੱਚ ਸਫਲ ਹੋ ਸਕਦਾ ਹੈ ਵਰਨਾ ਵਿਸ਼ੇ ਵਿਕਾਰ ਮਨੁੱਖ ਨੂੰ ਹੜੱਪ ਕਰ ਜਾਂਦੇ ਹਨ।

ਗੀਤਾ ਵਿੱਚ ਮੁਕਤੀ ਦੇ ਚਾਰ ਸਾਧਨ ਦਸੇ ਹਨ:-

੧. ਭਗਤੀ ੨. ਕਰਮ ੩. ਉਪਾਸ਼ਨਾ ੪. ਗਿਆਨ।

ਗੀਤਾ ਇਹਨਾਂ ਚੌਹਾਂ ਵਿਚੋਂ ਨਿਸ਼ਕਾਮ ਕਰਮਾਂ ਨੂੰ ਸਭ ਤੋਂ ਵੱਧ ਮਹੱਤਤਾ ਦਿੰਦੀ ਹੈ।

ਮਹਾਤਮਾ ਬੁਧ ਨੇ ਮੁਕਤੀ ਲਈ ਬਾਕੀ ਧਰਮਾਂ ਨਾਲੋਂ ਵੱਖਰਾ ਹੀ 'ਨਿਰਬਾਣ ਮਾਰਗ' ਚਲਾਇਆ ਅਤੇ ਆਪਣੇ ਅੱਠ ਸਿਧਾਂਤਾਂ ਨੂੰ ਇਉਂ ਨਿਰੂਪਣ ਕੀਤਾ :-

੧- ਸਮ ਦ੍ਰਿਸ਼ਟੀ। ੨- ਸਮ ਸੰਕਲਪ।
੩- ਸਮ ਬਾਣੀ। ੪- ਸਮ ਕਰਮ।
੫- ਸਮ ਜੀਵਕਾ। ੬- ਸਮ ਪਰਯਤਨ।
੬- ਸਮਰਤੀ । ੮- ਦੇਹ ਸਮ ਸਮਾਧੀ।

ਜਗਿਆਸੂ ਸਤ ਅਵਸਥਾਵਾਂ ਵਿੱਚ ਵਿਚਰ ਕੇ ਅਠਵੀਂ ਅਵਸਥਾ ਸਮ ਸਮਾਧੀ ਨੂੰ ਪ੍ਰਾਪਤ ਕਰਦਾ ਹੈ। ਯੋਗ ਮਾਰਗ ਵਿੱਚ ਅਸ਼ਟਾਂਗ ਮਾਰਗ ਤੇ ਚਲਣ ਦੀ ਸੇਧ ਦਿੱਤੀ ਗਈ ਹੈ ਪਰ ਇਹ ਸਾਰੇ ਹੱਠ ਮਾਰਗ ਦੇ ਲਖਾਇਕ ਹਨ, 'ਪ੍ਰੇਮ' ਦੇ ਪ੍ਰਤੀਕ ਨਹੀਂ ਹਨ।

ਜੇ ਤੱਤ ਵੀਚਾਰੀਏ ਤਾਂ ਜੀਵਾਤਮਾ ਦਾ ਦੁੱਖ ਸੁੱਖ ਦੀ ਅਵਸਥਾ ਤੋਂ ਉਪਰ ਉਠਣਾ ਅਤੇ '*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੈ*' *(ਪੰਨਾ ੯੩੮)* ਵਾਂਗ ਨਿਰਲੇਪ ਵਿਚਰਨਾ ਹੀ 'ਜੀਵਨ-ਮੁਕਤੀ' ਹੈ। ਇਸ ਅਵਸਥਾ ਵਿੱਚ ਹਰ ਤਰ੍ਹਾਂ ਦੇ ਰਾਗ, ਦ੍ਵੈਖ ਤੋਂ ਰਹਿਤ ਹੋਈਦਾ ਹੈ ਅਤੇ ਸਰੀਰ ਛੱਡਣ ਮਗਰੋਂ ਆਤਮ ਵਿਦੇਹ ਮੁਕਤਿ ਹੋ ਜਾਂਦੀ ਹੈ। ਗੁਰਮਤਿ ਵੀਚਾਰਧਾਰਾ ਦੀ ਸ਼੍ਰੋਮਣੀ ਸੇਧ ਇਹ ਹੈ ਕਿ ਜੀਵਾਤਮਾ ਪਰਮਾਤਮਾ ਦੀ ਅੰਸ਼ ਹੈ । ਮਨੁੱਖ ਆਪਣੇ ਕਰਮਾਂ ਦੀ ਪਈ ਕਿਰਤ ਅਨੁਸਾਰ ਹੀ ਆਪਣੇ ਮਾਲਕ ਨਾਲੋਂ ਵਿਛੜਿਆ ਹੈ ਜੀਵ ਦੇ ਦੁਬਾਰਾ ਜਨਮ ਦਾ ਮੂਲ ਕਾਰਨ ਇਸ ਦੀ 'ਹਉਮੈ' ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਸ਼ੇ ਵਿਕਾਰਾਂ ਦੀ ਜਕੜ ਹੀ ਜੀਵਨ ਦੇ ਬਾਰ ਬਾਰ ਜਨਮ ਲੈਣ ਦਾ ਕਾਰਨ ਬਣਦੀ ਹੈ। ਜਿਹਨਾਂ ਸਿੱਖਾਂ ਨੂੰ ਆਪਣੇ ਗੁਰੂ ਤੇ ਪੂਰਨ ਭਰੋਸਾ ਹੈ ਉਹ ਸਹਜੇ ਹੀ ਮਾਇਆ ਜਾਲ ਵਲੋਂ ਤ੍ਰਿਗੁਣੀ ਬ੍ਰਹਮ ਦਾ ਖ਼ਿਆਲ ਹਟਾ ਕੇ ਇਕ ਕਰਤਾ ਪੁਰਖ ਦੇ

ਧਿਆਨ ਧਾਰੀ ਬਣ ਜਾਂਦੇ ਹਨ:-

**ਏਕ ਨਗਰੀ ਪੰਚ ਚੋਰ ਬਸੀਅਲੇ, ਬਰਜਤ ਚੋਰੀ ਧਾਵੈ॥**
**ਤ੍ਰਿਹਦਸ ਮਾਲ ਰਖੈ ਜੋ ਨਾਨਕ, ਮੋਖ ਮੁਕਤਿ ਸੋ ਪਾਵੈ ॥**
**(ਗੂਜਰੀ ਅਟਪਦੀਆਂ ਮਹਲਾ ੧)**

ਭਾਵ ਜੋ ਤਿੰਨ ਗੁਣਾਂ ਅਤੇ ਦਸ ਵਿਸ਼ਿਆਂ (ਇਹਨਾਂ) ਤੇਰ੍ਹਾਂ ਤੋਂ ਆਪਣਾ ਆਤਮਿਕ-ਮਾਲ ਬਚਾ ਕੇ ਰਖੇ, ਉਹ ਜੀਵ ਮੁਕਤੀ ਪਾ ਸਕਦਾ ਹੈ। ਇਹਨਾਂ ਪੰਜ ਵਿਕਾਰਾਂ ਵਲੋਂ ਮਨ ਨੂੰ ਮੋੜਨਾ ਹੀ ਸਦਾਚਾਰਕ ਜੀਵਨ ਵਲ ਵਧਣਾ ਹੈ।

ਕਈ ਵਾਰੀ ਪੜ੍ਹੇ ਲਿਖੇ ਲੋਕ 'ਸਦਾਚਾਰਕ' ਪਦ ਦੀ ਪਰਿਭਾਸ਼ਾ ਸਮਝਣ ਤੋਂ ਥਿੜਕ ਜਾਂਦੇ ਹਨ। ਸਦਾਚਾਰਕ ਗੁਣ ਕੇਵਲ ਸਮਾਜਕ ਜਾਂ ਰਾਜਨੀਤਕ ਗੁਣਾਂ ਦੇ ਪ੍ਰਤੀਨਿਧ ਨਹੀਂ ਹਨ ਅਤੇ ਨਾ ਹੀ ਸਾਈਂ ਦੇ ਸਿਮਰਨ ਤੋਂ ਬਿਨਾ ਸਖਣੇ ਜੀਵਨ ਦੀ ਕੋਈ ਕਦਰ ਹੈ। ਗੁਰਵਾਕ ਹਨ:-

**ਜਲਿ ਜਾਉ ਜੀਵਨੁ ਨਾਮ ਬਿਨਾ ॥**
**ਹਰਿ ਜਪਿ ਜਾਪੁ ਜਪਉ ਜਪਮਾਲੀ,**
**ਗੁਰਮੁਖਿ ਆਵੈ ਸਾਦੁ ਮਨਾ ॥ [ਪੰਨਾ ੧੩੩੨**

ਪ੍ਰਭੂ ਦੇ ਭਗਤਾਂ ਲਈ ਤਾਂ ਪ੍ਰਭੂ ਦੀ ਪ੍ਰੇਮਾ-ਭਗਤੀ ਕਰਨਾ ਹੀ ਮੁਕਤੀ ਹੈ। ਗੁਰਸਿੱਖ ਲਈ ਹੱਠ, ਜਪ, ਤਪ ਆਦਿ ਕਰਮ ਕਰਨ ਦਾ ਕੋਈ ਆਦੇਸ਼ ਨਹੀਂ ਹੈ। ਗੁਰੂ ਦਾ ਸਿੱਖ ਮੁਕਤੀ ਅਤੇ ਬੈਕੁੰਠ ਦਾ ਚਾਹਵਾਨ ਹੀ ਨਹੀਂ ਹੈ। ਗੁਰੂ ਘਰ ਵਿਚੋਂ ਇਹ ਸੋਧ ਮਿਲਦੀ ਹੈ :-

**੧. ਗੁਰ ਕੀ ਸਾਖੀ ਅੰਮ੍ਰਿਤ ਬਾਣੀ,**
**ਪੀਵਤ ਹੀ ਪਰਵਾਣੁ ਭਇਆ ॥**
**ਦਰ ਦਰਸਨ ਕਾ ਪ੍ਰੀਤਮੁ ਹੋਵੈ,**
**ਮੁਕਤਿ ਬੈਕੁੰਠੈ ਕਰੈ ਕਿਆ ॥ [ਪੰਨਾ ੩੬੦**

**੨. ਭੈ ਤੇ ਉਪਜੈ ਭਗਤਿ ਪ੍ਰਭ, ਅੰਤਰਿ ਹੋਇ ਸਾਤਿ॥ [ਪੰਨਾ ੮੧੪**

ਵੇਦਾਂ ਵਿੱਚ ਦਸੀ ਜੁਗਤੀ ਤੇ ਮੁਕਤੀ ਦਾ ਰੂਪ ਗੁਰਮਤਿ ਨਾਲੋਂ ਵੱਖਰੇ ਹੈ। ਵੇਦਾਂਤੀਆਂ ਨਾਲ ਜੇ ਕਿਸੇ ਦਾ ਵਾਹ ਪਿਆ ਹੋਵੇ ਉਹ ਜਾਣਦੇ ਹਨ ਕਿ ਉਹ ਕਿਵੇਂ ਬਾਲ ਦੀ ਖਾਲ ਉਤਾਰਦੇ ਹਨ ਅਤੇ ਕ੍ਰੋਧਵਾਨ ਹੁੰਦੇ ਹਨ। ਜਦੋਂ ਤੱਕ ਹੰਕਾਰ ਦੀ ਭਾਵਨਾ ਦਾ

ਅਭਾਵ ਨਹੀਂ ਹੁੰਦਾ, ਪ੍ਰੇਮ ਵਿੱਚ ਲੀਨਤਾ ਕਿਵੇਂ ਹੋ ਸਕਦੀ ਹੈ? ਸਾਨੂੰ ਗੁਰੂ ਨਾਨਕ ਦੇਵ ਜੀ ਨੇ ਰਾਜ-ਜੋਗ ਮਾਣਨਾ ਸਿਖਾਇਆ ਹੈ, ਮੁਕਤੀ ਲਈ ਜੰਗਲਾਂ ਵਿੱਚ ਜਾਣ ਦਾ ਮਾਰਗ ਨਹੀਂ ਦੱਸਿਆ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਸਾਡੀ ਅਗਵਾਈ ਲਈ ਮੌਜੂਦ ਹਨ:-

**ਬਨ ਸੇ ਸਦਨ ਸਭੈ ਕਰਿ ਸਮਝਹੁ**
**ਮਨ ਹੀ ਮਾਹਿ ਉਦਾਸਾ॥** (ਸ਼ਬਦ ਹਜ਼ਾਰੇ ਪਾ. ੧੦)

ਗੁਰਬਾਣੀ ਵਿੱਚ ਮੁਕਤੀ ਅਤੇ ਜੀਵਨ ਮੁਕਤੀ ਦੀ ਸ਼ਬਦਵਾਲੀ ਦੇ ਅਨੇਕ ਥਾਵਾਂ ਤੇ ਦਰਸ਼ਨ ਹੁੰਦੇ ਹਨ । ਆਸਾ ਰਾਗ ਵਿੱਚ ਹਰ ਰੋਜ਼ ਕੀਰਤਨ ਸੁਣਦੇ ਹਾਂ:-

**ਜੀਵਨ ਮੁਕਤਿ ਸੁ ਆਖੀਐ, ਮਰਿ ਜੀਵੈ ਮਰੀਆ॥ [ਪੰ. ੪੪੯**

ਮੁਕਤੀ ਦਾ ਸਾਧਨ ਪ੍ਰੇਮ ਹੈ। ਪ੍ਰੇਮ ਦਾ ਸਾਧਨ ਸਿਮਰਨ ਹੈ। ਸਿਮਰਨ ਦਾ ਰਸਤਾ ਹੀ ਮਨੁੱਖ ਨੂੰ ਜੀਵਨ-ਮੁਕਤੀ ਵਲ ਲਿਜਾਂਦਾ ਹੈ। 'ਸੁਖਮਨੀ ਸਾਹਿਬ' ਵਿੱਚ ਗੁਰੂ ਅਰਜਨ ਦੇਵ ਜੀ ਨੇ 'ਜੀਵਨ-ਮੁਕਤਿ' ਪੁਰਸ਼ ਦੇ ਲੱਛਣ ਇਉਂ ਦਸੇ ਹਨ:-

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥**
**ਤੈਸਾ ਹਰਖੁ ਤੈਸਾ ਉਸੁ ਸੋਗੁ ॥**
**ਸਦਾ ਅਨੰਦ ਤਹ ਨਹੀ ਬਿਓਗ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥**
**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥**
**ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥**
**ਨਾਨਕ, ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥ [ਪੰਨਾ ੨੭੫**

ਸਰੀਰ ਛੱਡ ਕੇ ਸੱਚ ਵਿੱਚ ਸਮਾਉਣਾ ਹੀ ਅਨੰਦ-ਮਈ ਜੀਵਨ ਮੁਕਤੀ ਹੈ। ਗੁਰਮਤਿ ਵਿੱਚ ਰਵਾਇਤੀ ਮੁਕਤੀ ਲਈ ਕੋਈ ਥਾਂ ਨਹੀਂ ਹੈ:-

**ਰਾਜ ਨ ਚਾਹਉ ਮੁਕਤਿ ਨ ਚਾਹਉ**
**ਮਨਿ ਪ੍ਰੀਤਿ ਚਰਨ ਕਮਲਾਰੇ ॥** [ਪੰਨਾ ੫੩੪

ਗੁਰਬਾਣੀ ਵਿੱਚ ਫੁਰਮਾਨ ਹੈ :-

**ਮੁਕਤਿ ਬੈਕੁੰਠ ਸਾਧ ਕੀ ਸੰਗਤਿ**
**ਜਨ ਪਾਇਓ ਹਰਿ ਕਾ ਧਾਮੁ ॥** [ਪੰਨਾ ੬੮੨

ਸਤਿਗੁਰੂ ਦੇ ਭੇਟੇ ਬਿਨਾ ਮੁਕਤੀ ਦਾ ਪਦਾਰਥ ਪਲੇ ਨਹੀਂ ਪੈਂਦਾ। ਸਤਿਗੁਰੂ ਹੀ ਕੇਵਲ ਇਕ ਅਜਿਹੀ ਵਾਹਿਦ ਹਸਤੀ ਹਨ ਜਿਸ ਤੇ ਪ੍ਰਸੰਨ ਹੋ ਜਾਣ ਉਸ ਨੂੰ 'ਨਦਰੀ ਨਦਰਿ ਨਿਹਾਲ' ਕਰ ਦਿੰਦੇ ਹਨ। ਗ੍ਰਿਹਸਥੀ ਜੀਵਨ ਵਿੱਚ ਨਿਰੰਤਰ ਮਨੁੱਖ ਆਪਣੇ *'ਹੱਥ ਕਾਰ ਵੱਲ ਦਿਲ ਯਾਰ ਵੱਲ'* ਲਾਵੇ ਫਿਰ ਸੁੱਤੇ ਹੀ ਮੁਕਤੀ ਹੋ ਜਾਂਦੀ ਹੈ:-

**ਨਾਨਕ ਸਤਿਗੁਰ ਭੇਟਿਐ, ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ,**
**ਵਿਚੇ ਹੋਵੈ ਮੁਕਤਿ ॥** [ਪੰਨਾ ੫੨੨

ਕਲ ਕਵੀ (ਭੱਟ) ਨੇ ਗੁਰੂ ਜੀ ਦੀ ਪ੍ਰਸੰਨਤਾ ਤੋਂ ਜਗਿਆਸੂ ਨੂੰ ਜੋ ਕੁਝ ਪ੍ਰਾਪਤ ਹੁੰਦਾ ਹੈ ਉਸ ਦਾ ਵਰਣਨ ਇਉਂ ਕੀਤਾ ਹੈ:-

**ਗੁਰੁ ਜਿਨ੍ ਕਉ ਸੁਪ੍ਰਸੰਨੁ, ਨਾਮੁ ਹਰਿ ਰਿਦੈ ਨਿਵਾਸੈ॥**
**ਜਿਨ੍ ਕਉ ਗੁਰੁ ਸੁਪ੍ਰਸੰਨੁ, ਦੁਰਤੁ ਦੂਰੰਤਰਿ ਨਾਸੈ ॥**
**ਗੁਰੁ ਜਿਨ੍ ਕਉ ਸੁਪ੍ਰਸੰਨੁ, ਮਾਨੁ ਅਭਿਮਾਨੁ ਨਿਵਾਰੈ॥**
**ਜਿਨ੍ ਕਉ ਗੁਰੁ ਸੁਪ੍ਰਸੰਨੁ, ਸਬਦਿ ਲਗਿ ਭਵਜਲੁ ਤਾਰੈ॥**
**ਪਰਚਉ ਪ੍ਰਮਾਣੁ ਗੁਰ ਪਾਇਅਉ, ਤਿਨ ਸਕਯਥਉ ਜਨਮ ਜਗ॥**
**ਸ੍ਰੀ ਗੁਰੂ ਸਰਣਿ ਭਜੁ ਕਲ੍ ਕਬਿ,**
**ਭੁਗਤਿ ਮੁਕਤਿ ਸਭ ਗੁਰੂ ਲਗਿ ॥** [ਪੰਨਾ ੧੩੯੮

ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ ਕਿ 'ਭ੍ਰਮ ਮੂਲਕ ਰਸਮਾਂ ਅਤੇ ਅਗਿਆਨ ਕਲਪਿਤ ਬੰਧਨਾਂ ਤੋਂ ਛੁਟਕਾਰੇ ਦਾ ਨਾਉ ਮੁਕਤਿ ਹੈ, ਜਿਸ ਦੀ ਪ੍ਰਾਪਤੀ ਗੁਰੂ ਉਪਦੇਸ਼ਾਂ ਦੇ ਵਿਚਾਰ ਤੋਂ ਸਤਯ ਗਯਾਨ ਦਵਾਰਾ ਹੋਂਦੀ ਹੈ ।'

ਚੂੜਾਮਣਿ ਕਵੀ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਮੁਕਤੀ ਦੇ ਤਿੰਨ ਸਾਧਨ ਦੱਸੇ ਹਨ:-

੧. ਭਾਣਾ ਮੰਨਣਾ। ੨. ਸਤਿਨਾਮ ਅਰਾਧਣਾ ਅਤੇ ੩. ਤਨਹੰਤਾ ਤਿਆਗਣੀ:-

**ਤਾਂ ਤੇ ਭੋ ਗੁਰਮੁਖ ਸੁਨ ਲੀਜੈ॥ ਭਾਣਾ ਮਾਨਨ ਮਨ ਥਿਰ ਕੀਜੈ॥**

**ਸਤਿਨਾਮ ਕੋ ਸਿਮਰਨ ਕਰਨੋ ॥**
**ਤਨ ਹੰਤਾ ਕੋ ਰਿਦੈ ਵਿਸਰਨੋ ॥**
**ਮੁਕਤੀ ਦੇ ਸਾਧਨ ਏ ਤੀਨ ॥**
**ਕਹੈ ਗੁਰੂ ਅਰੁ ਸੰਤ ਪ੍ਰਬੀਨ ॥**

ਭਾਈ ਬਾਲੇ ਵਾਲੀ ਸਾਖੀ ਵਿੱਚ ਵੀ ਮੁਕਤੀ ਦਾ ਪਦ ਪ੍ਰਾਪਤ ਕਰਨ ਲਈ ਇਹ ਸੇਧ ਦਿੱਤੀ ਹੈ :-

"ਬਾਬੇ ਨਾਨਕ ਜੀ ਕਹਿਆ, ਪੀਰ ਜੀ ! ਖ਼ੁਦਾ ਦਾ ਯਾਦ ਕਰਨਾ, ਖ਼ੁਦਾ ਦਾ ਖ਼ੌਫ਼ ਦਿਲ ਅੰਦਰ ਕਰਨਾ, ਇਨ੍ਹਾਂ ਕਰਮਾਂ ਤੋਂ ਮੁਕਤਿ ਪਦਵੀ ਮਿਲੇਗੀ ।"

ਮੁਕਤੀ ਇਕ ਪੂਰੀ ਪੁਸਤਕ ਦਾ ਵਿਸ਼ਾ ਹੈ ਇਸ ਲਈ ਇਥੇ ਸੰਕੇਤ ਮਾਤਰ ਹੀ ਪਾਠਕਾਂ ਨਾਲ ਵੀਚਾਰਾਂ ਦੀ ਸਾਂਝ ਕੀਤੀ ਹੈ, ਵਿਸਥਾਰ ਲਈ ਪੜ੍ਹੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਨ ਨਿਰਣੈ ਸਟੀਕ' ਦੀ ਦਸਵੀਂ ਪੋਥੀ ਪੰਨਾ ੨੩੦। 'ਚਾਰ ਮੁਕਤਿ ਚਾਰੈ ਸਿਧਿ ਮਿਲਿ ਕੈ, ਦੂਲਹ ਪ੍ਰਭ ਕੀ ਸਰਨਿ ਪਰਿਓ॥' ਅਤੇ 'ਗੁਰਿ ਮਿਲਿਐ ਖਸਮੁ ਪਛਾਣੀਐ, ਕਹੁ ਨਾਨਕ ਮੋਖ ਦੁਆਰ' ਦੇ ਆਧਾਰ ਉਤੇ ਵੇਖੋ ਉਪਰੋਕਤ ਪੋਥੀ।

ਤੱਤ ਇਹ ਹੈ ਕਿ ਨਿਰਾ ਕਰਮ ਧਰਮ ਕੀਤਿਆਂ ਮੁਕਤੀ ਨਹੀਂ ਮਿਲਦੀ, ਮੁਕਤੀ ਗੁਰੂ ਦੇ ਸ਼ਬਦ ਦੁਆਰਾ ਪਰਮਾਤਮਾ ਦੀ ਸਿਫ਼ਤ-ਸਲਾਹ ਕੀਤਿਆਂ ਹੀ ਪਲੇ ਪੈਂਦੀ ਹੈ। ਗੁਰਮਤਿ ਵਿੱਚ ਮੁਕਤੀ ਦਾ ਸਿਧਾਂਤ ਹੋਰ ਧਰਮਾਂ ਨਾਲੋਂ ਵਿਲਖਣ ਹੈ ਜਿਸ ਨੂੰ ਸਮਝਣ ਤੇ ਸੰਭਾਲਣ ਦੀ ਲੋੜ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ 'ਮੁਕਤਿ ਜੁਗਤਿ ਨਾਵੈ ਕੀ ਦਾਸੀ' ਦਾ ਨਿਰਣਾ ਕਰ ਕੇ ਕੁਜੇ ਵਿੱਚ ਸਮੁੰਦਰ ਬੰਦ ਕਰਨ ਵਾਲੀ ਗਲ ਕੀਤੀ ਹੈ । ਮੁਕਤੀ ਬਾਰੇ ਜੋ ਪੁਰਾਤਨ ਵੀਚਾਰ ਹੁਣ ਤੱਕ ਲੋਕਾਂ ਦੇ ਮਨਾਂ ਵਿੱਚ ਬੈਠੇ ਹੋਏ ਹਨ ਕਿ ਮਰਨ ਤੋਂ ਬਾਅਦ ਮੁਕਤੀ ਮਿਲਦੀ ਹੈ, ਠੀਕ ਨਹੀਂ ਹਨ। ਭਗਤ ਬੇਣੀ ਜੀ ਫੁਰਮਾਉਂਦੇ ਹਨ:-

**ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ॥**

**[ਪੰਨਾ ੯੩**



# ਸਿੱਖ ਰਹਿਤ ਮਰਯਾਦਾ ਚੋਂ ਮਿਰਤਕ ਸੰਸਕਾਰ

(ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ)

ਸਿੱਖ ਰਹਿਤ ਮਰਯਾਦਾ ਦਾ ਪੁਰਾਤਨ ਖਰੜਾ ਜਿਸ ਨੂੰ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਇਆ ਸੀ ਉਸ ਦੇ ਪੰਨਾ ੧੯ ਅਤੇ ੨੦ ਉਤੇ 'ਮਿਰਤਕ ਸੰਸਕਾਰਾਂ' ਦਾ ਵੇਰਵਾ ਇਉਂ ਅੰਕਿਤ ਹੈ :-

੧- ਪ੍ਰਾਣੀ ਨੂੰ ਮਰਨ ਵੇਲੇ - ਜੇ ਮੰਜੇ ਤੇ ਹੋਵੇ - ਤਾਂ ਮੰਜੇ ਤੋਂ ਹੇਠ ਨਹੀਂ ਉਤਾਰਨਾ, ਦੀਵਾ ਵੱਟੀ, ਗਊ ਮਣਸਾਉਣਾ ਜਾਂ ਹੋਰ ਕੋਈ ਮਨਮਤ ਸੰਸਕਾਰ ਨਹੀਂ ਕਰਨਾ। ਕੇਵਲ ਗੁਰਬਾਣੀ ਦਾ ਪਾਠ ਕਰਨਾ ਜਾਂ ਵਾਹਿਗੁਰੂ ਵਾਹਿਗੁਰੂ ਕਰਨਾ।

੨- ਪ੍ਰਾਣੀ ਦੇ ਦੇਹ ਤਿਆਗਣ ਤੇ ਧਾਹ ਨਹੀਂ ਮਾਰਨੀ, ਪਿਟਣਾ ਜਾਂ ਸਿਆਪਾ ਨਹੀਂ ਕਰਨਾ । ਮਨ ਨੂੰ ਵਾਹਿਗੁਰੂ ਦੀ ਰਜ਼ਾ ਵਿੱਚ ਲਿਆਉਣ ਲਈ ਗੁਰਬਾਣੀ ਦਾ ਪਾਠ ਜਾਂ 'ਵਾਹਿਗੁਰੂ' ਦਾ ਜਾਪ ਕਰੀ ਜਾਣਾ ਚੰਗਾ ਹੈ ।

੩- ਪ੍ਰਾਣੀ ਭਾਵੇਂ ਛੋਟੀ ਉਮਰ ਦਾ ਹੋਵੇ, ਸੋ ਭੀ ਸਸਕਾਰਨਾ ਚਾਹੀਏ, ਜਿਥੇ ਸਸਕਾਰ ਦਾ ਪ੍ਰਬੰਧ ਨਾ ਹੋ ਸਕੇ ਉਥੇ ਜਲ ਪ੍ਰਵਾਹ ਜਾਂ ਹੋਰ ਤਰੀਕਾ ਵਰਤਣ ਤੋਂ ਸ਼ੰਕਾ ਨਹੀਂ ਕਰਨੀ।

੪- ਸਸਕਾਰਨ ਲਈ ਦਿਨ ਜਾਂ ਰਾਤ ਦਾ ਭਰਮ ਨਹੀਂ ਕਰਨਾ ਚਾਹੀਦਾ।

੫- ਮਿਰਤਕ ਸਰੀਰ ਨੂੰ ਇਸ਼ਨਾਨ ਕਰਾ ਕੇ ਸੁਵੱਛ ਬਸਤਰ ਪਾਏ ਜਾਣ ਤੇ ਕਕਾਰ ਜੁਦਾ ਨਾ ਕੀਤੇ ਜਾਣ। ਫਿਰ ਤਖਤੇ ਉਤੇ ਪਾ ਕੇ ਚਲਾਣੇ ਦਾ ਅਰਦਾਸਾ ਸੋਧਿਆ ਜਾਵੇ। ਫਿਰ ਅਰਥੀ ਨੂੰ ਚੁਕ ਕੇ ਸ਼ਮਸ਼ਾਨ ਭੂਮੀ ਵਲ ਲਿਜਾਇਆ ਜਾਵੇ। ਨਾਲ ਵੈਰਾਗਮਈ ਸ਼ਬਦਾਂ ਦਾ ਉਚਾਰਨ ਕੀਤਾ

ਜਾਵੇ। ਸਸਕਾਰ ਦੀ ਥਾਂ ਤੇ ਪਹੁੰਚ ਕੇ ਚਿਖਾ ਰਚੀ ਜਾਵੇ ਅਤੇ ਪ੍ਰਾਣੀ ਨੂੰ ਅਗਨਿ ਭੇਟਾ ਕਰਨ ਲਈ ਅਰਦਾਸਾ ਸੋਧਿਆ ਜਾਵੇ। ਫਿਰ ਸਰੀਰ ਨੂੰ ਅੰਗੀਠੇ ਉਤੇ ਰਖ ਕੇ ਪੁਤਰ ਜਾਂ ਕੋਈ ਹੋਰ ਸਨਬੰਧੀ ਜਾਂ ਹਿਤੂ ਆਦਿ ਅਗਨੀ ਲਾ ਦੇਵੇ। ਸੰਗਤ ਕੁਝ ਵਿੱਥ ਤੇ ਬਹਿ ਕੇ ਕੀਰਤਨ ਕਰੇ ਜਾਂ ਵੈਰਾਗਮਈ ਸ਼ਬਦ ਪੜ੍ਹੇ। ਜਦ ਅੰਗੀਠਾ ਪੂਰੀ ਤਰ੍ਹਾਂ ਬਲ ਉਠੇ, ਤਾਂ ਕਪਾਲਿ ਕਿਰਿਆ ਆਦਿ ਕਰਨਾ ਮਨਮਤ ਹੈ। ਘਰ ਆ ਕੇ ਜਾਂ ਲਾਗੇ ਦੇ ਕਿਸੇ ਗੁਰਦੁਆਰੇ ਵਿਚ ਪ੍ਰਾਣੀ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਿਆ ਜਾਵੇ ਤੇ 'ਅਨੰਦੁ' (ਛੇ ਪਉੜੀਆਂ) ਦਾ ਪਾਠ ਕਰਕੇ ਅਰਦਾਸਾ ਸੋਧ ਕੇ ਕੜ੍ਹਾਹ ਪ੍ਰਸ਼ਾਦ ਵਰਤਾਇਆ ਜਾਵੇ। ਇਸ ਪਾਠ ਦੀ ਸਮਾਪਤੀ ਦਸਵੇਂ ਦਿਨ ਹੋਵੇ। ਜੇ ਦਸਵੇਂ ਦਿਨ ਨਾ ਹੋ ਸਕੇ ਤਾਂ ਹੋਰ ਕੋਈ ਦਿਨ ਸੰਬੰਧੀਆਂ ਦੇ ਸੌਖ ਨੂੰ ਮੁੱਖ ਰਖ ਕੇ ਨੀਯਤ ਕੀਤਾ ਜਾਵੇ। ਇਸ ਪਾਠ ਦੇ ਕਰਨ ਵਿਚ ਘਰ ਵਾਲੇ ਤੇ ਸੰਬੰਧੀ ਰਲ ਕੇ ਹਿੱਸਾ ਲੈਣ। ਜੇ ਹੋ ਸਕੇ ਤਾਂ ਹਰ ਰੋਜ਼ ਰਾਤ ਨੂੰ ਕੀਰਤਨ ਭੀ ਹੋਵੇ। 'ਦੁਸਹਿਰੇ' ਦੇ ਪਿਛੋਂ ਚਲਾਣੇ ਦੀ ਰਸਮ ਕੋਈ ਬਾਕੀ ਨਹੀਂ ਰਹਿੰਦੀ ।

੬- ਮਿਰਤਕ ਪ੍ਰਾਣੀ ਦਾ ਅੰਗੀਠਾ ਠੰਢਾ ਹੋਣਾ ਤੇ ਸਾਰੀ ਦੇਹ ਦੀ ਭਸਮ, ਅਸਥੀਆਂ ਸਮੇਤ, ਉਠਾ ਕੇ ਜਲ ਵਿਚ ਪ੍ਰਵਾਹ ਕਰ ਦਿੱਤੀ ਜਾਵੇ। ਸਸਕਾਰ ਅਸਥਾਨ ਤੇ ਮ੍ਰਿਤਕ ਪ੍ਰਾਣੀ ਦੀ ਯਾਦਗਾਰ ਬਣਾਉਣੀ ਮਨ੍ਹਾ ਹੈ।

੭- ਅੱਠ-ਮਾਰਗ, ਸਿਆਪਾ ਫੂਹੜੀ, ਦੀਵਾ, ਪਿੰਡ, ਕਿਰਿਆ, ਸਰਾਧ, ਬੁਢਾ ਮਰਨਾ ਆਦਿ ਕਰਨਾ ਮਨਮਤਿ ਹੈ। ਅੰਗੀਠੇ ਵਿਚੋਂ ਫੁਲ ਚੁਗ ਕੇ ਗੰਗਾ, ਪਤਾਲਪੁਰੀ, ਕਰਤਾਰਪੁਰ ਸਾਹਿਬ ਆਦਿਕ ਥਾਵਾਂ ਵਿੱਚ ਜਾ ਕੇ ਪਾਣੇ ਮਨਮਤਿ ਹੈ।



# ਸਦੁ ਸੰਕਲਪ

*(ਗੁਰਮਤਿ ਵਿਚਾਰਧਾਰਾ)*

ਮਨੁੱਖ ਆਪਣੇ ਜੀਵਨ ਦਾ ਵੱਡਾ ਹਿੱਸਾ ਆਪਣੇ ਦੁਨਿਆਵੀ ਮਿਤਰਾਂ ਨੂੰ ਖੁਸ਼ ਕਰਨ ਵਿਚ ਬਿਤਾ ਦਿੰਦਾ ਹੈ ਪਰ ਉਨ੍ਹਾਂ ਦੀ ਖੁੱਸ਼ੀ ਫਿਰ ਵੀ ਹ਼ਾਸਲ ਨਹੀਂ ਕਰ ਸਕਦਾ ਕਿਉਂਕਿ ਜੇ ਦੋ ਮਿੱਤਰ ਪ੍ਰਸੰਨ ਹੁੰਦੇ ਹਨ ਤਾਂ ਚਾਰ ਨਾਰਾਜ਼ ਹੋ ਜਾਂਦੇ ਹਨ। ਗਲ ਕੀ, ਮਨੁੱਖ ਦਾ ਇਹ ਚਕਰ ਜੀਵਨ ਭਰ ਮੁੱਕਣ ਵਿਚ ਨਹੀਂ ਆਉਂਦਾ ਅਤੇ ਆਪਣੇ ਅਸਲੀ ਜੀਵਨ ਪੰਧ ਤੋਂ ਪਛੜ ਕੇ ਸਿਵਾਏ ਪਛਤਾਵੇ ਦੇ ਇਸ ਪਾਸ ਕੁਝ ਨਹੀਂ ਰਹਿ ਜਾਂਦਾ। ਮੰਨ ਲਓ, ਜੇ ਹੇਰਾ ਫੇਰੀਆਂ ਅਤੇ ਹੋਰ ਹੁਰਬਿਆਂ ਨਾਲ ਕਿਸੇ ਨੇ ਦੁਨਿਆਵੀ ਦੌਲਤ ਕਮਾ ਲਈ ਤੇ ਲੋਕਾਂ ਦੀ ਵਾਹ ਵਾਹ ਖਟ ਵੀ ਲਈ ਤਾਂ ਉਸ ਨੇ ਜੀਵਨ ਦਾ ਕੀ ਸੰਵਾਰਿਆ?-

**ਧਨੁ ਲੋਕਾ, ਤਨੁ ਭਸਮੈ ਢੇਰੀ ॥** [ਪੰਨਾ ੯੨੨

ਭਾਵ ਮਾਇਕੀ ਪਦਾਰਥ ਲੋਕਾਂ ਦੇ ਖਾਣ ਪੀਣ ਲਈ ਪਿਛੇ ਰਹਿ ਜਾਂਦੇ ਹਨ ਅਤੇ ਸਰੀਰ ਸੁਆਹ ਦੀ ਢੇਰੀ ਹੋ ਜਾਂਦਾ ਹੈ । ਇਹ ਸਾਰੀ ਕੂਰ ਕ੍ਰਿਆ ਅਤੇ ਲੋਕ੍ਪਚਾਰਾ ਹੈ ਜਿਸ ਬਾਰੇ ਗੁਰਦੇਵ ਪਿਤਾ ਜੀ ਦੇ ਪਾਵਨ ਬਚਨ ਹਨ:-

੧. **ਲੋਕ ਪਤੀਣੈ, ਨਾ ਪਤਿ ਹੋਇ ॥**
**ਤਾ ਪਤਿ ਰਹੈ, ਰਾਖੈ ਜਾ ਸੋਇ॥੨॥** [ਪੰਨਾ ੬੬੧

੨. **ਲੋਕ ਪਤੀਆਰੈ ਕਛੂ ਨ ਪਾਈਐ ॥**
**ਸਾਚਿ ਲਗੈ ਤਾ ਹਉਮੈ ਜਾਈਐ ॥** [ਪੰਨਾ ੭੩੬

੩. **ਲੋਕ ਪਚਾਰੈ, ਗਤਿ ਨਹੀ ਹੋਇ ॥** [ਪੰਨਾ ੮੯੦

੪. **ਪਰਵਿਰਤ ਮਾਰਗੁ ਜੇਤਾ ਕਿਛੁ ਹੋਈਐ,**
**ਤੇਤਾ ਲੋਗ ਪਚਾਰਾ ॥**
**ਜਉ ਲਉ ਰਿਦੈ ਨਹੀ ਪਰਗਾਸਾ,**
**ਤਉ ਲਉ ਅੰਧ ਅੰਧਾਰਾ ॥** [ਪੰਨਾ ੧੨੦੫

ਇਸ ਲਈ ਪਿਤਾ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ ਸਾਹਿਬ' ਦੀ ਬਾਣੀ ਵਿੱਚ ਇਹ ਨਿਰਣਾ ਕੀਤਾ ਹੈ ਕਿ ਜੀਵ ਜਾਤ ਕਰਕੇ ਤਾਂ ਮਨੁੱਖ ਹੈ ਪਰ ਇਸ ਦੀ ਕਰਤੂਤ ਪਸ਼ੂਆਂ ਵਾਲੀ ਹੈ ਕਿਉਂਕਿ ਇਹ ਦਿਨ ਰਾਤ ਲੋਕ-ਪਚਾਰੇ ਵਿੱਚ ਰੁੱਝਿਆ ਰਹਿੰਦਾ ਹੈ:

**ਕਰਤੂਤ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** [ਪੰਨਾ ੨੬੭

ਗੁਰਮਤਿ ਅਸੂਲਾਂ ਨੂੰ ਮੁਖ ਰਖ ਕੇ ਸਿੱਖ ਨੇ ਆਪਣੀ ਜੀਵਨ ਉਸਾਰੀ ਕਰਨੀ ਹੈ। ਕੱਚਿਆਂ ਨਾਲੋਂ ਆਪਣੀ ਦੋਸਤੀ ਤੋੜ ਕੇ ਸਚਿਆਰ ਸਿੱਖਾਂ ਨਾਲ ਬੈਠ ਕੇ ਸਾਈਂ ਦੇ ਨਾਮ-ਸਿਮਰਨ ਵਿੱਚ ਆਪਣੀ ਸੁਰਤਿ ਪਿਉਂਦ ਕਰਕੇ ਸੱਦ ਦਾ ਸੰਕਲਪ ਚੇਤੇ ਰੱਖਣਾ ਹੈ। ਆਪਣੇ ਸਤਿਗੁਰੂ ਦੇ ਦਰਸਾਏ ਮਾਰਗ ਨੂੰ ਛੱਡ ਕੇ ਕਰਮ ਕਾਂਡੀਆਂ ਦੇ ਮਾਰਗ ਨੂੰ ਅਪਨਾਉਣਾ ਕਿਥੋਂ ਦੀ ਸਿਆਣਪ ਤੇ ਸਿੱਖੀ ਹੈ? ਮਿਰਤਕ ਸੰਸਕਾਰ ਕਰਨ ਸਮੇਂ ਜੇ ਗੁਰੂ ਆਸ਼ੇ ਅਨੁਸਾਰ ਗੁਰਮਤੀ ਕਰਮ ਕਰਨ ਦੀ ਪ੍ਰੇਰਨਾ ਦਿੱਤੀ ਜਾਏ ਤਾਂ ਉਸ ਪਾਸੋਂ ਉਲਟਾ ਇਹ ਉਤਰ ਮਿਲਦਾ ਹੈ:-

"ਭਾਈ ਸਾਹਿਬ ਜੀ ! ਤੁਹਾਡੀ ਪ੍ਰੇਰਨਾ ਤਾਂ ਗੁਰਮਤਿ ਆਸ਼ੇ ਅਨੁਸਾਰ ਠੀਕ ਹੈ । ਅਸੀਂ ਇਹ ਵੀ ਜਾਣਦੇ ਹਾਂ ਕਿ ਜੋ ਕੁਝ ਅਸੀਂ ਕਰ ਰਹੇ ਹਾਂ ਉਹ ਵੀ ਨਿਰੋਲ ਮਨਮਤਿ ਹੈ ਪਰ ਸਾਡੇ ਵੱਡੇ ਵਡੇਰੇ ਇਹਨਾਂ ਪ੍ਰਚਲਤ ਰੀਤਾਂ ਰਸਮਾਂ ਨੂੰ ਕਰਦੇ ਤੇ ਮੰਨਦੇ ਆ ਰਹੇ ਹਨ, ਜੋ ਉਹਨਾਂ ਨੂੰ ਵਿਰਸੇ ਵਿੱਚ ਮਿਲੀਆਂ ਹੋਈਆਂ ਹਨ। ਓਹੀ ਰਸਮਾਂ ਸਾਡੀ ਸਾਰੀ ਬਰਾਦਰੀ ਕਰਦੀ ਹੈ। ਦਸੋ ! ਅਸੀਂ ਆਪਣੇ ਭਾਈਚਾਰੇ ਨਾਲੋਂ ਕਿਵੇਂ ਨਿਖੜ ਸਕਦੇ ਹਾਂ? ਕਿਵੇਂ ਮੂੰਹ ਮੋੜ ਕੇ ਆਪਣਾ ਰਿਸ਼ਤਾ ਤੋੜ ਸਕਦੇ ਹਾਂ? ਭਾਵੇਂ ਸਾਡਾ ਦਿਲ ਨਹੀਂ ਕਰਦਾ ਤਾਂ ਵੀ ਸਾਨੂੰ ਦੁਨੀਆ ਨਾਲ ਚਲਣਾ ਪੈਂਦਾ ਹੈ; ਮਰਨੇ ਪਰਨੇ ਵਿੱਚ ਸਮਾਜਕ ਸਾਂਝਾਂ ਕਿਵੇਂ ਟੁੱਟ ਸਕਦੀਆਂ ਹਨ?

ਕਾਸ਼ ! ਅਜਿਹੇ ਜਵਾਬ ਦੇਣ ਵਾਲੇ ਜੇ ਮਨ ਵਿੱਚ ਗੁਰੂ ਦੀ ਹੋਂਦ, ਗੁਰੂ ਦਾ ਹੁਕਮ ਅਤੇ ਗੁਰੂ ਦੀ ਸਿੱਖੀ ਸਭ ਤੋਂ ਮੂਹਰੇ ਰਖਣ ਤਾਂ ਜਾਤੀਵਾਦ ਤੇ ਬਰਾਦਰੀਵਾਦ ਆਦਿ ਸਭ ਕੁਝ ਪਿਛੇ ਰਹਿ

ਜਾਣਗੇ। ਕੀ ਅਸੀਂ ਗੁਰੂ ਦੇ ਸਿੱਖ ਅਖਵਾ ਕੇ ਗੁਰੂ ਹੁਕਮਾਂ ਦੇ ਉਲਟ ਕੋਈ ਕੰਮ ਕਰਕੇ ਗੁਰੂ ਦੀਆਂ ਖੁਸ਼ੀਆਂ ਦੇ ਪਾਤਰ ਬਣ ਸਕਦੇ ਹਾਂ? ਕੀ ਆਪਣੀ ਮਨਮਰਜ਼ੀ ਦੇ ਕਰਮ ਕੀਤਿਆਂ ਗੁਰੂ ਤੋਂ ਵੇਮੁੱਖ ਨਹੀਂ ਹੋ ਜਾਈਦਾ? ਜੇ ਬੇਮੁਖਤਾਈ ਹੀ ਸਾਡੇ ਪਲੇ ਪੈਣੀ ਹੈ ਤਾਂ ਅਸਾਂ ਇਸ ਜੀਵਨ ਦਾ ਕਿਹੜਾ ਲਾਹਾ ਖਟਿਆ? ਬੇਮੁਖਤਾਈ ਦਾ ਜੋ ਫਲ ਮਿਲਦਾ ਹੈ ਉਸ ਬਾਰੇ ਗੁਰਬਾਣੀ ਵਿੱਚ ਅੰਕਿਤ ਹੈ:-

**੧. ਸਤਿਗੁਰ ਤੇ ਜੋ ਮੁਹ ਫੇਰਹਿ, ਮਥੇ ਤਿਨ ਕਾਲੇ ॥**
**ਅਨਦਿਨੁ ਦੁਖ ਕਮਾਵਦੇ, ਨਿਤ ਜੋਹੇ ਜਮਜਾਲੇ ॥ [ਪੰਨਾ ੩੦**

**੨. ਸਤਿਗੁਰ ਤੇ ਜੋ ਮੁਹ ਫੇਰੇ, ਤੇ ਵੇਮੁਖ ਬੁਰੇ ਦਿਸੰਨਿ॥**
**ਅਨਦਿਨੁ ਬਧੇ ਮਾਰੀਅਨਿ,**
**ਫਿਰਿ ਵੇਲਾ ਨਾ ਲਹੰਨਿ ॥ [ਪੰਨਾ ੨੩੩**

**੩. ਸਤਿਗੁਰ ਤੇ ਜੋ ਮੁਹੁ ਫੇਰੇ, ਓਇ ਭ੍ਰਮਦੇ ਨ ਟਿਕੰਨਿ॥**
**ਧਰਤਿ ਅਸਮਾਨੁ ਨ ਝਲਈ,**
**ਵਿਚਿ ਵਿਸਟਾ ਪਏ ਪੰਚਨਿ ॥ [ਪੰਨਾ ੩੩੩**

**੪. ਸਤਿਗੁਰ ਤੇ ਜੋ ਮੁਹ ਫਿਰੇ, ਸੇ ਬਧੇ ਦੁਖ ਸਹਾਹਿ॥**
**ਫਿਰਿ ਫਿਰਿ ਮਿਲਣੁ ਨ ਪਾਇਨੀ,**
**ਜੰਮਹਿ ਤੈ ਮਰਿ ਜਾਹਿ ॥ [ਪੰਨਾ ੬੪੫**

**੫. ਜੋ ਸਤਿਗੁਰ ਤੇ ਮੁਹ ਫਿਰੇ, ਤਿਨਾ ਠਉਰ ਨ ਠਾਉ॥**
**ਜਿਉ ਛੁਟੜਿ ਘਰਿ ਘਰਿ ਫਿਰੈ,**
**ਦੁਹਚਾਰਣਿ ਬਦਨਾਉ ॥ [ਪੰਨਾ ੬੪੫**

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਜੋ ਸਿੱਖ ਰਹਿਤ ਮਰਯਾਦਾ ਤਿਆਰ ਕੀਤੀ ਹੈ ਉਸ ਨੂੰ ਛੱਡ ਕੇ ਆਪਣੀ ਬਰਾਦਰੀ ਦੀ ਜਾਂ ਅਨਮਤੀਆਂ ਦੀਆਂ ਰਸਮਾਂ ਰਵਾਜਾਂ ਨੂੰ ਕਿਉਂ ਅਪਨਾਇਆ ਜਾਏ? ਗੁਰਵਾਕ ਹਨ :-

**ਜੇ ਘਰਿ ਹੋਦੈ ਮੰਗਣਿ ਜਾਈਐ,**
**ਫਿਰਿ ਓਲਾਮਾ ਮਿਲੈ ਤਹੀ ॥ [ਪੰਨਾ ੯੫੩**

ਜੇ ਸਭ ਕੁਝ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਆਪਣੇ ਸਿੱਖ ਪੁੱਤਰਾਂ ਨੂੰ ਬਖ਼ਸ਼ਿਆ ਹੋਇਆ ਹੈ ਤਾਂ ਸਿੱਖੀ ਦੇ ਸੌਦਾਗਰੋ !

ਖ਼ਬਰਦਾਰ ਹੋਵੋ, ਆਪਣੇ ਗਿਰੀਵਾਨ ਵਿੱਚ ਝਾਤ ਪਾਓ ਅਤੇ "ਗੁਰੁ ਕਹੈ ਸੁ ਕਾਰ ਕਮਾਇ ਜੀਉ" ਦੇ ਅਨੁਆਈ ਬਣੋ। ਜੋ ਤੁਹਾਡੇ ਨਾਲ ਬੀਤ ਚੁੱਕੀਆਂ ਹਨ ਉਹਨਾਂ ਨੂੰ ਭੁਲ ਜਾਓ। ਹੁਣ ਤੋਂ ਹੀ ਗੁਰੂ ਘਰ ਦੀ ਪਰਵਾਣਿਤ ਮਰਯਾਦਾ ਸੰਭਾਲਣੀ ਆਰੰਭ ਦਿਓ। ਸਤਿਗੁਰੂ ਮਿਹਰ ਕਰਨਗੇ, ਭੁਲਿਆਂ ਬੱਚਿਆਂ ਨੂੰ ਆਪਣੇ ਗਲ ਨਾਲ ਲਾ ਲੈਣਗੇ।

## *ਸਦੁ ਸੰਕਲਪ –*

"ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥" ਅਥਵਾ "ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ" ਗੁਰਮਤਿ ਦਾ ਵੱਡਾ ਸੰਕਲਪ ਹੈ ਜਿਸ ਦੀ ਹਰੇਕ ਪਉੜੀ ਦੇ ਅਰਥ ਭੇਦਾਂ ਮਗਰੋਂ ਸਾਰੰਸ਼ ਅਤੇ ਸਿਧਾਂਤਾਂ ਦੇ ਸਿਰਲੇਖ ਹੇਠ ਵਿਸਥਾਰ ਸਹਿਤ ਵਿਆਖਿਆ ਕੀਤੀ ਗਈ ਹੈ।

ਸਭ ਤੋਂ ਪਹਿਲਾਂ ਕੇਵਲ 'ਸਦੁ ਪਰਮਾਰਥ' ਪੁਸਤਕ ਲਿਖਣ ਦਾ ਫੁਰਨਾ ਸੀ, ਪਰ ਸੁੱਤੇ ਹੀ ਅੰਤਰ ਆਤਮੇ ਪ੍ਰੇਰਨਾ ਹੋਈ ਕਿ ਪਹਿਲਾਂ 'ਮੌਤ ਕੀ ਹੈ?' ਅਤੇ ਇਸ ਨਾਲ ਸੰਬੰਧਤ ਤੱਥਾਂ ਦਾ ਪਾਠਕਾਂ ਨੂੰ ਪ੍ਰੀਚੈ ਕਰਾਇਆ ਜਾਵੇ। ਸੋ ਪਿਤਾ ਗੁਰਦੇਵ ਜੀ ਨੇ ਆਪ ਹੀ ਬਖ਼ਸ਼ਿਸ਼ ਕਰਕੇ ਇਹ ਕਾਰਜ ਨੇਪਰੇ ਚਾੜ੍ਹਿਆ ਹੈ।

ਹਰੇਕ ਗੁਰਸਿੱਖ ਦਾ ਫਰਜ਼ ਹੈ ਕਿ ਉਹ ਮਿਰਤਕ ਸੰਸਕਾਰਾਂ ਬਾਰੇ ਜੋ ਗੁਰਮਤਿ ਮਰਯਾਦਾ ਹੈ, ਉਸ ਉਤੇ ਸਭ ਤੋਂ ਪਹਿਲਾਂ ਆਪ ਪਹਿਰਾ ਦੇਵੇ, ਫਿਰ ਹੋਰਨਾਂ ਨੂੰ ਪ੍ਰੇਰੇ:-

**ਪ੍ਰਥਮੇ ਮਨੁ ਪਰਬੋਧੈ ਆਪਨਾ,**
**ਪਾਛੈ ਅਵਰ ਰੀਝਾਵੈ ॥.....** [ਪੰਨਾ ੩੮੧

ਯਾਦ ਰਖੋ, ਦੁਨੀਆ ਵੱਲ ਪਿੱਠ ਤੇ ਗੁਰੂ ਵਲ ਮੁਖ ਕੀਤਿਆਂ ਹੀ ਸਾਡਾ ਲੋਕ ਪਰਲੋਕ ਸਵਰੇਗਾ ਅਥਵਾ ਸੁਹੇਲਾ ਹੋਵੇਗਾ। ਆਓ, ਦੂਜੇ ਭਾਵ ਦੀ ਢੇਰੀ ਢਾਹ ਕੇ ਇਕ ਵਾਹਿਗੁਰੂ ਜੀ ਨਾਲ ਆਪਣਾ ਚਿਤ ਜੋੜੀਏ :-

**ਦੂਜੀ ਛੋਡਿ ਕੁਵਾਟੜੀ, ਇਕਸ ਸਉ ਚਿਤੁ ਲਾਇ॥**

**ਦੂਜੈ ਭਾਵੀ ਨਾਨਕਾ, ਵਹਿਣ ਲੁੜੰਦੜੀ ਜਾਇ॥**

**[ਪੰਨਾ ੧੪੨੫**

ਭਾਈ ਸਾਹਿਬ ਗੁਰਦਾਸ ਜੀ ਨੇ ਕਬਤਿ ਨੰਬਰ ੪੦੮ ਰਾਹੀਂ ਜਨਮ-ਮਰਨ ਦੇ ਦੁੱਖਾਂ ਤੋਂ ਬਚਣ ਲਈ ਗੁਰੂ ਉਪਦੇਸ਼ ਨੂੰ ਹਿਰਦੇ ਵਿੱਚ ਧਾਰਨ ਦਾ ਜੋ ਸਿਧਾਂਤ ਪ੍ਰਗਟਾਇਆ ਹੈ, ਉਹ ਗੁਰਮਤਿ ਵੀਚਾਰਾਂ ਦਾ ਧੁਰਾ ਹੈ।

ਸਦੁ ਦਾ ਸੰਕਲਪ ਕੇਵਲ ਬਰਾਦਰੀ ਬਾਹਰਮੁਖੀ ਇਕੱਠ ਕਰਨਾ ਨਹੀਂ ਅਤੇ ਨਾ ਹੀ ਦਰਵਾਜ਼ੇ ਦੇ ਕੋਲ ਹੱਥ ਜੋੜ ਕੇ ਖੜੇ ਹੋਣਾ ਅਤੇ ਹਰੇਕ ਆਏ ਗਏ ਨੂੰ ਸਿਰ ਝੁਕਾਈ ਜਾਣਾ ਹੈ। ਵੈਸੇ ਮਨੁੱਖ ਦੇ ਜੀਵਨ ਦਾ ਹਰੇਕ ਪਲ ਦਿਨ ਹੀ ਸੱਦ ਨਾਲ ਜੁੜਿਆ ਹੋਇਆ ਹੈ। ਜੀਵਨ ਦਾ ਹਰ ਦਿਨ ਹੀ ਮਨੁੱਖ ਨੂੰ ਮੌਤ ਦਾ ਸੁਨੇਹਾ ਦਿੰਦਾ ਹੈ ਪਰ ਇਸ ਦਾ ਲਾਭ ਤਾਂ ਹੈ ਜੇ ਜੀਵ ਗੁਰੂ ਦੇ ਬਚਨਾਂ ਵਲ ਧਿਆਨ ਦੇਵੇ। ਇਕ ਹਿੰਦੀ ਕਵੀ ਨੇ ਖੂਬ ਕਿਹਾ ਹੈ:-

**ਜਬ ਤੁਮ ਜਨਮੇ ਜਗਤ ਮੈਂ, ਜਗ ਹੰਸਾ ਤੁਮ ਰੋਏ ।**
**ਐਸੀ ਕਰਨੀ ਕਰ ਚਲੋ, ਤੁਮ ਹੰਸੋ ਜਗ ਰੋਇ ।**

ਭਾਵ ਜਦੋਂ ਮਨੁੱਖ ਨੇ ਇਸ ਜਗਤ ਭੂਮੀ ਵਿੱਚ ਪ੍ਰਵੇਸ਼ ਕੀਤਾ ਤਾਂ ਇਹ ਪ੍ਰਭੂ ਦੇ ਸਿਮਰਨ ਨਾਲੋਂ ਵਿਛੁੜ ਕੇ ਰੋਂਦਾ ਸੀ ਪਰ ਅਜ ਉਸ ਦੇ ਉਲਟ ਮਨੁੱਖ ਇਸ ਜਗਤ ਵਿੱਚ ਪਰਉਪਕਾਰ ਤੇ ਨਾਮ-ਪ੍ਰਚਾਰ ਕਰਕੇ ਜਾ ਰਿਹਾ ਹੈ, ਇਹ ਸੁਰਖ਼ਰੂ ਹੋ ਕੇ ਰੱਬੀ ਦਰਗਾਹ ਵਿੱਚ ਹਸਦਾ ਹਸਦਾ ਜਾ ਰਿਹਾ ਹੈਂ ਪਰ ਸੰਸਾਰ ਵਿਰਲਾਪ ਕਰ ਰਿਹਾ ਹੈ ਕਿਉਂਕਿ ਅਜਿਹੇ ਪਰਮਹੰਸ ਦੇ ਜਾਣ ਨਾਲ ਸਮਾਜ ਨੂੰ ਜੋ ਘਾਟਾ ਪਿਆ ਹੈ, ਓਹ ਪੂਰਾ ਹੋਣ ਵਾਲਾ ਨਹੀਂ।

ਮੌਤ ਦੀ ਮੰਜ਼ਿਲ ਨੂੰ ਪਾਰ ਕਰਨਾ ਜੀਵਨ ਦੀ ਵੱਡੀ ਕਮਾਈ ਹੈ। ਜੇ ਜੀਵਨ ਦੇ ਅਧਕੜੇ ਵਿੱਚ ਜਾਂ ਜਿਵੇਂ ਕਿਸੇ .ਬੱਚੇ ਦੇ ਪ੍ਰੀਖਿਆ ਵਿੱਚ ਸ਼ਾਮਲ ਨਾ ਹੋਣ ਕਾਰਨ, ਓਹ ਅਗਲੀ ਜਮਾਤ ਲਈ ਸਫਲ ਨਹੀਂ ਗਰਦਾਨਿਆ ਜਾਂਦਾ, ਤਿਵੇਂ ਸ਼ਰਧਾਂਜਲੀਆਂ ਭੇਟ ਕਰਦੇ ਕਰਦੇ ਹੀ ਜੇ ਪਹਿਲਾਂ ਹੀ ਰੱਬੀ-ਸੱਦਾ ਆ ਜਾਏ ਤਾਂ

ਸਾਰੀਆਂ ਸੋਚਾਂ ਤੇ ਸ਼ਰਧਾਂਜਲੀਆਂ ਇਥੇ ਹੀ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ। ਸੋ, ਦੋਇ ਹਥ ਜੋੜ ਕੇ ਇਕ ਵਿਸ਼ੇਸ਼ ਬੇਨਤੀ ਹੈ ਕਿ ਅਰਦਾਸਿ ਉਪਰੰਤ ਗੁਰਦੁਆਰਾ ਹਾਲ ਵਿੱਚ ਸੂਟਾਂ, ਪਗੜੀਆਂ ਤੇ ਮਾਇਆ ਦਾ ਮੀਨਾ ਬਾਜ਼ਾਰ ਲਾਉਣ ਤੋਂ ਆਪਣਾ ਖਹਿੜਾ ਛੁੜਾਓ। ਜੇ ਆਪਣਾ ਭਲਾ ਲੋੜਦੇ ਹੋ ਤਾਂ ਗੁਰਬਾਣੀ ਦਾ ਸੰਦੇਸ਼ ਹਿਰਦੇ ਵਿੱਚ ਵਸਾਓ ਅਤੇ ਗੁਰੂ ਅਗੇ ਨਿਮਾਣੇ ਹੋ ਕੇ ਢਹਿ ਪਵੋ:-

**ਜੇ ਕੋ ਭਲਾ ਲੋੜੈ ਭਲ ਆਪਨਾ,**
**ਗੁਰ ਆਗੈ ਢਹਿ ਢਹਿ ਪਾਵੈਗੋ ॥**
**ਨਾਨਕ, ਦਇਆ ਦਇਆ ਕਰਿ ਠਾਕੁਰ ,**
**ਮੈ ਸਤਿਗੁਰ ਭਸਮ ਲਗਾਵੈਗੋ ॥ [ਪੰਨਾ ੧੩੧੦**



# ਸਦੁ ਪਰਮਾਰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿਤਨੀਆਂ ਬਾਣੀਆਂ ਵਿਦਮਾਨ ਹਨ ਸਭ ਅਧਿਆਤਮਿਕਵਾਦ ਨਾਲ ਜੁੜੀਆਂ ਹੋਈਆਂ ਹਨ ਪਰ ਕੁਝ ਬਾਣੀਆਂ ਅਜੇਹੀਆਂ ਹਨ ਜੋ ਸਮਾਜਿਕ ਸੰਦਰਭ ਵਿੱਚ ਵੀ ਸਾਨੂੰ ਨਿਰਮਲ ਅਗਵਾਈ ਬਖ਼ਸ਼ਦੀਆਂ ਹਨ। ਅਜੇਹੀਆਂ ਬਾਣੀਆਂ ਵਿੱਚੋਂ 'ਸਦ' ਬਾਣੀ ਸਿੱਖ ਸਮਾਜ ਦਾ ਅਨਿਖੜਵਾਂ ਅੰਗ ਹੈ। ਇਹ ਬਾਣੀ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਨਾਲ ਸੰਬੰਧਤ ਹੈ। ਇਸ ਦੇ ਰਚਿਤਾ ਬਾਬਾ ਸੁੰਦਰ ਜੀ ਹਨ। ਰਿਸ਼ਤੇ ਵਿੱਚੋਂ ਆਪ ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ, ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਸਪੁੱਤਰ ਸਨ।

ਇਸ ਬਾਣੀ ਵਿੱਚ ਦਿੱਤੇ ਅਦੁੱਤੀ ਉਪਦੇਸ਼ਾਂ ਦਾ ਆਪਣਾ ਨਵੇਕਲਾ ਅਸਥਾਨ ਹੈ ਕਿਉਂਕਿ ਸਿਵਾਏ ਸ੍ਰੀ ਗੁਰੂ ਅਮਰਦਾਸ ਜੀ ਤੋਂ ਹੋਰ ਕਿਸੇ ਗੁਰ-ਵਿਅਕਤੀ ਨੇ ਸਮੂਹ ਸਿੱਖਾਂ, ਸੇਵਕਾਂ, ਪੁਤਰਾਂ ਅਤੇ ਪਰਵਾਰ ਦੇ ਹੋਰ ਸਨਬੰਧੀਆਂ ਨੂੰ ਪ੍ਰਾਣ ਤਿਆਗਣ ਤੋਂ ਪਹਿਲਾਂ ਆਪਣੇ ਪਾਸ ਬੁਲਾ ਕੇ ਅਜਿਹਾ ਉਪਦੇਸ਼ ਤੇ ਆਦੇਸ਼ ਨਹੀਂ ਦਿੱਤਾ। ਉਸ ਸਮੇਂ ਬਾਬਾ ਮੋਹਰੀ ਜੀ ਦਾ ਸਨਮੁਖ ਹੋਣਾ ਅਤੇ ਸੁੰਦਰ ਜੀ ਨੇ 'ਗੁਰ ਅਮਰਦਾਸੁ ਨਿਜ ਜਗਤ ਪਿਤ' ਜੀ ਦਾ ਅੰਤਮ ਸੰਦੇਸ਼ ਕਲਮਬੰਦ ਕਰਨਾ ਸਿੱਖ ਸੰਗਤਾਂ ਲਈ ਇਕ ਇਤਿਹਾਸਕ ਨਵੀਅਤ ਦੀ ਵਸੀਅਤ ਹੈ।

ਸਿੱਖ ਸੰਗਤਾਂ ਇਸ ਸਚਾਈ ਤੋਂ ਭਲੀ ਭਾਂਤ ਜਾਣੂੰ ਹਨ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਛੱਡ ਕੇ ਆਪਣੇ ਪਰਮ ਸੇਵਕ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨੂੰ ਗੁਰਗੱਦੀ ਬਖ਼ਸ਼ੀ, ਓਦੋਂ ਵੀ ਬੇਦੀਆਂ ਨੇ ਰੌਲਾ ਗੌਲਾ ਪਾਇਆ। ਜਦੋਂ ਗੁਰੂ ਅੰਗਦ ਦੇਵ ਜੀ ਨੇ ਆਪਣੇ ਪੁੱਤਰਾਂ ਦਾਤੂ ਤੇ ਦਾਸੂ ਜੀ ਨੂੰ ਗੁਰਗੱਦੀ ਦੇ ਯੋਗ ਨਾ ਸਮਝਿਆ ਤਾਂ ਸ੍ਰੀ ਗੁਰੂ

ਅਮਰਦਾਸ ਜੀ ਨੂੰ ਇਹ ਇਲਾਹੀ ਦਾਤਿ ਬਖਸ਼ੀ। ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰਾਂ ਨੂੰ ਗੁਰਗਦੀ ਦੇ ਯੋਗ ਨਾ ਸਮਝਦੇ ਹੋਏ ਗੁਰੂ ਰਾਮਦਾਸ ਜੀ ਜੋ ਹਰ ਪ੍ਰੀਖਿਆ ਚੋਂ ਸਫਲ ਰਹੇ, ਗੁਰ-ਗਦੀ ਨਾਲ ਨਿਵਾਜਿਆ। ਇਸ ਤਰ੍ਹਾਂ ਆਪ ਦੇ ਪੁੱਤਰ ਬਾਬਾ ਮੋਹਰੀ ਜੀ ਵਿਟਰ ਪਏ, ਬੜਾ ਝਗੜਾ ਕੀਤਾ। ਪਰ ਸ੍ਰੀ ਗੁਰੂ ਅਮਰਦਾਸ ਜੀ ਜੋ ਸਹਿਨਸ਼ੀਲਤਾ ਦੇ ਪੁੰਜ ਸਨ, ਨੇ ਮੋਹਰੀ ਜੀ ਨੂੰ ਸਮਝਾਇਆ 'ਜਿਸ ਕੀ ਵਸਤ ਤਿਸੈ ਘਰਿ ਆਵੈ'। ਇਹ ਆਖ ਕੇ ਬਾਬਾ ਮੋਹਰੀ ਜੀ ਨੂੰ ਗੁਰੂ ਰਾਮਦਾਸ ਜੀ ਦੇ ਸਨਮੁਖ ਕੀਤਾ ਅਤੇ ਪੈਰੀਂ ਪਾ ਦਿੱਤਾ ਜਿਸ ਦਾ ਸੰਕੇਤ 'ਸਦ' ਬਾਣੀ ਚੋਂ ਇਉਂ ਮਿਲਦਾ ਹੈ:-

**ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ॥**

ਇਤਿਹਾਸ ਇਸ ਗਲ ਦੀ ਪੁਸ਼ਟੀ ਕਰਦਾ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਬਾਬਾ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਇਕਤਰ ਕਰਨ ਲਈ ਸ੍ਰੀ ਗੋਇੰਦਵਾਲ ਸਾਹਿਬ ਗਏ ਓਦੋਂ ਆਪ ਜੀ ਨੂੰ 'ਸਦੂ' ਬਾਣੀ ਪ੍ਰਾਪਤ ਹੋਈ ਜੋ ਇਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰੰਨਾ ੯੨੪ ਉਤੇ ਸੁਸ਼ੋਭਤ ਹੈ ।

ਸੰਪ੍ਰਦਾਈ ਸਟੀਕ ਦੇ ਲੇਖਕ ਸੰਤ ਕਿਰਪਾਲ ਸਿੰਘ ਜੀ ਨੇ 'ਸਦੂ' ਬਾਣੀ ਦੇ ਕਰਤਾ ਬਾਰੇ ਹੇਠ ਲਿਖੇ ਵੀਚਾਰ ਅੰਕਿਤ ਕਰਕੇ ਬੇ-ਲੋੜੀ ਬਹਿਸ ਦਾ ਵਿਸ਼ਾ ਬਣਾ ਦਿੱਤਾ ਹੈ:-

"ਸ੍ਰੀ ਗੁਰੂ ਅਰਜਨ ਦੇਵ ਜੀ ਜਦ ਗੋਇੰਦਵਾਲ ੧੬੫੯ ਵਿੱਚ ਪੋਥੀਆਂ ਲੈਣ ਗਏ ਸਨ ਉਸ ਮੌਕੇ ਹਜ਼ੂਰ ਨੇ ਭਾਈ ਸੁੰਦਰ ਪਾਸੋਂ ਸੁਣ ਕੇ ਸਦ ਦੀ ਰਚਨਾ ਆਪਣੇ ਮੁਖ ਤੋਂ ਉਚਾਰੀ ਹੈ ।"

ਉਪ੍ਰੋਕਤ ਮਨੋਕਲਪਿਤ ਵੀਚਾਰ ਗੁਰਮਤਿ ਕਸਵਟੀ ਤੇ ਪੂਰੇ ਨਹੀਂ ਉਤਰਦੇ ਕਿਉਂਕਿ 'ਕਹੈ ਸੁੰਦਰ ਸੁਣਹੁ ਸੰਤਹੁ, ਸਭੁ ਜਗਤੁ ਪੈਰੀ ਪਾਇ ਜੀਉ' ਵਾਲੀ ਪੰਕਤੀ ਵਿੱਚ 'ਸੁੰਦਰੁ' ਨਾਂ ਦੀ ਕਾਵਿ ਛਾਪ ਆਪਣੇ ਆਪ ਵਿੱਚ ਹੀ ਇਕ ਸਪਸ਼ਟੀਕਰਨ ਹੈ । ਸੋ, ਗੁਰੂ

ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ 'ਸਦੁ' ਬਾਣੀ ਉਚਾਰਨ ਦਾ ਪ੍ਰਸ਼ਨ ਹੀ ਨਹੀਂ ਉਠਦਾ। ਜੇ ਸੁੰਦਰ ਪਾਸੋਂ ਸੁਣ ਕੇ ਆਪ ਜੀ ਨੇ ਆਪਣੀ ਰਸਨਾ ਤੋਂ ਇਹ ਬਾਣੀ ਉਚਾਰੀ ਹੁੰਦੀ ਤਾਂ 'ਕਹੈ ਸੁੰਦਰੁ' ਦੀ ਥਾਂ 'ਕਹੈ ਨਾਨਕ' ਅੰਕਿਤ ਹੋਣਾ ਸੀ ।

'ਸਦੁ' ਪੰਜਾਬੀ ਦਾ ਪ੍ਰਚਲਤ ਸ਼ਬਦ ਹੈ ਜਿਸ ਦੇ ਹੋਰ ਰੂਪ ਵੀ ਗੁਰਬਾਣੀ ਵਿੱਚ ਵਿਦਮਾਨ ਹਨ :-

**੧. ਤੇਰਾ ਸਦੜਾ ਸੁਣੀਜੈ ਭਾਈ,**
**ਜੇ ਕੋ ਬਹੈ ਅਲਾਇ ॥ [ਪੰਨਾ ੭੩੦**

**੨. ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥ [ਪੰਨਾ ੧੨**

**੩. ਸਦੜੇ ਆਏ ਤਿਨਾ ਜਾਨੀਆ**
**ਹੁਕਮਿ ਸਚੇ ਕਰਤਾਰੋ॥ [ਪੰਨਾ ੫੮੦**

**੪. ਜਾਂ ਸਦੇ ਤਾਂ ਢਿਲ ਨ ਪਾਇ [ਪੰਨਾ ੧੩੨੭**

ਸੋ, 'ਸਦੁ' ਤੋਂ ਹੀ ਸਦੜਾ, ਸਦੜੇ ਤੇ ਸਦੇ ਸ਼ਬਦ ਆਦਿ ਰੂਪਮਾਨ ਹੋਏ ਹਨ। 'ਸਦੁ' ਤੋਂ ਭਾਵ ਹੈ 'ਅਕਾਲ ਪੁਰਖ ਜੀ ਵਲੋਂ ਆਇਆ ਮੌਤ ਰੂਪੀ ਸੱਦਾ, ਸੰਦੇਸ਼, ਬੁਲਾਵਾ ਆਦਿ'। ਉਂਝ 'ਸਦੁ' ਦੇ ਅਰਥ 'ਸਦਾ ਹੀ' ਤੇ ਸੈਂਕੜੇ ਵੀ ਹਨ।

'ਸਦੁ' ਬਾਣੀ ਗੁਰਮਤਿ ਸੰਸਕਾਰਾਂ ਨੂੰ ਅਪਨਾਉਣ ਲਈ ਚਾਨਣ ਮੁਨਾਰੇ ਦਾ ਕੰਮ ਦੇਂਦੀ ਹੈ। ਕਿਉਂਕਿ ਇਸ ਵਿੱਚ ਦਿੱਤੀ ਨਸੀਹਤ ਸਾਰੇ ਸਿੱਖ ਸਮਾਜ ਲਈ ਵਸੀਅਤ ਦੀ ਹੈਸੀਅਤ ਰਖਦੀ ਹੈ।

ਵਰਤਮਾਨ ਸਮੇਂ, ਜਦੋਂ ਮਿਰਤਕ ਸੰਸਕਾਰਾਂ ਵਲ ਧਿਆਨ ਜਾਂਦਾ ਹੈ ਤਾਂ ਸਿੱਖਾਂ ਉਤੇ ਬ੍ਰਾਹਮਣਵਾਦੀ ਸਮਾਜ ਦਾ ਪ੍ਰਭਾਵ ਪ੍ਰਤਖ ਦਿਖਾਈ ਦਿੰਦਾ ਹੈ। ਇਉਂ ਜਾਪਦਾ ਹੈ ਕਿ ਧਾਰਮਿਕ ਆਗੂਆਂ ਨੇ 'ਸਦੁ' ਬਾਣੀ ਦੀਆਂ ਕਦਰਾਂ ਕੀਮਤਾਂ ਨੂੰ ਨਾ ਚੰਗੀ ਤਰ੍ਹਾਂ ਆਪ ਵੀਚਾਰਿਆ ਹੈ ਅਤੇ ਨਾ ਹੀ ਸਿੱਖ-ਸੰਗਤਾਂ ਵਿੱਚ ਪਰਚਾਰਿਆ ਹੈ।

ਪ੍ਰਾਣੀ ਦੇ ਕਾਲ ਵਸ ਹੋਣ ਮਗਰੋਂ ਕੇਵਲ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੇ ਆਖੰਡ ਪਾਠ ਜਾਂ ਸਹਜ ਪਾਠ ਦੇ ਭੋਗ ਉਪਰੰਤ ਕੇਵਲ 'ਸਦੁ' ਬਾਣੀ ਪੜ੍ਹ ਲੈਣ ਵਾਲੀ ਰੁਚੀ ਸਾਡਾ ਜੀਵਨ ਨਹੀਂ ਸਵਾਰ ਸਕਦੀ ਜਦੋਂ ਤੱਕ ਕਿ ਇਸ ਵਿੱਚ ਦਿੱਤੇ ਪਾਵਨ ਉਪਦੇਸ਼ਾਂ ਤੇ ਅਮਲ ਕਰਨ ਲਈ ਘਰ ਘਰ ਵਿੱਚ ਹੋਕਾ ਨਹੀਂ ਦਿੱਤਾ ਜਾਂਦਾ।

ਜਿਥੇ ਗੁਰਬਾਣੀ ਦਾ ਸਹਜਪਾਠ ਅਤੇ ਨਿਰਬਾਣ ਕੀਰਤਨ ਕਰਨਾ ਕਰਾਉਣਾ ਜ਼ਰੂਰੀ ਹੈ, ਓਥੇ ਗੁਰਬਾਣੀ-ਵੀਚਾਰ ਨੂੰ ਅਪਨਾਉਣਾ ਇਸ ਨਾਲੋਂ ਵੀ ਵਧ ਜ਼ਰੂਰੀ ਹੈ। ਜਿਨ੍ਹਾਂ ਨੂੰ ਬਾਣੀ ਦੀ ਸੋਝੀ ਨਹੀਂ ਉਨ੍ਹਾਂ ਨੂੰ ਸਿੱਖ ਰਹੁਰੀਤੀਆਂ ਉਤੇ ਪਹਿਰਾ ਨਾ ਦੇਣ ਤੋਂ ਅਵੇਸਲੇ ਹੋਣ ਦਾ ਸੌਖਾ ਬਹਾਨਾ ਮਿਲ ਜਾਂਦਾ ਹੈ । ਜਿਨ੍ਹਾਂ ਨੂੰ ਸੋਝੀ ਹੈ, ਉਹ ਭਾਈਚਾਰੇ ਦੇ ਭੈ ਅਤੇ ਪਿਤਾ-ਪੁਰਖੀ ਰੀਤਾਂ ਦੇ ਬੰਧਨਾਂ ਵਿੱਚ ਇਤਨੇ ਜਕੜੇ ਪਏ ਹਨ ਕਿ ਉਹ ਆਪਣੇ ਆਪ ਇਹਨਾਂ ਤੋਂ ਮੁਕਤ ਨਹੀਂ ਹੋ ਸਕਦੇ।

ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ :-

**ਗੁਰ ਤੇ ਮੁਹੁ ਫੇਰੇ ਜੇ ਕੋਈ,**
**ਗੁਰ ਕਾ ਕਹਿਆ ਨ ਚਿਤਿ ਧਰੈ ॥**
**ਕਰਿ ਆਚਾਰ ਬਹੁ ਸੰਪਉ ਸੰਚੈ,**
**ਜੋ ਕਿਛੁ ਕਰੈ ਸੁ ਨਰਕਿ ਪਰੈ ॥** [ਪੰਨਾ ੧੩੩੪

ਜਿਸ ਸਿੱਖ ਦੇ ਹਿਰਦੇ ਵਿੱਚ ਇਸ ਪਾਵਨ ਪੰਕਤੀ ਦਾ ਭਾਵ ਘਰ ਕਰ ਗਿਆ, ਉਹ ਇਸ ਗੁਰ-ਉਪਦੇਸ਼ ਨੂੰ ਕਮਾ ਕੇ ਸੰਸਾਰ ਤੋਂ ਤਰ ਗਿਆ। ਸ਼ਾਇਦ ਕੋਈ ਭੁਲਾ ਭਟਕਿਆ ਅਭਾਗਾ ਸਿੱਖ ਹੋਵੇਗਾ, ਜਿਸ ਨੂੰ ਗੁਰੂ ਹੁਕਮਾਂ ਦੀ ਸੋਝੀ ਆ ਜਾਵੇ ਤੇ ਫਿਰ ਉਹ ਹੁਕਮ ਅਦੂਲੀ ਕਰਨ ਦਾ ਹੀਆ ਕਰ ਸਕੇ।

'ਸਦੁ' ਬਾਣੀ ਦੇ ਸਰਲ ਅਰਥ ਪਾਠਕ ਅਗੇ ਪੜ੍ਹ ਲੈਣਗੇ। ਜਿਨ੍ਹਾਂ ਪੰਕਤੀਆਂ ਦੇ ਅਰਥਾਂ ਬਾਰੇ ਵਾਦ-ਵਿਵਾਦ ਹੈ, ਉਨ੍ਹਾਂ ਦੇ ਅਰਥ ਭੇਦ ਅਤੇ ਨਿਰਣੈ ਵੀ ਅੱਗੇ ਅੰਕਿਤ ਕਰ ਦਿੱਤੇ ਹਨ। ਪਰ ਇਨ੍ਹਾਂ ਵੀਚਾਰਾਂ ਤੋਂ ਇਲਾਵਾ 'ਮਰਨ ਤੋਂ ਪਹਿਲਾਂ' ਅਤੇ 'ਮਰਨ ਤੋਂ ਪਿਛੋਂ' ਜੋ ਕੁਰੀਤੀਆਂ ਵੇਖਣ ਵਿੱਚ ਆਉਂਦੀਆਂ ਹਨ, ਉਨ੍ਹਾਂ ਤੋਂ

ਪਾਠਕਾਂ ਨੂੰ ਜਾਣੂੰ ਕਰਾਉਣਾ ਅਤਿ ਜਰੂਰੀ ਹੈ ਕਿਉਂਕਿ ਸਦੀਆਂ ਤੋਂ 'ਗਰੜ ਪੁਰਾਣ' ਦੇ ਵਿਧਾਨ ਦੀ ਜਿਸ ਦਲਦਲ ਵਿੱਚ ਹਿੰਦੂ ਸਮਾਜ ਦੀ ਬਹੁ ਗਿਣਤੀ ਫਸੀ ਹੋਈ ਹੈ, ਉਸੇ ਪ੍ਰਭਾਵ ਨੂੰ ਸਿੱਖ ਜਨਤਾ ਵੀ ਕਬੂਲ ਕਰ ਰਹੀ ਹੈ। ਇਸ ਜੂਲੇ ਨੂੰ ਲੋਕਾਂ ਦੇ ਗਲੋਂ ਲਾਹੁਣ ਲਈ ਸੰਗਤੀ ਤੌਰ ਤੇ 'ਸਦ' ਬਾਣੀ ਵਿੱਚ ਦਿੱਤੇ ਸਿਧਾਂਤਾਂ ਨੂੰ ਪ੍ਰਚਾਰਨ ਦੀ ਡਾਢੀ ਲੋੜ ਹੈ।

ਸਿੱਖ ਕੌਮ ਭਾਵੇਂ ਸੁਤੰਤਰ ਹੈ ਪਰ ਹਿੰਦੂ ਸਮਾਜ ਨਾਲ ਇਸ ਦੇ ਪੁਰਾਤਨ ਸੰਬੰਧ ਸਦੀਆਂ ਤੋਂ ਜੁੜੇ ਆ ਰਹੇ ਹਨ। ਪਰਸਪਰ ਧਰਮਾਂ ਦਾ ਇਕ ਦੂਜੇ ਉਤੇ ਸੰਸਕਾਰਾਂ ਦਾ ਪ੍ਰਭਾਵ ਪੈਣਾ ਵੀ ਸੁਭਾਵਿਕ ਹੈ। ਜੇ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਦਾ ਅਧਿਐਨ ਕਰਕੇ ਸਾਡੇ ਧਾਰਮਿਕ ਤੇ ਸਮਾਜਿਕ ਆਗੂ ਆਪ ਲੋਕਾਂ ਨੂੰ ਵੰਗਾਰਨ ਤਾਂ ਹੇਠ ਲਿਖੀਆਂ ਕੁਰੀਤੀਆਂ ਤੋਂ ਸਹਜੇ ਹੀ ਛੁਟਕਾਰਾ ਹੋ ਸਕਦਾ ਹੈ:-

੧. ਜਦੋਂ ਪ੍ਰਾਣੀ ਅੰਤਲੇ ਸੁਆਸਾਂ ਤੇ ਹੁੰਦਾ ਹੈ ਤਾਂ ਘਰ ਵਾਲੇ ਉਸ ਨੂੰ ਮੰਜੇ ਤੋਂ ਉਤਾਰ ਕੇ ਧਰਤੀ ਉਤੇ ਲੰਮਾ ਪਾ ਦੇਂਦੇ ਹਨ। ਉਹ ਕਹਿੰਦੇ ਹਨ ਕਿ ਇਸ ਤਰ੍ਹਾਂ ਸੁਆਸ ਸੌਖੇ ਤੇ ਛੇਤੀ ਨਿਕਲਦੇ ਹਨ। ਮੰਜੇ ਤੋਂ ਉਤਾਰ ਕੇ ਧਰਤੀ ਉਤੇ ਲੰਮਾ ਪਾਉਣ ਵਾਲੀ ਗਲ ਗਰੜ ਪੁਰਾਣ ਦੀ ਹੈ।

ਗੁਰਬਾਣੀ ਦੇ ਰਸ ਨਾਲ ਭਿਜੀਆਂ ਹੋਈਆਂ ਆਤਮਾਵਾਂ ਦੇ ਇਹ ਵੀਚਾਰ ਹਨ ਕਿ ਮਰਨ ਸਮੇਂ ਪ੍ਰਾਣੀ ਜਿਸ ਹਾਲਤ ਵਿੱਚ ਵੀ ਹੋਵੇ, ਉਸ ਨੂੰ ਇਧਰ ਉਧਰ ਨਹੀਂ ਹਲਾਣਾ ਚਾਹੀਦਾ ਹੈ ਅਤੇ ਨਾ ਹੀ ਬੁਲਾਉਣਾ ਚਾਹੀਦਾ ਹੈ। ਕੀ ਜਾਣੀਏ ਕਿ ਅੰਤ ਸਮੇਂ ਉਸ ਦੀ ਬ੍ਰਿਤੀ ਆਪਣੇ ਸਾਈਂ ਦੇ ਚਰਨਾ ਨਾਲ ਜੁੜੀ ਹੋਵੇ ਅਤੇ ਉਹ ਅੰਤਰ ਆਤਮੇ ਵਾਹਿਗੁਰੂ ਜੀ ਦਾ ਸਿਮਰਨ ਕਰ ਰਿਹਾ ਹੋਵੇ। ਕੀ ਅਸੀਂ ਸਰੀਰਕ ਮੋਹ ਜਗਾਉਣ ਦੀ ਖ਼ਾਤਰ ਉਸ ਦੀ ਸੁਰਤਿ ਨੂੰ ਉਖੇੜ ਕੇ ਪਾਪਾਂ ਦੇ ਭਾਗੀ ਨਹੀਂ ਬਣਦੇ? ਇਸ ਲਈ

ਭਰਮ ਵਿੱਚ ਪੈਣ ਦੀ ਲੋੜ ਹੀ ਨਹੀਂ ਕਿ ਪ੍ਰਾਣੀ ਦੇ ਸੁਆਸ ਮੰਜੇ ਤੇ ਨਿਕਲਦੇ ਹਨ ਜਾਂ ਮੰਜੇ ਤੋਂ ਹੇਠਾਂ ਧਰਤੀ ਉਤੇ।

ਅਜਕਲ ਸੈਂਕੜੇ ਹਜ਼ਾਰਾਂ ਮਨੁੱਖ ਹਸਪਤਾਲਾਂ ਵਿਚ ਮਰਦੇ ਹਨ। ਕੀ ਉਨ੍ਹਾਂ ਨੂੰ ਮੰਜੇ ਤੋਂ ਹੇਠਾਂ ਪਾਇਆ ਜਾਂਦਾ ਹੈ? ਬ੍ਰਾਹਮਣਵਾਦੀ ਵੀਚਾਰਾਂ ਅਨੁਸਾਰ ਤਾਂ ਜਿਸ ਮਨੁੱਖ ਨੂੰ ਹੇਠਾਂ ਨਹੀਂ ਪਾਇਆ ਜਾਂਦਾ ਉਹ ਬੇ-ਗਤਾ ਮਰਦਾ ਹੈ। ਅਜੋਕੇ ਵਾਤਾਵਰਨ ਦੇ ਹਿਸਾਬ ਨਾਲ ਤਾਂ ਧਰਮ ਰਾਜ ਨੂੰ ਬੇ-ਗਤੇ ਮਰਨ ਵਾਲਿਆਂ ਦੀ ਗਿਣਤੀ ਕਰਨ ਲਈ ਵਾਧੂ ਸਟਾਫ਼ ਰਖਣਾ ਪਵੇਗਾ ।

੨- ਜਿਸ ਮਰਨ ਵਾਲੇ ਪ੍ਰਾਣੀ ਦੇ ਸੁਆਸ ਛੇਤੀ ਨਾ ਨਿਕਲ ਰਹੇ ਹੋਣ, ਭਾਵ ਉਹ ਬਹੁਤ ਔਖਾ ਹੋ ਰਿਹਾ ਹੋਵੇ ਤਾਂ ਸਨਾਤਨੀ ਵੀਚਾਰਾਂ ਵਾਲੇ ਕਹਿੰਦੇ ਹਨ ਕਿ ਇਸ ਦੇ ਮੂੰਹ ਵਿੱਚ ਗੰਗਾ ਜਲ ਪਾਓ, ਕਿਸੇ ਸਰੋਵਰ ਦਾ ਜਲ ਪਾਓ, ਕਪੜਾ, ਪਦਾਰਥ, ਪੈਸੇ, ਸੋਨਾ ਚਾਂਦੀ ਆਦਿ ਦਾਨ ਕਰਾਓ। ਕਣਕ ਦੇ ਦਾਣੇ ਹਥੋਂ ਲਵਾ ਦਿਓ, ਦਹੀ ਹਥੋਂ ਲਵਾ ਦਿਓ। ਜੀਉਂਦਿਆਂ ਭਾਵੇਂ ਉਸ ਨੇ 'ਅਨਪਾਵਨੀ ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ' ਵਾਲੀ ਪੰਕਤੀ ਉਤੇ ਕਦੇ ਅਮਲ ਹੀ ਨਾ ਕੀਤਾ ਹੋਵੇ। ਪਰ ਜਦੋਂ ਉਸ ਨੂੰ ਸੋਝੀ ਨਹੀਂ ਹੁੰਦੀ, ਉਹ ਬੇਹੋਸ਼ ਪਿਆ ਹੁੰਦਾ ਹੈ, ਉਸ ਦੇ ਹੱਥੋਂ ਦਾਨ ਕਰਵਾ ਕੇ ਝੂਠਾ ਦੁਨਿਆਵੀ ਜਸ ਖੱਟਣ ਦਾ ਜਤਨ ਕਰਨਾ ਵਿਅਰਥ ਹੈ। ਕੀ ਇਹ 'ਧਰਮ ਕੀ ਗਤਿ ਰਹੀ' ਵਾਲੀ ਨਿਸ਼ਾਨੀ ਨਹੀਂ?

੩- ਹਿੰਦੂਆਂ ਵਿੱਚ ਮਰ ਰਹੇ ਪ੍ਰਾਣੀ ਦੇ ਹੱਥ ਉਤੇ ਦੀਵਾ ਜਗਾ ਕੇ ਰਖਦੇ ਹਨ। ਉਸ ਵਿੱਚ ਚਾਂਦੀ ਸੋਨਾ ਜਾਂ ਪੈਸੇ ਆਦਿ ਪਾ ਦਿੰਦੇ ਹਨ। ਉਹ ਇਸ ਵੀਚਾਰ ਨਾਲ ਦੀਵਾ ਜਗਾਉਂਦੇ ਹਨ ਤਾਂ ਜੋ ਪਰਲੋਕ ਜਾਣ ਵੇਲੇ ਰਸਤੇ ਵਿੱਚ ਜਿਥੇ ਘੁਪ ਹਨੇਰਾ ਹੁੰਦਾ ਹੈ, ਉਸ ਨੂੰ ਚਾਨਣ ਹੁੰਦਾ ਰਹੇ।

ਹੱਥ ਉਤੇ ਦੀਵਾ ਜਗਾ ਕੇ ਰਖਣ ਵਾਲੀ ਰਸਮ ਕਿਤਨੀ ਹਾਸੋ ਹੀਣੀ ਹੈ। ਉਸ ਦੇ ਵੇਖਦਿਆਂ ਹੀ ਉਹ ਦੀਵਾ ਤਾਂ ਕੀ ਉਸ ਦਾ ਆਪਣਾ ਜੀਵਨ ਦੀਵਾ ਵੀ ਗੁੱਲ ਹੋ ਜਾਂਦਾ ਹੈ। ਜਿਸ ਸਰੀਰ ਨੂ ਅਨੇਕ ਜਤਨ ਕਰਕੇ ਪਾਲਿਆ ਸੀ, ਮਰਦੀ ਵਾਰ ਉਸ ਨੂੰ ਅੱਗ ਨਾਲ ਸਾੜ ਦਿੱਤਾ ਜਾਂਦਾ ਹੈ। ਪੰਜ ਭੂਤਕ ਸਰੀਰ ਇਥੇ ਹੀ ਸੁਆਹ ਦੀ ਢੇਰੀ ਬਣ ਜਾਂਦਾ ਹੈ। ਦਸੋ ! ਦੀਵਾ ਕਿਥੇ ਉਸ ਦੇ ਨਾਲ ਜਾਂਦਾ ਹੈ? ਇਸ ਬਾਰੇ ਸੁਖਮਨੀ ਬਾਣੀ ਵਿੱਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਬਖ਼ਸ਼ੇ ਹੋਏ ਤੱਤ ਵੀਚਾਰ ਸਾਡੀ ਅਗਵਾਈ ਲਈ ਦੀਪਕ ਰੂਪ ਹਨ:-

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥**
**ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥**
**ਜਿਹ ਪੈਡੈ ਮਹਾ ਅੰਧ ਗੁਬਾਰਾ ॥**
**ਹਰਿ ਕਾ ਨਾਮੁ ਸੰਗਿ ਉਜੀਆਰਾ ॥** [ਪੰਨਾ ੨੬੪

੪- ਮਰਣ ਤੋਂ ਪਹਿਲਾਂ ਹੀ ਢਾਹਾਂ ਮਾਰ ਕੇ ਰੋਣਾ, ਕੋਈ ਸਿਆਣਪ ਵਾਲੀ ਗਲ ਨਹੀਂ। ਜੇ ਕਿਸੇ ਨੂੰ ਆਪਣੇ ਤੋਂ ਸਦਾ ਲਈ ਵਿਛੜ ਰਹੇ ਸੰਬੰਧੀ ਨਾਲ ਹਿਤ ਹੈ ਤਾਂ ਉਹ ਗੁਰਬਾਣੀ ਦਾ ਪਾਠ ਕਰਕੇ ਵਾਹਿਗੁਰੂ ਦਾ ਜਾਪ ਜਪੇ, ਭਾਣੇ ਵਿਚ ਰਹੇ, ਗੁਰੂ ਚਰਨਾ ਵਿਚ ਅਰਦਾਸਿ ਕਰੇ। ਇਸ ਨਾਲ ਜਿਥੇ ਆਪ ਨੂੰ ਆਤਮਿਕ ਸ਼ਾਂਤੀ ਮਿਲਦੀ ਹੈ ਉਥੇ ਸ੍ਰੋਤਿਆਂ ਨੂੰ ਅਉਖੀ ਘੜੀ ਦੁਖਦਾਈ ਪ੍ਰਤੀਤ ਨਹੀਂ ਹੁੰਦੀ ।

੫- ਮਰਣ ਤੋਂ ਪਹਿਲਾਂ ਪ੍ਰਾਣੀ ਦੀ ਰੁਚੀ ਵਲ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਭਾ.ਸ. ਰਤਨ ਸਿੰਘ 'ਰਤਨ' ਮੁੱਖ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਤਰਨਤਾਰਨ ਸੁਖਮਨੀ ਸਾਹਿਬ ਦੇ ਪੱਕੇ ਨਿਤਨੇਮੀ ਸਨ। ਜਦੋਂ ਆਪ ਦਾ ਸਰੀਰ ਬਹੁਤ ਢਿਲਾ ਹੋ ਗਿਆ, ਅੰਤ ਸਮਾਂ ਨੇੜੇ ਆਇਆ ਤਾਂ ਆਪ ਖਾਣੋ ਪੀਣੋ ਉਕੇ ਰਹਿ ਗਏ। ਜਦੋਂ ਆਪ ਜੀ ਦਾ ਪੁਤਰ ਪਾਣੀ ਨੇੜੇ ਲੈ ਜਾਵੇ ਤਾਂ ਉਹ ਮੂੰਹ ਪਰੇ ਕਰ ਲੈਂਦੇ

ਸਨ। ਇਹ ਹਾਲਤ ਵੇਖ ਕੇ ਆਪ ਦਾ ਪੁੱਤਰ ਨਿਰਾਸ਼ ਹੋ ਕੇ ਵਿਅੰਗਮਈ ਢੰਗ ਨਾਲ ਕਹਿਣ ਲਗਾ ਜੇ ਅੰਤ ਸਮੇਂ ਸੁਖਮਨੀ ਸਾਹਿਬ ਪੜ੍ਹਨ ਵਾਲਾ ਸਿੱਖ ਭੀ ਇਸ ਤਰ੍ਹਾਂ ਦੁੱਖ ਪਾਏ ਤਾਂ ਦਸੋ ! ਪਾਠ ਕਰਨ ਦਾ ਕੀ ਲਾਭ ਹੋਇਆ?

ਭਾ.ਸ. ਗੁਰਮੁਖ ਸਿੰਘ ਜੀ, ਭਾ.ਸ. ਰਤਨ ਸਿੰਘ ਜੀ ਦੀ ਬੀਮਾਰ-ਪੁਰਸੀ ਲਈ ਗਏ ਤਦੋਂ ਉਨ੍ਹਾਂ ਦੇ ਪੁੱਤਰ ਪਾਸੋਂ ਇਹ ਗਲ ਸੁਣੀ ਕਿ ਭਾਈ ਸਾਹਿਬ ਪਾਣੀ ਨਹੀਂ ਪੀਂਦੇ ਤਾਂ ਆਪ ਜੀ ਨੇ ਕਿਹਾ "ਤੁਹਾਡਾ ਪਿਤਾ 'ਬਾਣੀ' ਮੰਗਦਾ ਹੈ, ਤੁਸੀਂ ਮੁੜ ਮੁੜ ਉਸ ਨੂੰ ਪਾਣੀ ਪੁਛਦੇ ਹੋ। ਇਸ ਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਓ, ਵੇਖੋ ਕਿਵੇਂ ਸ਼ਾਂਤੀ ਮਹਿਸੂਸ ਕਰੇਗਾ।" ਭਾਈ ਸਾਹਿਬ ਦੀ ਗਲ ਮੰਨ ਕੇ ਜਦੋਂ ਸੁਖਮਨੀ ਸਾਹਿਬ ਦਾ ਪਾਠ ਕੀਤਾ ਗਿਆ, ਤਾਂ ਪਰਤਖ ਓਹੀ ਗਲ ਵਾਪਰੀ ਜੋ ਆਪ ਜੀ ਨੇ ਕਹੀ ਸੀ। ਅਜੇ ਸੁਖਮਨੀ ਸਾਹਿਬ ਦਾ ਪਾਠ ਸਮਾਪਤ ਨਹੀਂ ਸੀ ਹੋਇਆ ਕਿ ਭਾ.ਸ. ਰਤਨ ਸਿੰਘ ਜੀ ਨੇ ਪ੍ਰਾਣ ਤਿਆਗ ਦਿੱਤੇ। ਸੋ, ਇਹ ਆਪੋ ਆਪਣੀ ਰੁਚੀ ਤੇ ਸਮਝ ਦੀ ਗਲ ਹੈ। ਸੰਸਾਰੀ ਲੋਕ ਇਹ ਨਹੀਂ ਸਮਝਦੇ :-

**ਹਰਿ ਕੋ ਨਾਮੁ ਸਦਾ ਸੁਖਦਾਈ ॥**
**ਜਾ ਕੋ ਸਿਮਰਿ ਅਜਾਮਲੁ ਉਧਰਿਓ**
**ਗਨਿਕਾ ਹੂ ਗਤਿ ਪਾਈ ॥** [ਪੰਨਾ ੧੦੦੮

੬- ਕਈ ਬੁੱਢੇ ਤੇ ਬੁਢੀਆਂ ਆਪਣੇ ਜੀਉਂਦੇ ਜੀਅ ਆਪਣੇ ਖਫਣ ਲਈ ਕਪੜਾ ਖ਼ਰੀਦ ਕੇ ਸਿਲਾ ਕੇ ਰਖ ਜਾਂਦੇ ਹਨ। ਆਪਣੇ ਮਨ ਦੀ ਇਛਾ ਪੂਰੀ ਕਰਨੀ ਮਾੜੀ ਗਲ ਨਹੀਂ ਪਰ ਵੀਚਾਰ ਦੇ ਪਖੋਂ ਪਰਵਾਰ ਉਤੇ ਇਕ ਤਰ੍ਹਾਂ ਬੇ-ਭਰੋਸਗੀ ਪੈਦਾ ਕਰਨ ਵਾਲੀ ਗਲ ਹੈ, ਜੋ ਉਨ੍ਹਾਂ ਲਈ ਕਿਸੇ ਸਮੇਂ ਨਿਰਾਦਰੀ ਦਾ ਰੂਪ ਵੀ ਧਾਰ ਸਕਦੀ ਹੈ। ਸੋ, ਇਹ ਵੱਡਪਣ ਜਾਂ ਸਿਆਣਪ ਵਾਲੀ ਗੱਲ ਨਹੀਂ, ਮਨ ਦੀ ਕਲਪਣਾ ਦਾ ਹੀ ਇਕ ਅੰਗ ਹੈ।

੭- ਕਈ ਗੁਰਸਿੱਖ ਆਪਣਾ ਚੋਲਾ ਛੱਡਣ ਤੋਂ ਪਹਿਲਾਂ ਸਹਜ ਜਾਂ ਆਖੰਡ ਪਾਠ ਰਖਾ ਕੇ ਲੰਗਰ ਆਦਿ ਕਰਾ ਜਾਂਦੇ ਹਨ। ਹੋਰ ਜੋ ਦਾਨ ਕਰਨਾ ਹੁੰਦਾ ਹੈ ਓਹ ਵੀ ਕਰ ਜਾਂਦੇ ਹਨ। ਇਹ ਬਹੁਤ ਵਧੀਆ ਕੰਮ ਹੈ। ਗੁਰਵਾਕ ਵੀ ਹਨ- *"ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ"* ਪਰ ਇਕ ਗਲ ਯਾਦ ਰਖਣੀ ਚਾਹੀਦੀ ਹੈ ਕਿ ਇਹ ਪਾਠ ਰਸਮੀ ਨਾ ਹੋਵੇ, ਨਾਮ ਦੇ ਅਗੰਮੀ ਰਸ ਵਿੱਚ ਅਜਿਹੀ ਕਿਰਿਆ ਕੀਤੀ ਜਾਵੇ ਤਾਂ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ' ਹੋ ਜਾਣ। ਪਰ ਇਸ ਦੇ ਉਲਟ ਜੇ ਹਉਮੈ ਦੇ ਵੇਗ ਵਿੱਚ ਅਜੇਹੀ ਕਾਰ ਕੀਤੀ ਜਾਂ ਕਰਾਈ ਜਾਵੇ ਤਾ ਇਸ ਨਾਲ ਮੁੜ ਮੁੜ ਜੂਨੀਆਂ ਵਿੱਚ ਪੈਣ ਵਾਲਾ ਸਿੱਟਾ ਵੀ ਨਿਕਲ ਸਕਦਾ ਹੈ:-

**ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ॥**

[ਪੰਨਾ ੪੬੬



# ਗ੍ਰਿਹਸਤੀ ਜੀਵਨ ਦੇ ਪੱਖ ਤੋਂ

੧- ਆਮ ਤੌਰ ਤੇ ਵੇਖਣ ਵਿੱਚ ਆਉਂਦਾ ਹੈ ਕਿ ਜਦੋਂ ਘਰ ਦਾ ਮਾਲਕ ਮਰ ਜਾਂਦਾ ਹੈ ਤਾਂ ਉਸ ਦੇ ਮਰਨ ਪਿਛੋਂ ਉਸ ਦੇ ਕਾਰ-ਵਿਹਾਰ ਅਥਵਾ ਲੈਣ-ਦੇਣ ਦੇ ਕਈ ਝਗੜਿਆਂ ਦਾ ਝਖੜ ਝੁਲ ਪੈਂਦਾ ਹੈ। ਇਸ ਲਈ ਕਿਤਨਾ ਚੰਗਾ ਹੋਵੇ ਜੇ ਮਨੁੱਖ ਅਜੇਹੀਆਂ ਗਲਾਂ ਦਾ ਨਿਪਟਾਰਾ ਕਰਨ ਲਈ ਆਪਣੇ ਜੀਉਂਦੇ ਜੀਅ ਹੀ ਕੋਈ ਕਾਪੀ ਜਾਂ ਜੀਵਨ-ਰੋਸ਼ਨਾਮਚਾ ਬਣਾ ਛੱਡੇ ਜਿਸ ਵਿੱਚ ਸਮੇਂ ਸਮੇਂ ਦੇ ਹਾਲਾਤ ਦਰਜ ਹੋਣ।

੨- ਜਾਇਦਾਦ ਦੀ ਵਸੀਅਤ ਕਰਾਉਣ ਵਿੱਚ ਢਿਲ ਨਹੀਂ ਕਰਨੀ ਚਾਹੀਦੀ ਕਿਉਂਕਿ ਜ਼ਰ, ਜ਼ੋਰੂ, ਜ਼ਮੀਨ ਦੇ ਝਗੜਿਆਂ ਨੇ ਘਰ ਘਰ ਵਿੱਚ ਕਈ ਪਵਾੜੇ ਪਾ ਰਖੇ ਹਨ। ਜਿਹੜੀਆਂ ਚੀਜ਼ਾਂ ਕਲੇਸ਼ ਦਾ ਕਾਰਨ ਬਣ ਸਕਦੀਆਂ ਹੋਣ, ਸਭ ਦੀ ਵਸੀਅਤ ਲਿਖ ਕੇ ਰਖ ਜਾਣੀ ਚਾਹੀਦੀ ਹੈ। ਅਜ ਕਲ ਤਾਂ ਧੀਆਂ ਤੇ ਪੁਤਰਾਂ ਦੇ ਹੱਕ ਵਿੱਚ ਕੋਈ ਅੰਤਰ ਨਹੀਂ। ਮਰਨ ਪਿਛੋਂ ਭੈਣਾਂ ਤੇ ਭਰਾਵਾਂ ਦਾ ਪਰਸਪਰ ਪਿਆਰ ਹੋਣ ਦੀ ਥਾਂ ਵੈਰ ਵਿਰੋਧ ਵੱਧ ਜਾਂਦਾ ਹੈ। ਇਸ ਲਈ ਆਪਣੇ ਜੀਵਨ ਕਾਲ ਵਿਚ ਹੀ ਜਾਇਦਾਦ ਦਾ ਨਿਜੀ ਹਿੱਸਾ ਰਖਕੇ ਬਾਕੀ ਰਜਿਸਟਰੀ ਕਰਾ ਦੇਣੀ ਚਾਹੀਦੀ ਹੈ।

੩- ਅੰਤਮ ਸੰਸਕਾਰ ਬਾਰੇ ਜਾਂ ਆਪਣੀ ਨਿਜੀ ਰਹਿਣੀ-ਬਹਿਣੀ ਅਨੁਸਾਰ ਜੇ ਕੋਈ ਇਛਾ ਹੋਵੇ ਤਾਂ ਉਹ ਵੀ ਲਿਖ ਕੇ ਰਖ ਜਾਣੀ ਚਾਹੀਦੀ ਹੈ ਅਤੇ ਪਰਵਾਰ ਦੇ ਮੈਂਬਰਾਂ (ਇਸਤਰੀ, ਪੁਤਰਾਂ, ਧੀਆਂ) ਆਦਿਕ ਨੂੰ ਮੌਤ ਦੀ ਘਟਨਾ ਵਾਪਰਨ ਤੋਂ ਪਹਿਲਾਂ ਚੇਤੰਨ ਕਰ ਦੇਣਾ ਚਾਹੀਦਾ ਹੈ।

੪- ਮਾਇਆ ਦੇ ਚਕਰ ਵਿੱਚ ਪੈਣ ਨਾਲ ਸੁਰਤਿ ਮਲੀਨ ਹੁੰਦੀ ਹੈ। ਸੰਸਾਰੀ ਸੰਬੰਧੀਆਂ ਨਾਲ ਬਣੇ ਹੋਏ ਨਾਤੇ, ਵੀਚਾਰ, ਮੋਹ ਆਦਿ ਤਿਆਗ ਕੇ ਪਰਮੇਸ਼ਰ ਦੇ ਨਾਮ ਵਿੱਚ ਮਨ ਲੀਨ ਕਰਨਾ ਚਾਹੀਦਾ ਹੈ।

ਮਰਨ ਤੋਂ ਪਹਿਲਾਂ ਆਸ ਪਾਸ ਹਾਜ਼ਰ ਸੰਬੰਧੀਆਂ ਤੇ ਹੋਰ ਦੁਨਿਆਵੀ ਮਿਤਰਾਂ ਨੂੰ ਵੇਖਣ ਤੋਂ ਸੰਕੋਚ ਕਰਨਾ ਚਾਹੀਦਾ ਹੈ। ਕਿਉਂਕਿ ਇਹਨਾਂ ਨੂੰ ਵੇਖਣ ਨਾਲ ਮੋਹ ਜਾਗ ਪੈਂਦਾ ਹੈ ਤੇ ਮਾਲਕ ਨਾਲੋਂ ਲਿਵ ਟੁੱਟ ਜਾਂਦੀ ਹੈ। ਅਜਿਹੇ ਸਮੇਂ ਨੇਤਰ ਬੰਦ ਕਰਕੇ ਮਨ ਵਿੱਚ ਗੁਰ-ਪਰਮੇਸ਼ਰ (ਵਾਹਿਗੁਰੂ ਵਾਹਿਗੁਰੂ) ਜੀ ਦਾ ਧਿਆਨ ਧਰਨਾ ਚਾਹੀਦਾ ਹੈ ।

੫- ਸੰਬੰਧੀਆਂ ਨੂੰ ਪਹਿਲਾਂ ਹੀ ਸੂਚਿਤ ਕਰ ਦੇਣਾ ਚਾਹੀਦਾ ਹੈ ਕਿ ਉਸ ਦਾ ਅੰਤ ਹੋਣ ਸਮੇਂ ਨਾ ਕੋਈ ਰੋਵੇ ਨਾ ਕੋਈ ਪਿੱਟੇ, ਸਗੋਂ ਉਚੀ ਜਾਂ ਸਹਿਜ ਨਾਲ ਵਾਹਿਗੁਰੂ ਨਾਮ ਦੀ ਧੁਨੀ ਲਾਈ ਜਾਵੇ ਜੋ ਗੁਰੂ ਚਰਨਾ ਨਾਲ ਜੋੜਨ ਵਿੱਚ ਸਹਾਈ ਹੋਵੇ। ਉਸ ਸਮੇਂ ਕੋਈ ਮੋਹ-ਪਿਆਰ ਜਤਲਾਉਣ ਲਈ ਕਿਸੇ ਨੂੰ ਨੇੜੇ ਨਹੀਂ ਢੁੱਕਣ ਦੇਣਾ ਚਾਹੀਦਾ ਹੈ।

੬- ਮਰਨ ਤੋਂ ਪਹਿਲਾਂ ਕਈ ਘਰਾਂ ਵਿੱਚ ਹਾਲ ਦੁਹਾਈ, ਰੋਣਾ ਪਿੱਟਣਾ ਸ਼ੁਰੂ ਕਰ ਦਿੰਦੇ ਹਨ। ਇਹ ਸਭ ਵਲੇਵੇ ਕਾਰਣ ਰੋਣਾ ਹੈ । ਜੇ ਸਹੀ ਅਰਥਾਂ ਵਿੱਚ ਪ੍ਰਾਣੀ ਨਾਲ ਪਿਆਰ ਹੈ ਤਾਂ ਅੰਤਰ ਆਤਮੇ ਉਸ ਲਈ ਅਰਦਾਸ ਕਰਨੀ ਹੀ ਉਚਿਤ ਹੈ :-

**ਨਾਨਕ, ਰੁੰਨਾ ਬਾਬਾ ਜਾਣੀਐ,**
**ਜੇ ਰੋਵੈ ਲਾਇ ਪਿਆਰੋ ॥** [ਪੰਨਾ ੫੭੮

ਸਦੂ ਬਾਣੀ ਵਿੱਚ 'ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ' ਵਾਲਾ ਉਪਦੇਸ਼ ਚੇਤੇ ਰਖਣਾ ਚਾਹੀਦਾ ਹੈ।

੭- ਕਈ ਵਾਰੀ ਮਰਨ ਦੇ ਮੌਕੇ ਤੇ ਪਾਖੰਡੀ ਲੋਕ ਝੂਠਾ ਰੋਣਾ ਰੋਂਦੇ ਹਨ। ਭਾਵੇਂ ਉਹ ਮਰਨ ਵਾਲੇ ਦੇ ਬਾਹਰੋਂ ਸਜਣ ਤੇ ਅੰਦਰੋਂ ਦੁਸ਼ਮਨ ਹੁੰਦੇ ਹਨ। ਅੰਦਰੋਂ ਤਾਂ ਕਹਿੰਦੇ ਹਨ ਕਿ

ਚੰਗਾ ਹੋਇਆ ਗਲੋਂ ਲੱਥਾ ਪਰ ਬਾਹਰੋਂ ਕਹਿੰਦੇ ਹਨ ਕਿ ਬੜਾ ਜ਼ੁਲਮ ਹੋਇਆ ਹੈ ।

੮- ਮਰਨ ਦੀ ਤਿਆਰੀ ਹਰ ਵੇਲੇ ਰਖਣੀ ਚਾਹੀਦੀ ਹੈ, ਕਿਉਂਕਿ ਗੁਰਵਾਕ ਹਨ:-

**੧- ਫਰੀਦਾ ਗੋਰ ਨਿਮਾਣੀ ਸਡੁ ਕਰੇ,**
**ਨਿਘਰਿਆ ਘਰਿ ਆਉ॥**
**ਸਰਪਰ ਮੈਥੈ ਆਵਣਾ, ਮਰਣਹੁ ਨਾ ਡਰਿਆਹੁ॥**
**[ਪੰਨਾ ੧੩੮੨**

**੨- ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ॥**
**ਓਹ ਬੇਰਾ ਨਹ ਬੂਝੀਐ,**
**ਜਉ ਆਇ ਪਰੈ ਜਮ ਫੰਧੁ॥ [ਪੰਨਾ ੨੫੪**

੯- ਜੇ ਨਾਮ ਬਾਣੀ ਦਾ ਅਭਿਆਸ ਕੀਤਾ ਜਾਵੇ ਤਾਂ ਮੌਤ ਦਾ ਭੈ ਕਿਸੇ ਦੇ ਨੇੜੇ ਨਹੀਂ ਆ ਸਕਦਾ। ਭਗਤ ਕਬੀਰ ਜੀ ਵਾਂਗੂੰ ਨਿਰਭਉ ਹੋ ਜਾਈਦਾ ਹੈ:-

**ਕਬੀਰ ਜਿਸ ਮਰਨੇ ਤੇ ਜਗੁ ਡਰੈ, ਮੇਰੈ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ ॥ [ਪੰਨਾ ੧੩੬੫**

ਗੁਰੂ ਸਾਹਿਬ ਜੀ ਨੇ ਮਨੁੱਖ ਨੂੰ ਮੌਤ ਤੋਂ ਚੰਗੀ ਤਰ੍ਹਾਂ ਚੇਤੰਨ ਕਰਦੇ ਹੋਇਆਂ ਇਹ ਆਦੇਸ਼ ਦਿੱਤਾ ਹੈ:-

**ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥**
**ਨਾਨਕ, ਸਤਿਗੁਰੁ ਸੇਵਿ,**
**ਚੜਿ ਬੋਹਥਿ ਭਉਜਲੁ ਪਾਰਿ ਪਉ ॥ [ਪੰਨਾ ੩੧੮**



# ਕੁਝ ਅਰਦਾਸਿ ਬਾਰੇ

ਮ੍ਰਿਤਕ ਸੰਸਕਾਰਾਂ ਸਮੇਂ ਕਈ ਘਰਾਂ ਵਿਚ ਅਤੇ ਕਈ ਗੁਰ ਅਸਥਾਨਾਂ ਤੇ ਗ੍ਰੰਥੀ ਸਿੰਘਾਂ ਪਾਸੋਂ ਅਰਦਾਸਿ ਸੁਣਨ ਦਾ ਅਵਸਰ ਪ੍ਰਾਪਤ ਹੁੰਦਾ ਹੈ। ਪ੍ਰਮਾਣਿਕ ਅਰਦਾਸਿ ਦੇ ਅੰਤ ਵਿਚ ਗ੍ਰੰਥੀ ਸਿੰਘ ਪ੍ਰੇਮ ਨਾਲ ਇਹ ਪੰਕਤੀਆਂ ਬੋਲਦੇ ਹਨ:-

**੧- ਜਾ ਆਏ ਤਾਂ ਤਿਨਹਿ ਪਠਾਏ,**
**ਚਾਲੇ ਤਿਨੈ ਬੁਲਾਇ ਲਇਆ ॥** [ਪੰਨਾ ੯੦੭

**੨. ਜੇਹਾ ਚੀਰੀ ਲਿਖਿਆ, ਤੇਹਾ ਹੁਕਮੁ ਕਮਾਹਿ ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਇ॥੧॥** [ਪੰਨਾ ੧੨੩੯

**੩- ਜੋ ਆਇਆ ਸੋ ਚਲਸੀ,**
**ਸਭੁ ਕੋਈ ਆਈ ਵਾਰੀਐ ॥** [ਪੰਨਾ ੪੭੪

ਕੀ ਉਪਰੋਕਤ ਪੰਕਤੀਆਂ ਦਾ ਮ੍ਰਿਤਕ ਪ੍ਰਾਣੀ ਦੀ ਅਰਦਾਸਿ ਨਾਲ ਕੋਈ ਸੰਬੰਧ ਹੈ? ਕੀ ਇਹ ਸੰਗਤਾਂ ਜਾਂ ਗੁਰੂ ਨੂੰ ਉਪਦੇਸ਼ ਨਹੀਂ ਸੁਣਾਇਆ ਜਾ ਰਿਹਾ? ਇਹ ਬੜੀ ਅਸਚਰਜ ਜਿਹੀ ਅਰਦਾਸਿ ਹੈ।

ਅਰਦਾਸਿ ਦੀ ਸ਼ਬਦਵਾਲੀ ਵਿਚ ਆਮ ਤੌਰ ਤੇ ਇਹ ਅੱਖਰ ਆਖੇ ਜਾਂਦੇ ਹਨ "ਹੇ ਅਕਾਲ ਪੁਰਖ ਜੀ ! ਆਪ ਜੀ ਦੇ ਦਰ ਦੇ ਸੇਵਕ, ਗੁਰਮੁਖ ਪਿਆਰੇ ਸਰਦਾਰ... ਜਾਂ ਬੀਬੀ.... ਸਰੀਰਕ ਯਾਤਰਾ ਸੰਪੂਰਨ ਕਰਦੇ ਹੋਏ ਆਪ ਜੀ ਦੇ ਚਰਨਾਂ ਵਿੱਚ ਜਾਂ ਬਿਰਾਜੇ ਹਨ, ਇਹਨਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਅਤੇ ਪਿੱਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣਾ।"

ਉਪਰੋਕਤ ਸ਼ਬਦਾਵਲੀ ਕਿਤਨੀ ਸ੍ਵੈ-ਵਿਰੋਧੀ ਹੈ। ਪਹਿਲਾਂ ਇਹ ਆਖਣਾ ਕਿ ਆਪ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ ਫਿਰ ਆਖਣਾ ਕਿ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ਣਾ ਅਤੇ ਨਾਲ ਹੀ ਅਰਦਾਸਿ ਵਿੱਚ ਇਹ ਪੰਕਤੀ ਪੜ੍ਹਨੀ:-

**ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥**
**ਸਰਬ ਸੂਖ ਨਾਨਕ ਪਰਗਾਸ ॥** [ਪੰਨਾ ੨੯੦

ਜੇ ਅਰਦਾਸੀਏ ਸਿੰਘ ਤੋਂ ਇਹ ਪੁਛੀਏ ਕਿ ਕੀ ਉਹ ਆਪ ਪਰਮੇਸ਼ਰ ਦੇ ਚਰਨਾਂ ਵਿੱਚ ਪਹੁੰਚ ਗਿਆ ਸੀ ਜਿਥੇ ਉਸਨੇ ਪ੍ਰਭੂ ਦੇ ਚਰਨਾਂ ਵਿੱਚ ਬਿਰਾਜੇ ਹੋਏ ਮਿਰਤਕ ਪ੍ਰਾਣੀ ਦੇ ਦਰਸ਼ਨ ਕੀਤੇ? ਏਦਾਂ ਦੀ ਸ਼ਬਦਾਵਲੀ ਵਰਤ ਕੇ ਘਰ ਵਾਲਿਆਂ ਨੂੰ ਝੂਠੀ ਧਰਵਾਸ ਦੇਣ ਵਾਲੀ ਗਲ ਹੈ। ਸੋ ਅਰਦਾਸੀਏ ਸਿੰਘਾਂ ਨੂੰ ਅਰਦਾਸਿ ਕਰਨ ਵੇਲੇ ਚੇਤੰਨ ਹੋਣ ਦੀ ਲੋੜ ਹੈ।

ਗੁਰ ਪਰਮੇਸ਼ਰ ਜੀ ਦੇ ਚਰਨਾਂ ਵਿੱਚ ਅਰਦਾਸਿ ਕਰਨ ਸਮੇਂ ਅਰਦਾਸੀਏ ਦਾ ਮਨ ਹਾਜ਼ਰ ਹੋਣਾ ਅਤਿ ਜ਼ੂਰੂਰੀ ਹੈ। ਘਰ ਤੋਂ ਸ਼ਮਸ਼ਾਨ ਭੂਮੀ ਵਲ ਚਲਣ ਤੋਂ ਪਹਿਲਾਂ ਇਉਂ ਅਰਦਾਸਿ ਹੋਣੀ ਚਾਹੀਦੀ ਹੈ:-

"ਹੇ ਸਿਰਜਨਹਾਰ ਅਕਾਲ ਪੁਰਖ ਜੀ ! ਆਪ ਜੀ ਦੀ ਰਜ਼ਾ ਵਿੱਚ ਜੀਵ ਇਸ ਸੰਸਾਰ ਵਿੱਚ ਆਇਆ ਸੀ ਅਤੇ ਆਪ ਜੀ ਦੇ ਭਾਣੇ ਅਨੁਸਾਰ ਹੀ ਇਸਦਾ ਪਰਲੋਕ ਪਿਆਨਾ ਹੋਇਆ ਹੈ ਆਪ ਬਖਸ਼ਿਸ਼ ਕਰੋ ਇਸ ਪ੍ਰਾਣੀ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ੋ ਅਤੇ ਵਿਛੜੇ ਪ੍ਰਾਣੀ ਦੇ ਸੰਬੰਧੀਆਂ ਮਿਤਰਾਂ ਨੂੰ ਆਪ ਜੀ ਦਾ ਭਾਣਾ ਮਿੱਠਾ ਲਗੇ, ਸਮੂਹ ਪ੍ਰਵਾਰ ਅਤੇ ਸੰਗਤਾਂ ਨੂੰ ਸਿਖੀ ਸਿਦਕ, ਸੇਵਾ ਅਤੇ ਨਾਮ ਦਾਨ ਪ੍ਰਦਾਨ ਕਰੋ ਜੀ।"

ਘਰ ਤੋਂ ਸ਼ਮਸ਼ਾਨ ਭੂਮੀ ਤੱਕ ਵੈਰਾਗਮਈ ਨਿਰੋਲ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਹੋਵੇ ਅਤੇ ਹੋਰ ਕਿਸੇ ਕੱਚੀ ਬਾਣੀ ਦਾ ਸ਼ਬਦ ਕੋਈ ਧਾਰਨਾ ਬਣਾ ਕੇ ਨਾ ਪੜ੍ਹਿਆ ਜਾਵੇ। ਸਰੀਰ ਨੂੰ ਅਗਨ ਭੇਟ ਕਰਨ ਤੋਂ ਪਹਿਲਾਂ ਇਉਂ ਅਰਦਾਸ ਕੀਤੀ ਜਾਵੇ:-

ਹੇ ਦੀਨ ਦਰਦ ਦੁਖਭੰਜਨ ਪਿਤਾ ਜੀਓ ! ਜਿਸ ਸਰੀਰ ਨਾਲ ਅਸੀਂ ਬਹੁਤ ਪਿਆਰ ਕਰਦੇ ਸਾਂ, ਉਸ ਨੂੰ ਅਗਨ ਭੇਟ ਕਰ ਰਹੇ ਹਾਂ। ਜੀਵਨ ਕਾਲ ਵਿੱਚ ਇਸਦੇ ਕੀਤੇ ਪਾਪਾਂ ਨੂੰ ਇਸ ਅੱਗ ਵਿੱਚ ਸਾੜ ਦਿਉ ਅਤੇ ਇਸ ਦੀ ਜੀਵ ਆਤਮਾ ਨੂੰ ਆਵਾਗਵਨ ਤੋਂ ਬਚਾਅ ਲਵੋ ਜੀ।



**ਰਾਮਕਲੀ ਸਦੁ ॥**

**ੴ ਸਤਿਗੁਰ ਪ੍ਰਸਾਦਿ ॥ ਜਗਿ ਦਾਤਾ ਸੋਇ, ਭਗਤਿ ਵਛਲੁ ਤਿਹੁ ਲੋਇ ਜੀਉ ॥ ਗੁਰ ਸਬਦਿ ਸਮਾਵਏ, ਅਵਰੁ ਨ ਜਾਣੈ ਕੋਇ ਜੀਉ ॥ ਅਵਰੋ ਨ ਜਾਣਹਿ ਸਬਦਿ ਗੁਰ ਕੈ, ਏਕੁ ਨਾਮੁ ਧਿਆਵਹੇ ॥ ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥ ਆਇਆ ਹਕਾਰਾ ਚਲਣਵਾਰਾ, ਹਰਿ ਰਾਮਨਾਮਿ ਸਮਾਇਆ ॥ ਜਗਿ ਅਮਰੁ ਅਟਲੁ ਅਤੋਲੁ ਠਾਕੁਰੁ, ਭਗਤਿ ਤੇ ਹਰਿ ਪਾਇਆ ॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਤਿਹੁਂ, ਜਾਣਹਿਂ, ਧਿਆਵਹੇਂ, ਪਾਵਹੇਂ ।

**ਪਦ ਅਰਥ :** ਜਗਿ=ਜਗਤ ਵਿੱਚ। ਸੋਇ=ਓਹ (ਹਰੀ)। ਵਛਲੁ=ਪਿਆਰ ਕਰਨ ਵਾਲਾ। ਤਿਹੁ ਲੋਇ=ਤਿੰਨਾਂ ਲੋਕਾਂ ਵਿੱਚ। ਗੁਰ ਸਬਦਿ=ਗੁਰੂ ਦੇ ਸ਼ਬਦ (ਹੁਕਮ) ਵਿੱਚ। ਸਮਾਵਏ= ਸਮਾਅ ਰਿਹਾ, ਲੀਨ ਹੋ ਰਿਹਾ ਹੈ। ਅਵਰੁ=ਹੋਰ। ਅਵਰੋ=ਹੋਰ। ਨ ਜਾਣਹਿ=ਨਹੀਂ ਜਾਣਦੇ ਹਨ। ਧਿਆਵਹੇ=ਧਿਆਉਂਦੇ (ਸਿਮਰਦੇ) ਹਨ। ਪਰਸਾਦਿ ਨਾਲ ਗੁਰੂ ਅੰਗਦ=ਗੁਰੂ ਨਾਨਕ (ਅਤੇ) ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ। ਪਰਮ ਪਦਵੀ=ਵੱਡੀ (ਗੁਰੂ= ਪਰਮੇਸ਼ਰ ਵਾਲੀ) ਪਦਵੀ। ਪਾਵਹੇ=ਪ੍ਰਾਪਤ ਹੋ ਰਹੇ ਹਨ। ਹਕਾਰਾ=ਆਵਾਜ਼, ਸੱਦਾ। ਚਲਣਹਾਰਾ=ਚਲਣ ਵਾਲਾ। ਅਮਰੁ= ਮੌਤ ਤੋਂ ਰਹਿਤ। ਅਟਲੁ=ਅਬਿਨਾਸ਼ੀ। ਅਤੋਲੁ=ਜੋ ਤੋਲਿਆ ਨਾ ਜਾ ਸਕੇ।

**ਅਰਥ :** (ਹੇ ਭਾਈ !) ਜਗਤ ਵਿੱਚ ਦਾਤਾ (ਕੇਵਲ) ਉਹ (ਹਰੀ ਹੈ ਜੋ) ਤਿੰਨਾ ਲੋਕਾਂ ਵਿੱਚ ਭਗਤੀ ਨੂੰ ਪਿਆਰ ਕਰਨ ਵਾਲਾ ਹੈ। ਗੁਰੂ (ਅਮਰਦਾਸ ਜੀ, ਗੁਰੂ ਦੇ) ਸ਼ਬਦ ਵਿੱਚ ਸਮਾਅ ਰਹੇ ਹਨ (ਪਰ ਇਸ ਅਗੰਮੀ ਖੇਲ ਨੂੰ) ਹੋਰ ਕੋਈ ਨਹੀਂ ਜਾਣਦਾ। (ਗੁਰੂ ਅਮਰਦਾਸ ਜੀ) ਗੁਰੂ ਦੇ ਸ਼ਬਦ ਵਿੱਚ (ਲੀਨ ਹੋਣ ਤੋਂ

ਬਿਨਾ) ਹੋਰ ਕੁਝ ਨਹੀਂ ਜਾਣਦੇ (ਕੇਵਲ ਹਰੀ ਦੇ) ਇਕ ਨਾਮ ਨੂੰ ਹੀ ਧਿਆਉਂਦੇ ਹਨ। ਗੁਰੂ ਨਾਨਕ (ਅਤੇ ਗੁਰੂ) ਅੰਗਦ ਦੇਵ ਜੀ ਦੀ ਕਿਰਪਾ ਨਾਲ (ਆਪ) ਪਰਮ ਪਦਵੀ ਨੂੰ ਪ੍ਰਾਪਤ ਹੋ ਰਹੇ ਹਨ। (ਗੁਰੂ ਅਮਰਦਾਸ ਜੀ ਜਦੋਂ) ਪਰਮੇਸ਼ਰ ਦੇ ਨਾਮ ਵਿੱਚ ਲੀਨ ਸਨ (ਆਪ ਜੀ ਨੂੰ) ਚਲਣ ਵਾਲਾ (ਰਬੀ) ਸੱਦਾ ਆ ਗਿਆ। (ਸੋ, ਗੁਰੂ ਅਮਰਦਾਸ ਜੀ ਨੇ) ਜਗਤ ਵਿੱਚ ਵਿਚਰਦਿਆਂ (ਉਸ) ਅਮਰੁ, ਅਟੱਲ ਤੇ ਅਤੋਲ (ਪ੍ਰਭੂ) ਨੂੰ ਭਗਤੀ ਕਰਕੇ ਪਾ ਲਿਆ।੧।

**ਹਰਿ ਭਾਣਾ ਗੁਰ ਭਾਇਆ, ਗੁਰੁ ਜਾਵੈ ਹਰਿਪ੍ਰਭ ਪਾਸਿ ਜੀਉ ॥ ਸਤਿਗੁਰੁ ਕਰੇ ਹਰਿ ਪਹਿ ਬੇਨਤੀ, ਮੇਰੀ ਪੈਜ ਰਖਹੁ ਅਰਦਾਸਿ ਜੀਉ ॥ ਪੈਜ ਰਾਖਹੁ ਹਰਿਜਨਹ ਕੇਰੀ, ਹਰਿ ਦੇਹੁ ਨਾਮੁ ਨਿਰੰਜਨੋ ॥ ਅੰਤਿ ਚਲਦਿਆ ਹੋਇ ਬੇਲੀ, ਜਮ ਦੂਤ ਕਾਲੁ ਨਿਖੰਜਨੋ ॥ ਸਤਿਗੁਰੂ ਕੀ ਬੇਨਤੀ ਪਾਈ, ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ, ਧਨੁ ਧਨੁ ਕਹੈ ਸਾਬਾਸਿ ਜੀਉ ॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਹਰਿਜਨਹਂ, ਚਲਦਿਆਂ।

**ਫੁਟਕਲ :** ਸ਼ਾਬਾਸ਼ਿ ।

**ਪਦ ਅਰਥ :** ਹਰਿ ਭਾਣਾ=ਪਰਮਾਤਮਾ ਦਾ ਭਾਣਾ, ਰਜ਼ਾ। ਗੁਰ ਭਾਇਆ=ਗੁਰੂ (ਅਮਰਦਾਸ ਜੀ ਨੂੰ) ਚੰਗਾ (ਮਿੱਠਾ) ਲੱਗਾ । ਹਰਿ ਪਹਿ=ਹਰੀ ਦੇ ਪਾਸ। ਪੈਜ=ਲਾਜ। ਕੇਰੀ=ਦੀ। ਅੰਤਿ=ਅੰਤ ਸਮੇਂ। ਚਲਦਿਆ=ਚਲਣ ਵੇਲੇ। ਬੇਲੀ=ਸਾਥੀ। ਨਿਖੰਜਨੋ=ਨਾਸ਼ ਕਰਨ ਵਾਲਾ। ਬੇਨਤੀ ਪਾਈ=ਕੀਤੀ ਹੋਈ ਬੇਨਤੀ। ਧਾਰਿ=ਧਾਰ (ਕਰ) ਕੇ। ਸਤਿਗੁਰੁ=ਸਤਿਗੁਰੂ (ਅਮਰਦਾਸ ਜੀ) ਨੂੰ।

**ਅਰਥ :** ਹਰੀ ਦਾ ਭਾਣਾ (ਕਿ ਗੁਰੂ ਅਮਰਦਾਸ ਜੀ ਪਰਲੋਕ ਗ਼ਮਨ ਕਰਨ) ਗੁਰੂ ਜੀ ਨੂੰ ਚੰਗਾ (ਮਿੱਠਾ) ਲੱਗਾ (ਅਤੇ)

ਗੁਰੂ ਜੀ ਹਰੀ ਪਾਸ ਜਾਣ ਲਈ (ਤਿਆਰ ਹੋ ਪਏ)। ਸਤਿਗੁਰੂ ਅਮਰਦਾਸ ਜੀ ਨੇ) ਹਰੀ ਪਾਸ (ਪਿਆਰ ਭਰੀ) ਬੇਨਤੀ ਕੀਤੀ (ਹੇ ਹਰੀ ! ਮੇਰੀ) ਅਰਦਾਸਿ ਹੈ, (ਕਿਰਪਾ ਕਰਕੇ ਆਪ) ਮੇਰੀ ਲਾਜ ਰਖੋ (ਅਤੇ) ਮਾਇਆ ਦੇ ਪ੍ਰਭਾਵ ਤੋਂ ਰਹਿਤ (ਆਪਣਾ) ਨਾਮ (ਜੋ) ਅੰਤ ਚਲਣ ਵੇਲੇ (ਮੇਰਾ) ਸਾਥੀ ਬਣੇ, (ਮੈਨੂੰ) ਬਖਸ਼ੋ ਜੀ। ਸਤਿਗੁਰੂ ਦੀ ਕੀਤੀ ਹੋਈ ਬੇਨਤੀ (ਇਹ) ਅਰਦਾਸਿ ਹਰੀ ਪ੍ਰਭੂ ਨੇ ਸੁਣ ਲਈ। ਹਰੀ ਨੇ (ਆਪਣੀ) ਕਿਰਪਾ ਕਰਕੇ ਗੁਰੂ (ਅਮਰਦਾਸ ਜੀ) ਨੂੰ (ਆਪਣੇ) ਨਾਲ ਇਕਮਿਕ ਕਰ ਲਿਆ (ਜਿਸ ਤੇ ਹਰੀ ਅਤੇ ਸਾਰਾ ਜਗਤ ਹੀ) ਕਹਿੰਦਾ ਹੈ (ਕਿ ਗੁਰੂ ਅਮਰਦਾਸ) ਧੰਨ ਹੈ, ਧੰਨ ਹੈ, ਸ਼ਾਬਾਸ਼ ਹੈ ।੨।

**ਮੇਰੇ ਸਿਖ ਸੁਣਹੁ ਪੁਤ ਭਾਈਹੋ, ਮੇਰੈ ਹਰਿ ਭਾਣਾ, ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ, ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ, ਸਤਿਗੁਰੁ ਪੁਰਖੁ ਸੋਈ, ਜਿਸੁ ਹਰਿਪ੍ਰਭ ਭਾਣਾ ਭਾਵਏ ॥ ਆਨੰਦ ਅਨਹਦ ਵਜਹਿ ਵਾਜੇ, ਹਰਿ ਆਪਿ ਗਲਿ ਮੇਲਾਵਏ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ, ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ, ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਵਜਹਿਂ, ਤੁਸੀਂ।

**ਫੁਟਕਲ :** ਸ਼ਾਬਾਸ਼ਿ।

**ਪਦ ਅਰਥ :** ਮੇਰੈ ਹਰਿ=ਮੇਰੇ ਹਰੀ ਨੂੰ। ਭਾਣਾ=ਚੰਗਾ ਲਗਾ। ਮੈ ਪਾਸਿ=ਮੇਰੇ ਕੋਲ। ਹਰਿ ਭਾਣਾ=ਹਰੀ ਦਾ ਭਾਣਾ (ਰਜ਼ਾ)। ਗੁਰ ਭਾਇਆ=ਗੁਰੂ ਨੂੰ ਚੰਗਾ (ਮਿੱਠਾ) ਲੱਗਾ। ਜਿਸੁ=ਜਿਸ ਨੂੰ। ਭਾਵਏ=ਭਾਉਂਦਾ, ਚੰਗਾ ਲਗਦਾ ਹੈ। ਵਜਹਿ ਵਾਜੇ=ਵਾਜੇ ਵਜਦੇ ਹਨ। ਗਲਿ=ਗਲ ਵਿੱਚ (ਗਲਵਕੜੀ ਵਿਚ ਲੈ

ਕੇ)। ਮੇਲਾਵਏ=ਮਿਲਾ ਰਿਹਾ ਹੈ। ਮਨਿ=ਮਨ ਵਿੱਚ। ਕਰਿ ਨਿਰਜਾਸਿ=ਨਿਰਣਾ ਕਰਕੇ। ਧੁਰਿ ਲਿਖਿਆ=ਧੁਰ ਤੋਂ (ਅਕਾਲ ਪੁਰਖ ਤੋਂ) ਲਿਖਿਆ ਹੋਇਆ। ਪਰਵਾਣਾ=(ਮੌਤ ਰੂਪੀ) ਪਰਵਾਨਾ, ਹੁਕਮ। ਫਿਰੈ ਨਾਹੀ=ਟਲਦਾ ਨਹੀਂ, ਮੁੜ ਨਹੀਂ ਸਕਦਾ।

**ਅਰਥ :** (ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਸਮੇਂ ਕਿਹਾ ਕਿ) ਹੇ ਮੇਰੇ ਸਿਖੋ ! ਹੇ ਮੇਰੇ ਪੁਤਰੋ ! ਹੇ ਮਰੇ ਭਰਾਵੋ ! ਸੁਣੋ ਮੇਰੇ ਹਰੀ ਨੂੰ (ਇਹ) ਚੰਗਾ ਲਗਾ ਹੈ (ਤੇ ਮੈਨੂੰ ਕਹਿਆ ਹੈ ਕਿ ਤੁਸੀਂ) ਮੇਰੇ ਕੋਲ ਆਓ। ਹਰੀ ਦਾ ਭਾਣਾ ਗੁਰੂ ਨੂੰ ਚੰਗਾ (ਮਿੱਠਾ) ਲਗਾ (ਜਿਸ ਕਰਕੇ) ਮੇਰਾ ਹਰੀ ਪ੍ਰਭੂ ਸ਼ਾਬਾਸ਼ ਦੇ ਰਿਹਾ ਹੈ। ਉਹੀ ਭਗਤ ਹੈ, ਸੱਚਾ ਗੁਰੂ (ਮਹਾਂ) ਪੁਰਖ ਹੈ ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ। (ਉਸ ਦੇ ਹਿਰਦੇ ਅੰਦਰ) ਅਨੰਦ ਤੇ ਅਨਹਦ (ਸ਼ਬਦ ਦੇ) ਵਾਜੇ ਵਜਦੇ ਹਨ (ਅਤੇ) ਹਰੀ ਆਪ (ਉਸ ਨੂੰ ਆਪਣੇ) ਗਲੇ ਨਾਲ ਮਿਲਾਉਂਦਾ ਹੈ (ਭਾਵ ਗਲਵਕੜੀ ਵਿੱਚ ਲੈਂਦਾ ਹੈ)। ਤੁਸੀਂ ਮੇਰੇ ਪੁਤਰ, ਭਰਾ ਤੇ ਪਰਵਾਰ (ਆਪਣੇ) ਮਨ ਵਿੱਚ ਨਿਰਣਾ ਕਰਕੇ ਵੇਖ ਲਵੋ, ਧੁਰ ਤੋਂ ਆਇਆ ਹੁਕਮ ਕਦੇ ਟਲਦਾ ਨਹੀਂ ਹੈ, (ਸੋ) ਗੁਰੂ (ਅਮਰਦਾਸ ਜੀ) ਹਰੀ ਪ੍ਰਭੂ ਦੇ ਕੋਲ ਜਾ ਰਹੇ ਹਨ।੩।

**ਸਤਿਗੁਰਿ ਭਾਣੈ ਆਪਣੈ, ਬਹਿ ਪਰਵਾਰੁ ਸਦਾਇਆ ॥ ਮਤ, ਮੈ ਪਿਛੈ ਕੋਈ ਹੋਵਸੀ, ਸੋ ਮੈ ਮੂਲਿ ਨ ਭਾਇਆ ॥ ਮਿਤੁ ਪੈਝੈ, ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ ॥ ਤੁਸੀ ਵੀਚਾਰਿ ਦੇਖਹੁ ਪੁਤ ਭਾਈ, ਹਰਿ ਸਤਿਗੁਰੂ ਪੈਨਾਵਏ ॥ ਸਤਿਗੁਰੂ ਪਰਤਖਿ ਹੋਦੈ, ਬਹਿ ਰਾਜੁ ਆਪਿ ਟਿਕਾਇਆ ॥ ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ ॥੪॥**

ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਹੋਂਦੇ, ਪੈਰੀਂ ।

**ਪਦ ਅਰਥ :** ਸਤਿਗੁਰਿ=ਸਤਿਗੁਰੂ ਨੇ। ਭਾਣੈ ਆਪਣੈ=

ਆਪਣੇ ਭਾਣੇ (ਮਰਜ਼ੀ) ਅਨੁਸਾਰ। ਬਹਿ=ਬੈਠ ਕੇ। ਪਰਵਾਰੁ= ਟੱਬਰ। ਸਦਾਇਆ=ਸਦ ਬੁਲਾਇਆ। ਮਤ=ਮੱਤਾਂ। ਮੈ ਪਿਛੈ=ਮੇਰੇ ਮਗਰੋਂ। ਰੋਵਸੀ=ਰੋਵੇਗਾ। ਸੋ=ਉਹ (ਮਨੁੱਖ)। ਮੈ=ਮੈਨੂੰ। ਮੂਲਿ=ਉਕਾ ਹੀ। ਨ ਭਾਇਆ=ਨਹੀਂ ਚੰਗਾ ਲਗੇਗਾ। ਮਿਤੁ=ਇਕ) ਮਿੱਤਰ। ਪੈਝੈ=ਇਜ਼ਤ ਪਾਂਦਾ ਹੈ। ਮਿਤੁ=(ਦੂਜਾ) ਮਿੱਤਰ। ਬਿਗਸੈ=ਖੁੱਸ਼ ਹੁੰਦਾ ਹੈ। ਪੈਜ ਭਾਵਏ=ਇਜ਼ਤ ਚੰਗੀ ਲਗਦੀ ਹੈ। ਪੈਨਾਵਏ=(ਸਿਰੋਪਾ) ਪਹਿਨਾ ਰਿਹਾ ਹੈ। ਪਰਤਖਿ ਹੋਦੈ=ਸਰੀਰ ਵਿੱਚ ਹੋਂਦਿਆਂ, ਜੀਊਂਦਿਆਂ। ਬਹਿ=ਬੈਠ ਕੇ। ਰਾਜੁ=ਗੁਰਿਆਈ ਗਦੀ। ਟਿਕਾਇਆ=ਥਾਪ ਦਿੱਤਾ, ਸੁਸ਼ੋਭਤ ਕੀਤਾ। ਬੰਧਪ=ਰਿਸ਼ਤੇਦਾਰ, ਸਾਕ=ਸਬੰਧੀ। ਪੁਤ=ਪੁੱਤਰ। ਭਾਈ=ਭਰਾ। ਰਾਮਦਾਸ=(ਗੁਰੂ) ਰਾਮਦਾਸ ਜੀ ਦੀ। ਪੈਰੀ ਪਾਇਆ=ਪੈਰਾਂ ਉਤੇ ਪਾਇਆ (ਭਾਵ ਮੱਥਾ ਟਿਕਾਇਆ)।

**ਅਰਥ :** ਸਤਿਗੁਰੂ (ਅਮਰਦਾਸ ਜੀ) ਨੇ ਬੈਠ ਕੇ ਆਪਣੀ ਇੱਛਾ ਅਨੁਸਾਰ (ਆਪਣੇ) ਟੱਬਰ ਨੂੰ ਸਦ ਬੁਲਾਇਆ (ਅਤੇ ਆਦੇਸ਼ ਦਿੱਤਾ) ਮਤਾਂ ਮੇਰੇ (ਪਰਲੋਕ ਗਮਨ) ਮਗਰੋਂ ਕੋਈ ਰੋਵੇ, ਉਹ (ਮਨੁੱਖ) ਮੈਨੂੰ ਉਕਾ ਹੀ ਚੰਗਾ ਨਹੀਂ ਲਗੇਗਾ। ਜਿਸ (ਮਨੁੱਖ) ਨੂੰ ਆਪਣੇ ਮਿੱਤਰ ਦੀ ਇਜ਼ਤ ਚੰਗੀ ਲਗਦੀ ਹੈ (ਤਾਂ ਇਕ) ਮਿੱਤਰ ਨੂੰ (ਜਦੋਂ) ਆਦਰ ਮਿਲਦਾ ਹੈ (ਤਾਂ ਦੂਜਾ) ਮਿੱਤਰ ਖੁੱਸ਼ ਹੁੰਦਾ ਹੈ। ਹੇ (ਮੇਰੇ) ਪੁਤਰੋ ਤੇ ਭਰਾਵੋ ! ਤੁਸੀਂ ਵੀਚਾਰ ਕਰਕੇ ਵੇਖ ਲਵੋ (ਕਿ) ਹਰੀ (ਪ੍ਰਭੂ), ਸਤਿਗੁਰੂ ਨੂੰ ਸਿਰੋਪਾ ਦੇ ਰਿਹਾ ਹੈ (ਤੁਸੀਂ ਖੁਸ਼ ਹੋਵੋ)।

ਸਤਿਗੁਰੂ (ਅਮਰਦਾਸ ਜੀ ਨੇ) ਜੀਊਂਦਿਆਂ ਹੀ ਬੈਠ ਕੇ (ਗੁਰ-ਗਦੀ ਦੇ) ਰਾਜ ਉਤੇ (ਸ੍ਰੀ ਗੁਰੂ ਰਾਮਦਾਸ ਜੀ ਨੂੰ) ਆਪ ਥਾਪ ਦਿੱਤਾ। ਸਾਰੇ ਸਿੱਖਾਂ, ਸਾਕ-ਸਨਬੰਧੀਆਂ, ਪੁਤਰਾਂ ਤੇ ਭਰਾਵਾਂ ਨੂੰ (ਗੁਰੂ) ਰਾਮਦਾਸ ਜੀ ਦੇ ਪੈਰਾਂ ਉਤੇ ਪਾ ਦਿੱਤਾ (ਭਾਵ ਮੱਥਾ ਟਿਕਾ ਦਿੱਤਾ)।੪।

**ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ਕੇਸੋ ਗੋਪਾਲ ਪੰਡਿਤ**

**ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ ਹਰਿ ਕਥਾ ਪੜੀਐ, ਹਰਿਨਾਮੁ ਸੁਣੀਐ, ਬੇਬਾਣੁ ਹਰਿ ਰੰਗੁ ਗੁਰ ਭਾਵਏ ॥ ਪਿੰਡੁ, ਪਤਲਿ, ਕਿਰਿਆ, ਦੀਵਾ, ਫੁਲ, ਹਰਿ ਸਰਿ ਪਾਵਏ ॥ ਹਰਿ ਭਾਇਆ ਸਤਿਗੁਰੁ ਬੋਲਿਆ, ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥ ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥**

**ਪਦ ਅਰਥ :** ਅੰਤੇ=(ਸਰੀਰ ਦੇ) ਅੰਤ ਸਮੇਂ। ਮੈ ਪਿਛੈ=ਮੇਰੇ (ਪਰਲੋਕ ਜਾਣ) ਮਗਰੋਂ। ਕਰਿਅਹੁ=ਤੁਸੀਂ ਕਰੋ। ਨਿਰਬਾਣੁ ਕੀਰਤਨੁ=ਅਖੰਡ, ਵਾਸ਼ਨਾ ਤੋਂ ਰਹਿਤ, ਰਬੀ=ਸਿਫਤਿ ਸਾਲਾਹ ਵਾਲਾ ਕੀਰਤਨ। ਕੇਸੋ ਗੋਪਾਲ ਪੰਡਿਤ=ਪਰਮਾਤਮਾ, ਪ੍ਰਿਥਵੀ ਪਾਲਕ ਦੇ ਗਿਆਨਵਾਨ ਪੁਰਸ਼। ਪੜਹਿ=ਪੜ੍ਹਨ। ਪੁਰਾਣੁ=(ਹਰੀ ਕਥਾ ਤੇ ਨਾਮ ਰੂਪੀ) ਪੁਰਾਣੁ। ਬੇਬਾਣੁ=ਅਰਥੀ, ਜਿਸ ਤੇ ਮਿਰਤਕ ਸਰੀਰ ਨੂੰ ਪਾ ਕੇ ਸ਼ਮਸ਼ਾਨ ਭੂਮੀ ਵਲ ਲਿਜਾਇਆ ਜਾਂਦਾ ਹੈ। ਹਰਿ ਰੰਗੁ=ਹਰੀ ਦਾ ਪ੍ਰੇਮ। ਗੁਰ ਭਾਵਏ=ਗੁਰੂ ਨੂੰ ਚੰਗਾ ਲਗਦਾ ਹੈ। ਕਿਰਿਆ=ਸ਼ਰਾਧ ਆਦਿਕ ਕਰਮ। ਦੀਵਾ=ਮਿਰਤਕ ਦੇ ਪਿਛੋ ਜੋ ਦੀਵਾ ਵੱਟੀ ਕਰਦੇ ਹਨ। ਫੁਲ=ਅਸਥੀਆਂ। ਹਰਿ ਸਰਿ ਪਾਵਏ=ਸਤਿ ਸੰਗਤ ਵਿੱਚ ਜੁੜਨਾ। ਭਾਇਆ=ਚੰਗਾ ਲਗਾ। ਸੋਢੀ=ਜਾਤ। ਤਿਲਕੁ=ਗੁਰੂ ਗਦੀ ਤੇ ਸੁਭਾਇ ਮਾਨ ਹੋਣ ਦਾ ਪ੍ਰਤੀਕ।

**ਅਰਥ :** ਅੰਤ ਸਮੇਂ ਸਤਿਗੁਰੂ (ਅਮਰਦਾਸ ਜੀ ਨੇ ਇਹ ਬਚਨ) ਬੋਲਿਆ (ਹੇ ਮੇਰੇ ਸਤਿ ਸੰਗੀਓ, ਸਨੰਬੰਧੀਓ !) ਮੇਰੇ (ਪਰਲੋਕ ਜਾਣ) ਮਗਰੋਂ ਨਿਰਬਾਣੁ (ਵਾਸ਼ਨਾ ਤੋਂ ਰਹਿਤ ਅਖੰਡ) ਕੀਰਤਨ ਕਰਨਾ। ਪਰਮਾਤਮਾ, ਪ੍ਰਿਥਵੀ ਪਾਲਕ ਦੇ ਪੰਡਤਾਂ (ਗੁਰਮਤਿ ਗਿਆਨੀਆਂ ਅਥਵਾ ਸੰਗਤਾਂ) ਨੂੰ ਸਦਣਾ (ਬੁਲਾਉਣਾ ਅਤੇ ਕਹਿਣਾ ਕਿ ਓਹ ਗਰੁੜ ਪੁਰਾਣ ਦੀ ਥਾਂ) ਹਰੀ ਹਰੀ (ਨਾਮ ਦੀ) ਕਥਾ ਰੂਪੀ ਪੁਰਾਣੁ ਪੜ੍ਹਨ। ਹਰੀ ਦੀ ਕਥਾ ਪੜ੍ਹਨੀ ਚਾਹੀਦੀ

ਹੈ, ਹਰੀ ਦਾ ਨਾਮ ਸੁਨਣਾ ਚਾਹੀਦਾ ਹੈ, ਹਰੀ ਦਾ ਪ੍ਰੇਮ ਰੂਪੀ ਬੇਬਾਣ (ਅਰਥੀ) ਗੁਰੂ ਨੂੰ ਚੰਗਾ ਲਗਦਾ ਹੈ (ਭਾਵ ਬਣਾਉਟੀ ਅਰਥੀ ਸਜਾਣ ਦੀ ਲੋੜ ਨਹੀਂ ਜਿਵੇਂ ਕਿ ਦੁਨਿਆਵੀ ਲੋਕ ਕਰਦੇ ਹਨ)। ਪਿੰਡ, ਪਤਲ, ਕਿਰਿਆ, ਦੀਵਾ ਅਤੇ ਫੁਲ-ਪ੍ਰਵਾਹਨ (ਸਭ ਵਿਅਰਥ ਕਰਮਕਾਂਡਾਂ ਦੀ ਥਾਂ, ਗੁਰੂ) ਹਰਿ ਸਰਿ ਵਿੱਚ ਭਾਵ ਸੰਤ ਸੰਗਤ ਵਿੱਚ ਜੁੜਨਾ (ਪਸੰਦ ਕਰਦਾ ਹੈ)। (ਜੋ ਬਚਨ) ਸਤਿਗੁਰੂ (ਨੇ) ਬੋਲਿਆ (ਉਹ) ਪਰਮੇਰ ਨੂੰ ਚੰਗਾ ਲਗ ਗਿਆ (ਜਿਸ ਦੇ ਫਲਸਰੂਪ ਗੁਰੂ) ਨੂੰ ਸੁਜਾਣ ਹਰੀ ਪੁਰਖ ਮਿਲ ਪਿਆ। (ਸਤਿਗੁਰੂ ਅਮਰਦਾਸ ਜੀ ਨੇ) ਰਾਮਦਾਸ ਜੀ ਸੋਢੀ ਨੂੰ ਗੁਰਿਆਈ ਗਦੀ ਤੇ ਸੁਭਾਇਮਾਨ ਕਰ ਦਿੱਤਾ (ਅਤੇ) ਗੁਰੂ ਦਾ ਸ਼ਬਦ ਰੂਪ ਸਦਾ ਥਿਰ ਰਹਿਣ ਵਾਲਾ ਨਿਸ਼ਾਨ (ਬਖ਼ਸ਼ ਦਿੱਤਾ) ।੫।

**ਸਤਿਗੁਰੁ ਪੁਰਖੁ ਜਿ ਬੋਲਿਆ, ਗੁਰਸਿਖਾ ਮੰਨਿ ਲਈ ਰਜਾਇ ਜੀਉ ॥ ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ॥ ਸਭ ਪਵੈ ਪੈਰੀ ਸਤਿਗੁਰੂ ਕੇਰੀ, ਜਿਥੈ ਗੁਰੂ ਆਪੁ ਰਖਿਆ*॥ ਕੋਈ ਕਰਿ ਬਖੀਲੀ ਨਿਵੈ ਨਾਹੀ, ਫਿਰਿ ਸਤਿਗੁਰੂ ਆਣਿ ਨਿਵਾਇਆ ॥ ਹਰਿ ਗੁਰਹਿ ਭਾਣਾ ਦੀਈ ਵਡਿਆਈ, ਧੁਰਿ ਲਿਖਿਆ ਲੇਖੁ ਰਜਾਇ ਜੀਉ ॥ ਕਹੈ ਸੁੰਦਰੁ, ਸੁਣਹੁ ਸੰਤਹੁ, ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥**

ਉਚਾਰਨ ਸੇਧ

**ਬਿੰਦੀ ਸਹਿਤ:**ਗੁਰਸਿਖਾਂ, ਪੈਰੀਂ, ਨਿਵੈਂ, ਨਾਹੀਂ, ਗੁਰਹਿਂ।

***ਪਾਠ ਭੇਦ :** ਪੁਰਾਤਨ ਹਥ ਲਿਖਤੀ ਸਰੂਪ (ਸੰਮਤ ੧੮੪੪) ਜੋ ਦਾਸਰੇ ਪਾਸ ਮੌਜੂਦ ਹੈ ਉਸ ਵਿੱਚ 'ਜਿਥੈ ਗੁਰੂ ਆਪੁ ਰਖਿਆ' ਦੀ ਥਾਂ ਜਿਥੈ 'ਗੁਰੁ ਆਪੁ ਰਖਾਇਆ' ਹੈ । ਅਗਲੀ ਪੰਕਤੀ ਵਿੱਚ 'ਨਿਵਾਇਆ' ਅੰਤਲਾ ਪਦ ਹੈ, ਇਸ ਤਰ੍ਹਾਂ ਰਖਾਇਆ ਤੇ ਨਿਵਾਇਆ ਦੋਹਾਂ ਨੂੰ ਕਾਵਿਕ ਸੁਮੇਲ ਬਣਾਇਆ ਜਾਪਦਾ ਹੈ ।

**ਪਦ ਅਰਥ :** ਸਤਿਗੁਰੁ ਪੁਰਖੁ=ਸ਼੍ਰੀ ਗੁਰੂ ਅਮਰਦਾਸ ਜੀ। ਜਿ ਬੋਲਿਆ=ਜਿਹੜਾ (ਬਚਨ) ਬੋਲਿਆ। ਰਜਾਇ=ਰਜ਼ਾ, ਹੁਕਮ। ਮੋਹਰੀ ਪੁਤੁ=(ਸ਼੍ਰੀ ਗੁਰੂ ਅਮਰਦਾਸ ਜੀ ਦਾ ਛੋਟਾ ਪੁੱਤਰ)। ਸਨਮੁਖ=ਸਾਹਮਣੇ, ਹਾਜ਼ਰ। ਰਾਮਦਾਸੈ ਪੈਰੀ=ਸਤਿਗੁਰੂ ਰਾਮਦਾਸ ਜੀ ਦੇ ਚਰਨਾ ਉਤੇ। ਸਭ=ਸਾਰੀ (ਸੰਗਤ)। ਕੇਰੀ=ਦੀ। ਜਿਥੈ= ਜਿਸ (ਸਰੀਰ) ਵਿੱਚ। ਆਪੁ=ਆਪਣਾ ਜੋਤਿ ਸਰੂਪ। ਰਖਿਆ= ਟਿਕਾਇਆ। ਕੋਈ=(ਜਿਹੜਾ) ਕੋਈ (ਵਿਰੋਧੀ)। ਕਰਿ ਬਖੀਲੀ= ਨਿੰਦਾ ਚੁਗਲੀ ਕਰਕੇ। ਨਿਵੈ ਨਾਹੀ=ਨਿਵਦਾ, ਮੱਥਾ ਨਹੀਂ ਸੀ ਟੇਕਦਾ। ਆਣਿ=ਲਿਆ ਕੇ। ਹਰਿ ਗੁਰਹਿ ਭਾਣਾ=ਹਰੀ ਪ੍ਰਭੂ (ਅਤੇ) ਗੁਰੂ (ਅਮਰਦਾਸ ਜੀ) ਨੂੰ ਇਹ ਚੰਗਾ ਲਗਾ। ਦੀਈ=ਦਿੱਤੀ। ਧੁਰਿ=ਧੁਰੋਂ। ਕਹੈ ਸੁੰਦਰੁ=(ਬਾਬਾ ਅਨੰਦ ਜੀ ਦਾ ਪੁੱਤਰ) ਸੁੰਦਰ ਆਖਦਾ ਹੈ।

**ਅਰਥ :** (ਹੇ ਪਿਆਰਿਓ !) ਜਿਹੜਾ (ਬਚਨ) ਸਤਿਗੁਰੂ (ਅਮਰਦਾਸ ਜੀ ਨੇ) ਬੋਲਿਆ, ਗੁਰਸਿਖਾਂ ਨੇ (ਗੁਰੂ ਦਾ ਹੁਕਮ) ਮੰਨ ਲਿਆ। (ਸਭ ਤੋਂ ਪਹਿਲਾਂ) ਮੋਹਰੀ ਪੁੱਤਰ (ਸ਼੍ਰੀ ਗੁਰੂ ਅਮਰਦਾਸ ਜੀ ਦੇ) ਸਨਮੁਖ (ਸਾਹਮਣੇ) ਹੋਇਆ ਅਤੇ ਉਸ ਨੂੰ (ਗੁਰੂ) ਰਾਮਦਾਸ ਜੀ ਦੇ ਪੈਰਾਂ ਤੇ ਪਾਇਆ (ਭਾਵ ਮੱਥਾ ਟਿਕਾਇਆ)। (ਉਸ ਤੋਂ ਬਾਅਦ) ਸਾਰੀ (ਸੰਗਤ) ਗੁਰੂ ਰਾਮਦਾਸ ਜੀ ਦੀ ਪੈਰੀਂ ਪਈ ਜਿਥੇ ਕਿ (ਸਤਿਗੁਰੂ ਅਮਰਦਾਸ ਜੀ ਨੇ ਆਪਣਾ) ਆਪ (ਭਾਵ ਜੋਤਿ ਨੂੰ) ਟਿਕਾਇਆ ਸੀ। (ਜੇ) ਕੋਈ ਨਿੰਦਾ ਕਰਕੇ (ਪਹਿਲਾਂ ਗੁਰੂ ਰਾਮਦਾਸ ਜੀ ਅੱਗੇ) ਨਹੀਂ ਸੀ ਨਿਵਦਾ, ਫਿਰ ਸਤਿਗੁਰੂ (ਅਮਰਦਾਸ ਜੀ ਨੇ ਉਸ ਨੂੰ) ਲਿਆ ਕੇ (ਗੁਰੂ ਰਾਮਦਾਸ ਜੀ ਅੱਗੇ) ਨਿਵਾਇਆ (ਭਾਵ ਮੱਥਾ ਟਿਕਾਇਆ)।

ਹਰੀ ਅਤੇ ਗੁਰੂ (ਅਮਰਦਾਸ ਜੀ ਨੂੰ ਇਹੋ) ਚੰਗਾ ਲੱਗਾ (ਉਨ੍ਹਾਂ ਨੇ ਗੁਰੂ ਰਾਮਦਾਸ ਜੀ ਨੂੰ) ਵਡਿਆਈ ਬਖ਼ਸ਼ਿਸ਼ ਕੀਤੀ, (ਇਹ) ਧੁਰੋਂ ਹੀ (ਪ੍ਰਭੂ ਦਾ) ਹੁਕਮ ਰੂਪ ਲੇਖ ਲਿਖਿਆ ਹੋਇਆ ਸੀ। ਸੁੰਦਰ (ਸਦ ਬਾਣੀ ਦਾ ਰਚਿਤਾ) ਆਖਦਾ ਹੈ, ਹੇ ਸੰਤ ਜਨੋ!

ਸੁਣੇ, ਸਾਰਾ ਜਗਤ (ਗੁਰੂ ਰਾਮਦਾਸ ਜੀ ਦੇ ਪਾਵਨ) ਚਰਨਾਂ ਤੇ ਪਾਇਆ ।੬।੧।

## ਅਰਥ ਭੇਦ ਅਤੇ ਨਿਰਣੈ

### ੳ) ਪਰਸਾਦਿ ਨਾਨਕ ਗੁਰੂ ਅੰਗਦ, ਪਰਮ ਪਦਵੀ ਪਾਵਹੇ॥

ਵੱਖ ਵੱਖ ਅਰਥ :

੧- ਗੁਰੂ ਨਾਨਕ ਜੀ ਤੇ ਗੁਰੂ ਅੰਗਦ ਜੀ ਦੀ ਕਿਰਪਾ ਤੇ ਗੁਰੂ ਅਮਰਦਾਸ ਜੀ ਪਰਮ ਪਦਵੀ ਪਾਵਤੇ ਭਏ । [ਫ.ਸ.

੨- ਗੁਰੂ ਨਾਨਕ ਦੀ ਕਿਰਪਾ ਨਾਲ ਅੰਗਦ ਜੀ ਨੇ ਵੱਡੀ ਪਦਵੀ ਪਾਈ ਹੈ। [ਗਿ. ਬਿਸ਼ਨ ਸਿੰਘ

੩- ਪਰਸਾਦਿ ਨਾਨਕ ਗੁਰੂ, ਅੰਗਦ ਪਰਮਪਦਵੀ ਪਾਵਹੇ॥
(ਇਹ ਬਿਸਰਾਮ ਸੋਢੀ ਹਜ਼ਾਰਾ ਸਿੰਘ ਬੀ.ਏ. ਨੇ 'ਜਪੁ ਵੀਚਾਰ' ਪੁਸਤਕ ਵਿੱਚ ਦਿੱਤਾ ਹੈ) ।

**ਨਿਰਣੈ :** ਇਸ ਵਿੱਚ ਸੰਦੇਹ ਨਹੀਂ ਕਿ ਇਸ ਪੰਕਤੀ ਵਿੱਚ ਗੁਰੂ ਅਮਰਦਾਸ ਜੀ ਦਾ ਜ਼ਿਕਰ ਨਹੀਂ ਹੈ ਪਰ ਇਹ ਸਦੁ ਸ੍ਰੀ ਗੁਰੂ ਅਮਰਦਾਸ ਜੀ ਦੇ ਪਰਲੋਕ ਗ਼ਮਨ ਨਾਲ ਸੰਬੰਧਤ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਗੁਰੂ ਅਮਰਦਾਸ ਜੀ ਨੇ ਪਰਮ ਪਦਵੀ ਪਾਈ ਹੈ, ਇਹੋ ਹੀ ਠੀਕ ਅਰਥ ਹਨ, ਨੰਬਰ ੨, ੩ ਵਾਲੇ ਅਰਥ ਠੀਕ ਨਹੀਂ ਹਨ, ਕਿਉਂਕਿ ਇਉਂ ਅਰਥ ਕਰਨ ਨਾਲ ਬਿਸਰਾਮ ਵੀ ਬਦਲ ਜਾਂਦਾ ਹੈ।

### (ਅ) ਅੰਤੇ ਸਤਿਗੁਰੁ ਬੋਲਿਆ,
### ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
### ਕੇਸੋ ਗੋਪਾਲ ਪੰਡਿਤ ਸਦਿਅਹੁ,
### ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥

ਪਹਿਲੀ ਪੰਕਤੀ ਦੇ ਅਰਥ ਸਮੂਹ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ, ਪਰ ਦੂਜੀ ਪੰਕਤੀ ਦੇ ਅਰਥਾਂ ਵਿੱਚ ਅੰਤਰ ਹੈ। ਜਿਵੇਂ :-

੧- ਕੇਸੋ ਗੋਪਾਲ ਪੰਡਿਤ ਕੋ ਸਦੀਓ ਸੰਪੂਰਨ ਪਾਪੋਂ ਕੇ ਹਰਨੇ ਵਾਲਾ ਜੋ ਹਰੀ ਹੈ ਤਿਸ ਹਰੀ ਕੀ ਕਥਾ ਯੁਕਤ ਜੋ ਪੁਰਾਨ ਹੈ ਸੋ ਪੜਹਿ। ਭਾਵ ਪਰਮੇਸਰ ਸਬੰਧੀ ਕਥਾ ਸੁਨਾਵੈ। [ਫ.ਸ.

੨- ਕੇਸੋ ਤੇ ਗੁਪਾਲ ਨਾਮੁ ਪੰਡਤ ਨੂੰ ਸਦ ਹਰਿ ਗਰੁੜ ਪੁਰਾਣ ਮੈਂ ਜੋ ਹਰਿ ਪ੍ਰਕਾਰ ਕੀ ਕਥਾ ਹੈ ਸੋ ਪੜਹਿ ।

[ਪ੍ਰਿਯਾਇ-ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ

੩- ਵਾਹਿਗੁਰੂ ਦੇ ਪੰਡਤਾਂ (ਸੰਤ ਜਨਾਂ) ਨੂੰ ਸਦਣਾ ਜਿਹੜੇ ਆ ਕੇ ਹਰੀ-ਕਥਾ ਰੂਪ ਪੁਰਾਣ ਪੜ੍ਹਨ। ਦੇਖੋ ਨੇਮ ੪। ਜੇ 'ਕੇਸੋ ਗੋਪਾਲ ਨਾਮੇ ਪੰਡਤ ਨੂੰ ਸਦਾ ਹੁੰਦਾ ਤਾਂ 'ਗੋਪਾਲ' ਅਤੇ 'ਪੰਡਿਤ' ਦੇ ਅੰਤ ਔਂਕੜ ਹੁੰਦਾ (ਨੇਮ ੨੫ ਅਨੁਸਾਰ) ਅਤੇ 'ਪੜਹਿ' ਦੀ ਥਾਂ 'ਪੜੇ' ਹੁੰਦਾ। [ਸ਼ਬਦਾਰਥ

੪- ਕੇਸੋ-ਜਲ ਵਿੱਚ ਸੈਨ ਕਰਨ ਵਾਲਾ, ਗੋਪਾਲ-ਪ੍ਰਿਥਵੀ ਪਾਲਕ, ਪੰਡਿਤ-ਪੰਡਾ ਬੁਧ ਨੂੰ ਕੁਸ਼ਲਤਾ ਭਾਵ ਚਤੁਰ ਕਰਨ ਵਾਲਾ ਜੋ ਪਰਮਾਤਮਾ ਹੈ ਉਸ ਨੂੰ ਸਦਣਾ ਭਾਵ ਅਵਾਹਨ ਕਰਨਾ ਅਰਥਾਤ ਬੁਲਾਣਾ ਕਿ ਸਾਨੂੰ ਪ੍ਰਾਪਤ ਹੋ । [ਸਿੰ.ਸ.

੫- ਕੇਸੋ ਗੋਪਾਲ (ਅਕਾਲ ਪੁਰਖ) ਦੇ ਪੰਡਿਤਾਂ ਨੂੰ ਸੱਦ ਘੱਲਿਓ, ਜੋ (ਆ ਕੇ) ਅਕਾਲ ਪੁਰਖ ਦੀ ਕਥਾ ਵਾਰਤਾ ਰੂਪ ਪੁਰਾਣ ਪੜ੍ਹਣ। [ਦਰਪਣ

**ਨਿਰਣੈ :** ਗੁਰ-ਇਤਿਹਾਸ ਵਿੱਚ 'ਕੇਸੋ ਗੋਪਾਲ' ਨਾਮੀ ਪੰਡਿਤ ਦਾ ਕਿਤੇ ਜ਼ਿਕਰ ਨਹੀਂ ਆਇਆ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਨਿਰਬਾਣ ਕੀਰਤਨ ਜਾਂ ਕਥਾ ਕਰਦਾ ਹੋਵੇ। ਜਿਵੇਂ 'ਰਾਮ ਗੋਪਾਲ' ਇਕ ਨਾਂ ਹੈ ਤਿਵੇਂ 'ਕੇਸੋ ਗੋਪਾਲ' ਵੀ ਇਕ ਨਾਮ ਹੋ ਸਕਦਾ ਹੈ ਪਰ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਜੇ 'ਗੋਪਾਲ' ਦਾ ਅੰਤਲਾ ਅਖਰ ਔਂਕੜ ਸਹਿਤ ਹੁੰਦਾ ਤਾਂ ਇਹ ਇਕ ਬਚਨ ਪੁਲਿੰਗ ਨਾਵ ਦਾ ਲਖਾਇਕ ਹੋ ਸਕਦਾ ਸੀ ਪਰ ਇਸ ਪੰਕਤੀ ਵਿੱਚ 'ਲ' ਮੁਕਤਾ ਹੈ। ਮੁਕਤੇ ਅਖਰ ਚੋਂ ਦਾ, ਦੇ, ਦੀ ਆਦਿ ਅਰਥ ਨਿਕਲਦੇ ਹਨ। 'ਕੇਸੋ' ਪਦ ਦੀ ਵਰਤੋਂ ਗੁਰਬਾਣੀ ਵਿੱਚ ਕੀਤੀ ਹੋਈ ਮਿਲਦੀ ਹੈ :-

**ਕਬੀਰ ਕੇਸੋ ਕੇਸੋ ਕੂਕੀਐ, ਨਾ ਸੋਈਐ ਅਸਾਰ॥**

[ਪੰਨਾ ੧੩੭੬

ਭਾਵ ਪਰਮਾਤਮਾ ਦਾ ਨਾਮ ਉਚਾਰਨਾ ਚਾਹੀਦਾ ਹੈ, ਬੇ-ਫ਼ਿਕਰ ਹੋ ਕੇ ਸੌਣਾ ਨਹੀਂ ਚਾਹੀਦਾ ।

ਸੋ 'ਕੇਸਵ' ਦੇ ਅਰਥ ਹਨ, ਪਰਮਾਤਮਾ । 'ਗੋਪਾਲ' ਦੇ ਅਰਥ 'ਪ੍ਰਿਥਵੀ ਨੂੰ ਪਾਲਣ ਵਾਲਾ'- 'ਜਗੰਨਾਥ ਗੋਪਾਲ ਮੁਖਿ ਭਣੀ' (ਪੰਨਾ ੧੦੮੨) ਇਸ ਪੰਕਤੀ ਵਿੱਚ 'ਕੇਸੋ ਗੋਪਾਲ' ਕਿਸੇ ਇਕ ਵਿਅਕਤੀ ਪੰਡਿਤ ਦਾ ਨਾਉਂ ਨਹੀਂ ਹੈ ਕਿਉਂਕਿ ਪੰਡਿਤ ਦਾ ਅੰਤਲਾ ਅਖਰ ਵੀ ਔਂਕੜ ਰਹਿਤ ਹੈ ਜੋ ਬਹੁਵਚਨੀ ਪੁਲਿੰਗ ਨਾਵ ਦਾ ਸੂਚਕ ਹੈ ।

ਭਾ.ਸ. ਗੁਰਦਾਸ ਜੀ ਦੀ ਗਿਆਰਵੀਂ ਵਾਰ ਜਿਸ ਦਾ ਟੀਕਾ ਭਾ. ਸ. ਮਨੀ ਸਿੰਘ ਜੀ ਦੇ ਨਾਮ ਨਾਲ ਪ੍ਰਸਿਧ ਹੈ 'ਸਿਖਾਂ ਦੀ ਭਗਤ ਮਾਲਾ' ਵਿੱਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਿੱਖਾਂ ਦੀ ਸੂਚੀ ਵਿੱਚ 'ਕੇਸੋ ਗੋਪਾਲ' ਦੇ

ਨਾਂ ਦਾ ਕੋਈ ਸੰਕੇਤ ਨਹੀਂ ਮਿਲਦਾ। ਭਾ. ਕਾਨ੍ਹ ਸਿੰਘ ਜੀ ਨੇ ਸਿਖੀ ਦੇ ਪਰਚਾਰ ਲਈ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ੨੨ ਮੰਜੀਆਂ ਅਥਵਾ ੨੨ ਮਹਾਨ ਕੇਂਦਰ ਥਾਪੇ ਸਨ। ਇਨ੍ਹਾਂ ੨੨ ਮੰਜੀਦਾਰਾਂ ਦੇ ਨਾਮ ਇਸ ਤਰ੍ਹਾਂ ਦਿੱਤੇ ਹਨ (੧) ਅੱਲਾਯਾਰ (੨) ਸੱਚਨ ਸੱਚ (੩) ਸਾਧਾਰਣ (੪) ਸਾਵਣ ਮੱਲ (੫) ਸੁੱਖਣ (੬) ਹੰਦਾਲ (੭) ਕੇਦਾਰੀ (੮) ਖੇਡਾ (੯) ਗੰਗੂ ਸ਼ਾਹ (੧੦) ਦਰਬਾਰੀ (੧੧) ਪਾਰੋ (੧੨) ਫੇਰਾ (੧੩) ਬੂਆ (੧੪) ਬੇਣੀ (੧੫) ਮਹੇਸ਼ਾ (੧੬) ਮਾਈਦਾਸ (੧੭) ਮਾਣਕ ਚੰਦ (੧੮) ਮੁਰਾਰੀ (੧੯) ਰਾਜ ਰਾਮ (੨੦) ਰੰਗ ਸ਼ਾਹ (੨੧) ਰੰਗ ਦਾਸ (੨੨) ਲਾਲੋ। ਸੋ ਜੇ ਕੋਈ ਕੇਸੋ ਗੋਪਾਲ ਪੰਡਿਤ ਪ੍ਰਸਿਧ ਸਿੱਖ ਹੁੰਦਾ ਜਾਂ ਹੁੰਦੇ ਤਾਂ ਉਨ੍ਹਾਂ ਦਾ ਵੀ ਜ਼ਿਕਰ ਇਤਿਹਾਸ ਵਿੱਚ ਕਿਤੇ ਨਾ ਕਿਤੇ ਤਾਂ ਜ਼ਰੂਰ ਆਉਂਦਾ। ਸੋ, ਮਿਰਤਕ ਪ੍ਰਾਣੀ ਦੇ ਮਗਰੋਂ ਪੰਡਤਾਂ ਨੂੰ ਸਦਣ ਬੁਲਾਉਣ ਵਾਲੀ ਗੱਲ ਨਿਰਾ ਭੁਲੇਖਾ ਹੈ। ਇਥੇ ਤਾਂ ਪੰਡਿਤ ਦਾ ਭਾਵ ਸੂਝਵਾਨ (ਸੰਗਤ) ਤੋਂ ਮੰਨਿਆ ਜਾ ਸਕਦਾ ਹੈ।

'ਪੰਡਿਤ' ਪਦ ਬਹੁਵਚਨੀ ਨਾਵ ਦਾ ਸੂਚਕ ਹੋਣ ਕਰਕੇ ਇਸ ਦੇ ਨਾਲ 'ਪੜਹਿ' ਕ੍ਰਿਆ ਭੀ ਬਹੁਵਚਨੀ ਰੂਪ ਵਿੱਚ ਆਈ ਹੈ - ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ।

'ਪੁਰਾਣੁ' ਦਾ ਅੰਤਲਾ ਅੱਖ੍ਰ ਔਂਕੜ ਸਹਿਤ ਹੋਣ ਕਰਕੇ ਇਕ ਵਚਨ ਦਾ ਪ੍ਰਤੀਕ ਹੈ। ਜੇ ਮੁਕਤਾ ਹੋਂਦਾ ਤਾਂ (੧੮) ਪੁਰਾਣ ਅਰਥ ਬਣਨੇ ਸਨ। ਇਸ ਸੰਦਰਭ ਵਿੱਚ ਕਈ ਪ੍ਰਸ਼ਨ ਉਠਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਕਿਹੜੇ ਵਿਸ਼ੇਸ਼ ਪੁਰਾਣ ਪੜ੍ਹਨ ਦਾ ਆਦੇਸ਼ ਦੇ ਰਹੇ ਹਨ? (੨) ਕੀ ਗੁਰੂ ਨਾਨਕ ਪਾਤਿਸ਼ਾਹ ਸਮੇਂ ਅਜਿਹਾ ਕੋਈ ਪੁਰਾਣ ਸੀ ਜਿਸ ਦਾ ਪਾਠ ਪ੍ਰਾਣੀ ਦੇ ਸਰੀਰ ਛੱਡਣ ਮਗਰੋਂ ਕੀਤਾ ਜਾਂਦਾ ਸੀ, ਅਤੇ ਉਹ ਪੁਰਾਣੁ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਕਰ ਗਏ ਸਨ?

'ਸਵਈਏ ਮਹਲੇ ਪੰਜਵੇਂ ਕੇ' ਵਿੱਚ ਗ਼ਿਕਰ ਆਉਂਦਾ ਹੈ:-

**ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥**
**ਨਿਤ ਪੁਰਾਣ ਬਾਚੀਅਹਿ**
**ਬੇਦ ਬ੍ਰਹਮਾ ਮੁਖਿ ਗਾਵੈ ॥** **[ਪੰਨਾ ੧੪੦੯**

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਕਿਹੜਾ ਗੰਗਾ ਦਾ ਜਲ ਸੀ ਜੋ ਅਜੈ ਤੇ ਅਟਲ ਸੀ, ਜਿਸ ਵਿਚ ਸਾਰੀ ਸੰਗਤ ਇਸ਼ਨਾਨ ਕਰਦੀ ਸੀ? ਉਥੇ ਕਿਹੜੇ ਪੁਰਾਣ ਤੇ ਵੇਦ ਵਾਚੇ ਜਾਂਦੇ ਸਨ ਜਿਨ੍ਹਾਂ ਨੂੰ ਬ੍ਰਹਮਾ ਆਪਣੇ ਮੁਖ ਤੋਂ ਉਚਾਰਦਾ ਸੀ ?

ਜੇ ਇਥੇ ਅਸੀਂ ਬ੍ਰਹਮੇ ਦਾ ਜ਼ਿਕਰ ਅਲੰਕਾਰਕ ਰੂਪ ਵਿਚ ਕੀਤਾ ਮੰਨਦੇ ਹਾਂ ਤਾਂ ਪੁਰਾਣਾਂ ਦਾ ਜ਼ਿਕਰ ਵੀ ਉਸੇ ਤਰ੍ਹਾਂ ਹੀ ਮੰਨਣਾ ਪਵੇਗਾ। ਅਸਲ ਵਿੱਚ ਇਹ ਸਭ ਗੁਰੂ ਦੀ ਮਹਿਮਾ ਦਾ ਵਰਣਨ ਹੈ।

ਹਾਂ, ਹਿੰਦੂਆਂ ਵਿੱਚ 'ਗਰੁੜ ਪੁਰਾਣ' ਦਾ ਪਾਠ ਕੀਤਾ ਜਾਂਦਾ ਹੈ। ਪਰ 'ਸਦੁ' ਬਾਣੀ ਵਿੱਚ ਤਾਂ ਕੇਵਲ 'ਪੁਰਾਣੁ' ਸ਼ਬਦ ਹੈ। ਸਮਗਰ ਗੁਰਬਾਣੀ ਵਿਚ 'ਪੁਰਾਣੁ' ਪਦ ਔਂਕੜ ਸਹਿਤ ਕੇਵਲ ਚਾਰ ਵਾਰੀ ਆਇਆ ਹੈ, ਬਾਕੀ ਸਭ 'ਪੁਰਾਣ' ਬਹੁ ਵਚਨੀ ਰੂਪ ਵਿਚ ਹੀ ਵਰਤਿਆ ਗਿਆ ਹੈ। ਬਾਬਾ ਸੁੰਦਰ ਜੀ ਦੇ ਸ਼ਬਦਾਂ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਵਲੋਂ ਦਿੱਤਾ ਆਦੇਸ਼ 'ਹਰਿ ਹਰਿ ਕਥਾ, ਪੜਹਿ ਪੁਰਾਣੁ ਜੀਉ' ਤੋਂ ਇਕ ਗਲ ਨਿਖਰ ਕੇ ਆਉਂਦੀ ਹੈ ਕਿ ਉਸ ਸਮੇਂ ਹਿੰਦੂਆਂ ਵਿਚ ਗਰੁੜ 'ਪੁਰਾਣੁ' ਪੜ੍ਹਿਆ ਜਾਂਦਾ ਸੀ ਪਰ ਉਹ ਗੁਰਮਤਿ ਨਾਲ ਮੇਲ ਨਹੀਂ ਖਾਂਦਾ ਸੀ ਜਿਸ ਦੀ ਥਾਂ ਆਪ ਜੀ ਨੇ 'ਹਰਿ ਹਰਿ ਕਥਾ ਪੜਹਿ ਪੁਰਾਣੁ ਜੀਓ' ਭਾਵ ਹਰੀ ਦੀ ਉਸਤਤਿ ਤੇ ਨਾਮ ਜਪਣ, ਸੁਣਨ ਦਾ ਹੁਕਮ ਕੀਤਾ। ਸੋ, ਇਸ ਤੱਥ ਦੀ ਪੁਸ਼ਟੀ ਦਾ ਨਿਰਣਾ ਅਗਲੀਆਂ ਪੰਕਤੀਆਂ ਤੋਂ ਸੁਤੇ ਸਿਧ ਹੀ ਹੋ ਜਾਂਦਾ ਹੈ :-

**ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ... ॥**

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗਉੜੀ ਰਾਗ ਵਿੱਚ ਪੰਨਾ ੨੨੩ ਉਤੇ ਫੁਰਮਾਨ ਹੈ:-

**ਜਪ ਤਪ ਸੰਜਮ ਪਾਠ ਪੁਰਾਣੁ ॥**
**ਕਹੁ ਨਾਨਕ ਅਪਰੰਪਰ ਮਾਨੁ ॥** [ਪੰਨਾ ੨੨੩

ਜੋ ਪਰੇ ਤੋਂ ਪਰੇ ਪਰਮੇਸ਼ਰ ਹੈ ਉਸ ਦੀ ਦਰਗਾਹ ਦਾ ਮਾਨ ਪ੍ਰਾਪਤ ਹੋਣਾ ਹੀ ਜਪ, ਤਪ, ਸੰਜਮ ਤੇ ਪਾਠ ਪੁਰਾਣ ਪੜ੍ਹਨਾ ਹੈ । ਇਸ ਪੰਕਤੀ ਵਿੱਚ "ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ" ਦੇ ਆਦੇਸ਼ ਤੋਂ ਭਾਵ ਹੈ ਕਿ ਪਰਮਾਤਮਾ ਜੋ ਪ੍ਰਿਥਵੀ ਦਾ ਪਾਲਕ ਹੈ ਉਸ ਦੀ ਸਿਫਤ ਕਰਨ ਵਾਲੇ ਸੂਝਵਾਨ ਸੰਤਸੰਗੀਆਂ ਨੂੰ ਸਦਣਾ ਤਾਂ ਜੋ ਉਹ ਹਰੀ ਨਾਮ ਦੀ ਕਥਾ ਕਰਕੇ ਸਭ ਨੂੰ ਸੁਣਾਉਣ ਅਤੇ ਰਬੀ ਭਾਣੇ ਵਿਚ ਰਹਿਣ ਦੀ ਪ੍ਰੇਰਨਾ ਦੇਣ ।

ਗੁਰੂ ਨਾਨਕ ਦੇਵ ਜੀ ਮਹਾਨ ਕ੍ਰਾਂਤੀਕਾਰੀ ਸਨ । ਆਪ ਜੀ ਨੇ ਬ੍ਰਾਹਮਣੀ ਸਮਾਜ ਦੇ ਫੋਕਟ ਕਰਮ ਕਾਂਡਾਂ ਦਾ ਖੰਡਨ ਕੀਤਾ ਹੈ। ਜਦੋਂ ਆਪ ਗਯਾ ਤੀਰਥ ਉਤੇ ਗਏ ਤਾਂ "ਦੀਵਾ ਮੇਰਾ ਏਕੁ ਨਾਮੁ, ਦੁਖ ਵਿਚ ਪਾਇਆ ਤੇਲੁ" ਸ਼ਬਦ ਉਚਾਰਨ ਕੀਤਾ ਜਿਸ ਵਿੱਚ ਅੰਕਿਤ ਹੈ:-

**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ,**
**ਸਚੁ ਨਾਮੁ ਕਰਤਾਰੁ ॥**
**ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ॥** [ਪੰਨਾ ੩੫੮

ਵਿਆਖਿਆ ਲਈ ਵੇਖੋ 'ਦਰਸ਼ਨ ਨਿਰਣੈ ਸਟੀਕ' ਪੋਥੀ ਪੰਜਵੀਂ।

## (ੲ) ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ,
## ਬੇਬਾਣੁ ਹਰਿ ਰੰਗੁ ਗੁਰ ਭਾਵਏ ॥

## ਪਿੰਡੁ, ਪਤਲਿ, ਕਿਰਿਆ ਦੀਵਾ, ਫੁਲ,
## ਹਰਿ ਸਰਿ ਪਾਵਏ ॥

'ਬੇਬਾਣੁ ਹਰਿ ਰੰਗੁ ਗੁਰ ਭਾਵਏ' ਦਾ ਪੁਰਾਤਨ ਅਰਥ ਪ੍ਰਯਾਇ ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ ਵਿੱਚ ਇਉਂ ਅੰਕਿਤ ਹਨ:-

(੧) ਗੁਰ ਕਹਿਆ ਬੇਬਾਣ ਸਾਨੂੰ ਹਰਿ : ਹਰੇ ਰੰਗ ਦਾ ਭਾਵਏ ਹੈ।

(੨) ਫਰੀਦ ਕੋਟੀ ਵਿਦਵਾਨਾਂ ਨੇ ਇਉਂ ਅਰਥ ਕੀਤੇ ਹਨ:-
ਔ ਹਮ ਕੋ ਬਿਬਾਨ ਕੀ ਹਰੀ ਕੀ ਪ੍ਰੀਤੀ ਵਾ ਹਰੇ ਰੰਗ ਕਾ ਹੀ ਭਾਵਤਾ ਹੈ।

**ਨਿਰਣੈ :** ਇਉਂ ਜਾਪਦਾ ਹੈ ਕਿ ਪੁਰਾਤਨ ਵਿਦਵਾਨਾਂ ਨੇ ਹਿੰਦੂ ਰੀਤੀਆਂ ਅਨੁਸਾਰ ਬੇਬਾਣ ਦੇ ਸਜਾਵਟ ਵਾਲੇ ਪਖ ਨੂੰ ਸਾਹਮਣੇ ਰਖਦੇ ਹੋਏ 'ਹਰਿ ਰੰਗੁ' ਦੇ ਅਰਥ 'ਹਰਾ ਰੰਗ' ਕਰ ਦਿੱਤੇ ਹਨ ਜੋ ਗੁਰਮਤਿ ਪ੍ਰਤਿਕੂਲ ਹਨ। ਗੁਰਬਾਣੀ ਵਿੱਚ 'ਹਰਿ ਰੰਗੁ' ਤੋਂ ਭਾਵ ਹਰੀ ਦਾ ਰੰਗ, ਪਿਆਰ-ਪ੍ਰੇਮ ਹੈ:-

**੧. ਰੰਗਿ ਰਤੜੇ ਮਨ ਕਰਹਲੇ,**
**ਹਰਿ ਰੰਗੁ ਸਦਾ ਸਮਾਲਿ ॥** [ਪੰਨਾ ੨੩੫

**੨. ਹਰਿ ਰੰਗੁ ਲਹੈ ਨ ਉਤਰੈ ਕਬਹੂ,**
**ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ॥** [ਪੰਨਾ ੧੨੯੬

ਇਥੇ 'ਹਰੇ ਰੰਗ' ਦੀ ਕੋਈ ਕਹਾਣੀ ਨਹੀਂ। ਅਸਲ ਵਿੱਚ ਵੇਦਾਂਤ ਤੇ ਬ੍ਰਾਹਮਣਵਾਦ ਦੇ ਸ਼ਿਕੰਜੇ ਵਿੱਚ ਜਕੜੇ ਹੋਏ ਲੋਕ ਇਹੋ ਜਿਹੇ ਮਨੋਕਲਪਿਤ ਅਰਥ ਕਰਦੇ ਰਹੇ। ਜਿਥੇ ਹਰੀ ਦੀ ਕਥਾ ਹਰੀ ਦਾ ਨਾਮ ਸੁਣਨਾ ਆ ਗਿਆ ਉਥੇ ਸਭ ਮਰਯਾਦਾ ਸੰਪੰਨ ਹੋ ਗਈ। ਉਥੇ ਤਾਂ ਕਾਲ ਦੀ ਵੀ ਦਾਲ ਨਹੀਂ ਗਲਦੀ। ਗੁਰਵਾਕ ਹਨ:-

**ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ,**
**ਮਾਨਹਿ ਸੇ ਜਿਣਿ ਜਾਹਿ ਜੀਉ ॥**
**ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ,**
**ਜੇ ਜੁਗ ਕੇਤੇ ਜਾਹਿ ਜੀਉ ॥**
**ਜੇ ਜੁਗ ਕੇਤੇ ਜਾਹਿ ਸੁਆਮੀ,**
**ਤਿਨ ਫਲ ਤੋਟਿ ਆਵੈ ॥**
**ਤਿਨ ਜਰਾ ਨ ਮਰਣਾ ਨਰਕਿ ਨ ਪਰਣਾ,**
**ਜੋ ਹਰਿ ਨਾਮੁ ਧਿਆਵੈ ॥**
**ਹਰਿ ਹਰਿ ਕਰਹਿ ਸਿ ਸੂਕਹਿ ਨਾਹੀ,**
**ਨਾਨਕ, ਪੀੜ ਨ ਖਾਹਿ ਜੀਉ ॥**

**ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ,**
**ਮਾਨਹਿ ਸੇ ਜਿਣਿ ਜਾਹਿ ਜੀਉ ॥** [ਪੰਨਾ ੩੮

ਜਿਥੋਂ ਤੱਕ ਦੂਜੀ ਪੰਕਤੀ ਵਿੱਚ 'ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ' ਦਾ ਸੰਬੰਧ ਹੈ ਇਸ ਦੇ ਅਰਥ ਭਾਵੇਂ ਸਪਸ਼ਟ ਹਨ ਪਰ ਗੁਰਮਤਿ ਤੋਂ ਪਛੜੇ ਹੋਏ ਕਰਮ ਕਾਂਡਾਂ ਦੇ ਪ੍ਰੀਤਵਾਨ ਸਿੱਖ 'ਹਰਿ ਸਰਿ' ਦੇ ਅਰਥ ਹਰਿ ਦੁਆਰ, ਗੰਗਾ ਹੀ ਸਮਝਦੇ ਰਹੇ। ਪੁਰਾਤਨ ਟੀਕਾਕਾਰ ਵੀ ਹਿੰਦੂ ਸਮਾਜ ਦੇ ਪ੍ਰਭਾਵ ਅਧੀਨ ਗਲਤ ਅਰਥ ਕਰਦੇ ਰਹੇ। ਮ੍ਰਿਤਕ ਪ੍ਰਾਣੀ ਦੇ ਫੁਲ ਹਰਦੁਆਰ ਜਾ ਕੇ ਜਲ ਪ੍ਰਵਾਹ ਕਰਨ ਵਾਲੇ ਪ੍ਰੇਮੀ 'ਫੁਲ ਹਰਿ ਸਰਿ ਪਾਵਏ' ਪੰਕਤੀ ਦੀ ਟੇਕ ਲੈਂਦੇ ਹਨ, ਜੋ ਕਿ ਠੀਕ ਨਹੀਂ ਹੈ। 'ਬੇਬਾਣੁ ਹਰਿ ਰੰਗੁ ਗੁਰ ਗੁਰ ਭਾਵਏ' ਦੇ ਪ੍ਰਚਲਤ ਅਰਥ ਹਨ ਕਿ ਗੁਰੂ ਨੂੰ ਹਰੀ ਦਾ ਪ੍ਰੇਮ ਰੂਪੀ ਬੇਬਾਣੁ (ਅਰਥੀ) ਚੰਗਾ ਲਗਦਾ ਹੈ। ਬੇਬਾਣ ਨੂੰ ਸਜਾਉਣ ਦੀ ਲੋੜ ਨਹੀਂ, ਨਿਰਬਾਣ ਕੀਰਤਨ ਕਰਨਾ ਹੀ ਸਭ ਤੋਂ ਸ੍ਰੇਸ਼ਟ ਹੈ।

ਉਪ੍ਰੋਕਤ ਪੰਕਤੀ ਦੇ ਵੱਖ ਵੱਖ ਪ੍ਰਚਲਤ ਅਰਥ ਇਉਂ ਉਪਲਬਧ ਹਨ:-

੧. ਦੀਵਾ ਕਰਿਓ ਤੇ ਹਰਿ ਸਰਿ: ਗੰਗਾ ਮੈ। [ਪ੍ਰਿਯਾਇ ਸੰਤ ਸੁਤੇ ਪ੍ਰਕਾਸ਼

੨- ਪਿੰਡ ਪਤਲ ਕਿਰਿਆ ਔ ਦੀਵਾ ਤਥਾ
ਫੁਲ ਏਹ ਹਰੀ ਸਰੀ ਗੰਗਾ ਜੀ ਮੈਂ ਪਾਵਣੇ । [ਫ. ਸ.

੩- ਪਤਿਆਂ ਦੇ ਬਣੇ ਹੋਏ ਡੂਨੇ ਜਿਨ੍ਹਾਂ ਉਤੇ ਪਿੰਡ ਰਖੀਦੇ ਹਨ। ਪਿੰਡ, ਪਤਲ, ਕਿਰਿਆ, ਦੀਵਾ ਫੁੱਲ ਇਨ੍ਹਾਂ ਸਭਨਾਂ ਦੀ ਥਾਂ ਹਰੀ-ਸਰ (ਸਤ ਸੰਗ) ਵਿੱਚ ਜੁੜਨਾ ਹੋਵੇ:-

**ਹਰਿ ਸਰੁ ਸਾਗਰੁ ਨਿਰਮਲੁ ਸੋਈ ॥**
**ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**
**ਇਸਨਾਨੁ ਕਰਹਿ ਸਦਾ ਦਿਨੁ ਰਾਤਿ,**
**ਹਉਮੈ ਮੈਲੁ ਚੁਕਾਵਣਿਆ ॥** [ਪੰਨਾ ੫੪੫

ਉਸ ਦੇ ਸੰਤ ਗੁਰਮੁਖਿ ਰੂਪੀ ਹੰਸ ਹੋ ਕੇ ਉਸ ਨਿਰਮਲ ਸਾਗਰ ਦੇ ਕੰਢੇ ਨਾਮ ਰੂਪੀ ਮੋਤੀ ਚੁਗਦੇ ਹਨ।

੨- ਪਿੰਡ ਪਤਲ ਕਿਰਿਆ ਔ ਦੀਵਾ ਤਥਾ
ਫੁਲ ਏਹ ਹਰੀ ਸਰੀ ਗੰਗਾ ਜੀ ਮੈਂ ਪਾਵਣੇ। [ਫ. ਸ.

੩- ਪਤਿਆਂ ਦੇ ਬਣੇ ਹੋਏ ਡੂਨੇ ਜਿਨ੍ਹਾਂ ਉਤੇ ਪਿੰਡ ਰਖੀਦੇ ਹਨ। ਪਿੰਡ, ਪਤਲ, ਕਿਰਿਆ, ਦੀਵਾ ਫੁੱਲ ਇਨ੍ਹਾਂ ਸਭਨਾਂ ਦੀ ਥਾਂ ਹਰੀ-ਸਰ (ਸਤ ਸੰਗ) ਵਿੱਚ ਜੁੜਨਾ ਹੋਵੇ:-

**ਹਰਿ ਸਰੁ ਸਾਗਰੁ ਨਿਰਮਲੁ ਸੋਈ ॥**
**ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**

**ਇਸਨਾਨੁ ਕਰਹਿ ਸਦਾ ਦਿਨੁ ਰਾਤਿ,**
**ਹਉਮੈ ਮੈਲੁ ਚੁਕਾਵਣਿਆ ॥** [ਪੰਨਾ ੫੪੫

ਉਸ ਦੇ ਸੰਤ ਗੁਰਮੁਖਿ ਰੂਪੀ ਹੰਸ ਹੋ ਕੇ ਉਸ ਨਿਰਮਲ ਸਾਗਰ ਦੇ ਕੰਢੇ ਨਾਮ ਰੂਪੀ ਮੋਤੀ ਚੁਗਦੇ ਹਨ।

੪- ਪਿੰਡ ਪਤਲ ਕਿਰਿਆ ਦੀਵਾ ਦਾ ਗੰਗਾ ਫੂਲ ਆਦਿਕ ਦਾ ਪਾਉਨਾ ਪਾਖੰਡ ਨਹੀਂ ਕਰਨਾ ਅਰ ਉਨ੍ਹਾਂ ਦੀ ਬਜਾਏ ਕੇਵਲ ਹਰੀ ਦੀ ਸ਼ਰਨ ਪੈਣਾ ਹੀ ਠੀਕ ਹੈ। [ਗਿ. ਸੂਰਜ ਸਿੰਘ

੫- ਪਿੰਡ ਭਰਾਣੇ ਪਤਲਾ ਦੇਣੀਆਂ, ਕ੍ਰਿਆ ਕਰਮ ਕਰਨਾ, ਦੀਵਾ ਜਗਾਣਾ, ਫੂਲ ਚੁਣਨੇ ਇਹ ਸਾਰੇ ਕਰਮ ਹਰੀ ਨਾਮ ਦੇ ਸਰਿ ਸਦਰਸ ਪਾ ਦਿਉਗੇ ਕਿੰਤੂ ਨਹੀਂ। ਕਿਉਂਕਿ 'ਨਾਮ ਤੁਲਿ ਕਛੁ ਅਵਰ ਨਾ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥' [ਸੰ.ਸ.

੬- ਗੁਰੂ (ਤਾਂ) ਪਿੰਡ ਪਤਲਿ, ਕਿਰਿਆ, ਦੀਵਾ ਅਤੇ ਫੁਲ ਇਹਨਾਂ ਸਭਨਾਂ ਨੂੰ ਸਤਸੰਗ ਤੋਂ ਸਦਕੇ ਕਰਦਾ ਹੈ। [ਦਰਪਣ

**ਨਿਰਣੈ :** ਆਮ ਤੌਰ ਤੇ ਪਾਠੀ ਇਸ ਪੰਕਤੀ ਦਾ ਬਿਸਰਾਮ 'ਦੀਵਾ' ਪਦ ਮਗਰੋਂ ਦਿੰਦੇ ਹਨ ਤੇ 'ਫੁਲ ਹਰਿ ਸਰਿ ਪਾਵਏ' ਪੜ੍ਹਦੇ ਹਨ। ਭਾਵੇਂ ਪਾਠ ਦੀ ਚਾਲ ਅਨੁਸਾਰ ਇਥੇ ਬਿਸਰਾਮ ਠੀਕ ਲਗਦਾ ਹੈ ਪਰ ਅਰਥ ਦੀ ਸਪਸ਼ਟਤਾ 'ਫੁਲ' ਪਦ ਮਗਰੋਂ ਬਿਸਰਾਮ ਦੇਣ ਨਾਲ ਹੀ ਹੁੰਦੀ ਹੈ। 'ਫੁਲ ਹਰਿ ਸਰਿ ਪਾਵਏ' ਪੜ੍ਹਨ ਤੋਂ ਸਾਧਾਰਨ ਸ੍ਰੋਤੇ ਇਹੋ ਹੀ ਸਮਝਦੇ ਹਨ ਕਿ ਫੁਲ ਹਰਿ ਸਰਿ (ਹਰਿਦੁਆਰ ਗੰਗਾ) ਵਿੱਚ ਪਾਉਣੇ ਚਾਹੀਦੇ ਹਨ। ਇਸ ਭੁਲੇਖੇ ਨੂੰ ਦੂਰ ਕਰਨ ਲਈ ਪਾਠ ਬਿਸਰਾਮ 'ਫੁਲ' ਤੋਂ ਬਾਅਦ ਦੇਣਾ ਹੀ ਗੁਣਕਾਰੀ ਹੈ। ਦੂਜਾ ਭੁਲੇਖਾ ਅਰਥਕਾਰਾਂ ਨੇ 'ਪਾਵਏ' ਪਦ ਦੇ ਅਰਥ ਕਰਕੇ ਪਾਇਆ ਹੈ 'ਫੁਲ ਹਰਸਰੀ ਗੰਗਾ ਜੀ ਮੈ ਪਾਵਣੇ'। ਇਥੇ ਸੁੰਦਰ ਜੀ ਗੁਰੂ ਅਮਰਦਾਸ ਜੀ ਵਲੋਂ ਆਦੇਸ਼ ਨਹੀਂ ਦੇ ਰਹੇ, ਜੇ ਆਦੇਸ਼ ਦਿੰਦੇ ਤਾਂ 'ਪਾਵਏ' ਦੀ ਥਾਂ ਪਾਠ 'ਪਾਵਹੋ' ਹੁੰਦਾ। ਅਸਲ ਵਿੱਚ ਗੁਰੂ ਜੀ ਨੂੰ ਜੋ ਕੁਝ ਚੰਗਾ ਲਗਦਾ ਸੀ, ਉਸ ਬਾਰੇ ਸੁੰਦਰ ਜੀ ਨਾਲ ਵਾਰਤਾਲਾਪ ਕੀਤੀ। ਆਮ ਹਿੰਦੂ ਸਮਾਜ ਪਿੰਡ ਭਰਾਉਣੇ, ਪਤਲਾਂ ਦੇ ਡੂਨੇ (ਚਾਵਲ ਖੀਰ ਆਦਿ) ਵੰਡਣੇ, ਮਰਨ ਵਾਲੇ ਪ੍ਰਾਣੀ ਮਗਰੋਂ ਦੀਵਾ ਜਗਾਉਣਾ ਅਤੇ ਫੁਲ ਗੰਗਾ ਜੀ ਪਾਉਣੇ ਅਤੇ ਗਰੜ ਪੁਰਾਣ ਵਿੱਚ ਦਸੀ ਹੋਰ ਕਿਰਿਆ ਕਰਦੇ ਸਨ । ਗੁਰੂ ਜੀ ਨੂੰ ਇਹ ਫੋਕਟ ਕਰਮ ਚੰਗੇ ਨਹੀਂ ਸਨ ਲਗਦੇ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਹੀ ਇਨ੍ਹਾਂ ਕਰਮਾਂ ਦਾ ਖੰਡਨ ਕਰ ਗਏ ਸਨ "ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥" (ਪੰਨਾ ੩੫੮) ਇਸ ਲਈ ਆਪ ਜੀ ਵੀ ਨਿਰੋਲ ਸਤਿਸੰਗ ਵਿੱਚ ਪਰਮੇਰ ਦੀ ਸਿਫ਼ਤਿ ਸਾਲਾਹ, ਨਾਮ ਨਾਲ ਜੁੜਨਾ ਪਸੰਦ ਕਰਦੇ ਸਨ।

ਸੋ, ਜਿਵੇਂ 'ਹਰਿ ਰੰਗੁ ਗੁਰ ਭਾਵਏ' ਦੇ ਅਰਥ ਹਨ ਤਿਵੇਂ 'ਹਰਿ ਸਰਿ ਪਾਵਏ' ਦੇ ਅਰਥ ਗੁਰੂ ਸਾਹਿਬ ਦੀ ਨਿਜੀ ਕਿਰਿਆ ਨਾਲ ਸੰਬੰਧਤ ਹਨ, ਹੁਕਮੀ ਕਿਰਿਆ ਦੇ ਸੂਚਕ ਨਹੀਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ 'ਹਰਿ ਸਰਿ' ਦੀ ਵਰਤੋਂ ਕੇਵਲ ਹੇਠ ਲਿਖੀਆਂ ਪੰਕਤੀਆਂ ਵਿੱਚ ਕੀਤੀ ਹੋਈ ਮਿਲਦੀ ਹੈ:-

੧. **ਨਿਰਮਲ ਹੰਸਾ ਪ੍ਰੇਮ ਪਿਆਰਿ ॥**
**ਹਰਿ ਸਰਿ ਵਸੈ ਹਉਮੈ ਮਾਰਿ ॥**

੨. **ਅਹਿਨਿਸਿ ਪ੍ਰੀਤਿ ਸਬਦਿ ਸਾਚੈ,**
**ਹਰਿ ਸਰਿ ਵਾਸਾ ਪਾਵਣਿਆ ॥** [ਪੰਨਾ ੧੨੮

੩. **ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ,**
**ਹਰਿ ਅਮ੍ਰਿਤਿ ਹਰਿ ਸਰਿ ਨਾਤੇ ਰਾਮ ॥** [ਪੰਨਾ ੫੩੯

੪. **ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ,**
**ਹਰਿ ਸਰਿ ਰਹੀ ਭਰਪੂਰੇ ॥** [ਪੰਨਾ ੫੬੩

੫. **ਸੰਗਤਿ ਸੰਤ ਮਿਲਾਏ ॥**
**ਹਰਿ ਸਰਿ ਨਿਰਮਲਿ ਨਾਏ ॥** [ਪੰਨਾ ੭੭੪

੬. **ਦੁਰਮਤਿ ਮੈਲੁ ਗਈ ਸਭ ਨੀਕਰਿ,**
**ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ਹੇ॥** [ਪੰਨਾ ੯੮੪

੭. **ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ॥** [ਪੰਨਾ ੧੩੯੬

'ਹਰਿਦੁਆਰ' ਨੂੰ ਕਿਸੇ ਨੇ 'ਹਰਿ ਸਰਿ' ਨਹੀਂ ਲਿਖਿਆ ਤੇ ਨਾ ਹੀ ਇਹ ਕੋਈ ਆਖਦਾ ਹੈ ਕਿ ਉਹ ਆਪਣੇ ਪਿਤਰਾਂ ਦੇ ਫੂਲ ਹਰਿ ਸਰ ਪਾਉਣ ਚਲਿਆ ਹੈ । ਕਿਸੇ ਕੋਸ਼* ਵਿਚੋਂ ਵੀ 'ਹਰਿ ਸਰਿ' ਦੇ ਅਰਥ 'ਹਰਿ ਦੁਆਰ' ਹੋਣ ਦੀ ਪੁਸ਼ਟੀ ਨਹੀਂ ਹੁੰਦੀ। ਪਤਾ ਨਹੀਂ ਫਰੀਦਕੋਟੀ ਵਿਦਵਾਨਾਂ ਤੇ ਪ੍ਰਯਾਇ ਲਿਖਣ ਵਾਲਿਆਂ ਨੇ 'ਹਰਿ ਸਰਿ' ਦੇ ਮਨਘੜਤ ਅਰਥ 'ਗੰਗਾ' ਕਿਥੋਂ ਕੱਢ ਲਏ ਹਨ?

'ਹਰਿ ਦੁਆਰ' ਦੇ ਨਾਂ ਤੋਂ ਭਾਰਤ ਦਾ ਬੱਚਾ ਬੱਚਾ ਜਾਣੂੰ ਹੈ ਪਰ ਕਦੇ ਕਿਸੇ ਹਿੰਦੂ ਦੇ ਮੂੰਹ ਤੋਂ ਵੀ 'ਹਰਿ ਦੁਆਰ' ਦਾ ਨਾਂ 'ਹਰਿ ਸਰੁ' ਕਿਸੇ ਨੇ ਨਹੀਂ ਸੁਣਿਆ ਹੋਵੇਗਾ । ਗੁਰਬਾਣੀ ਵਿੱਚ 'ਹਰਿ ਸਰੁ' ਤੇ 'ਹਰਿ ਸਰਿ'

---

*ਪੰਜਾਬੀ ਵਿਸ਼ਵ ਕੋਸ਼ (ਭਾਸ਼ਾ ਵਿਭਾਗ ਪਟਿਆਲਾ) ਵਿੱਚ ਹਰਿਦੁਆਰ ਬਾਰੇ ਲਿਖਿਆ ਹੈ ਕਿ ਭਾਰਤੀ ਹਿੰਦੂ ਲੋਕ ਮਿਰਤਕਾਂ ਦੇ ਫੂਲ ਪਾਉਣ ਲਈ ਇਥੇ ਆਉਂਦੇ ਹਨ। ਕੁਸ਼ਾ ਘਾਟ ਤੇ ਪਿੰਡ ਪਤਲ ਕਰਾਉਣ ਤੋਂ ਬਾਅਦ ੫ ਕਿਲੋਮੀਟਰ ਦੂਰ ਕਨਖਲ ਤੇ ਫੁੱਲ ਤਾਰਦੇ ਹਨ । ਗੰਗਾ ਨਹਿਰ ਦਰਿਆ ਗੰਗਾ ਵਿਚੋਂ ਹਰਿਦੁਆਰ ਦੇ ਸਥਾਨ ਤੋਂ ਨਿਕਲਦੀ ਹੈ ।

ਦੋਵੇਂ ਸਰੂਪ ਹੀ ਅੰਕਿਤ ਹਨ ਪਰ ਸੰਬੰਧਤ ਪੰਕਤੀ ਵਿੱਚ 'ਹਰਿ ਸਰਿ' ਦੀ ਵਰਤੋਂ ਕੀਤੀ ਹੋਈ ਹੈ ।

ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਸਿਹਾਰੀ ਕਾਰਕੀ ਅਰਥ ਦਿੰਦੀ ਹੈ ਤੇ ਔਂਕੜ ਇਕ ਨਾਂਵ ਪੁਲਿੰਗ ਦਾ ਸੂਚਕ ਹੈ। ਇਸ ਪਖੋਂ ਸ਼ਬਦਾਰਥੀ ਵਿਦਵਾਨਾਂ ਨੇ ਜੋ ਪ੍ਰਮਾਣ ਦਿੱਤਾ ਹੈ ਉਹ ਠੀਕ ਨਹੀਂ, ਅਰਥ ਭਾਵੇਂ ਠੀਕ ਹਨ। ਵੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ ਲਿਖਤ ਸਰੂਪਾਂ ਵਿੱਚ 'ਹਰਿ ਸਰਿ' ਤੇ 'ਹਰਿ ਸਰੁ' ਦੋਵੇਂ ਸਰੂਪ ਹੀ ਮਿਲਦੇ ਹਨ। ਜੇ ਔਂਕੜ ਵਾਲਾ ਸਰੂਪ ਅਪਨਾ ਲਈਏ ਤਾਂ ਲਗਮਾਤਰੀ ਨੇਮਾਂ ਅਨੁਸਾਰ ਅਰਥਾਂ ਲਈ ਵਧੇਰੇ ਸਹੀ ਫਬਦਾ ਹੈ।

'ਹਰਿ ਰੰਗੁ ਗੁਰ ਭਾਵਏ' ਅਤੇ 'ਹਰਿ ਸਰਿ ਪਾਵਏ' ਇਹਨਾਂ ਦੋਹਾਂ ਪੰਕਤੀਆਂ ਦੀ ਸ਼ਬਦਵਾਲੀ ਸਮਾਨਾਰਥਕ ਹੈ। (ਗੁਰੂ) ਹਰੀ ਦੇ ਸਰੋਵਰ (ਸਤ ਸੰਗਤ) ਵਿੱਚ ਪ੍ਰੇਮ ਕਰਦਾ ਹੈ ਜਾਂ ਗੁਰੂ ਨੂੰ ਹਰੀ ਦਾ ਪ੍ਰੇਮ ਚੰਗਾ ਲਗਦਾ ਹੈ ਇਹ ਅਰਥ ਗੁਰਬਾਣੀ ਦੇ ਪ੍ਰਮਾਣਾਂ ਤੇ ਅਧਾਰਤ ਹਨ ਜਿਨ੍ਹਾਂ ਨੂੰ ਕੋਈ ਵਿਅਕਤੀ ਅਟਕਲ-ਪਚੂ ਦਲੀਲਾਂ ਨਾਲ ਰੱਦ ਨਹੀਂ ਕਰ ਸਕਦਾ ।

'ਦਰਪਣ' ਦੇ ਕਰਤਾ ਦੀ ਅਰਥਾਵਲੀ ਜੋ ਪਿਛੇ ਦਿਤੀ ਹੈ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਹੈ ਕਿਉਂ ਜੋ ਸਤਸੰਗਤ ਤੋਂ ਬਿਨਾ ਕਿਸੇ ਬਹੁਮੁਲੀ ਵਸਤੂ ਦਾ ਸਦਕੇ ਕਰਨਾ ਤਾਂ ਠੀਕ ਹੈ ਪਰ ਕੀ ਮ੍ਰਿਤਕ ਦੇ ਫੁਲਾਂ ਨੂੰ ਸਤਿਸੰਗਤ ਤੋਂ ਸਦਕੇ ਕਰਨਾ ਜਾਂ ਵਾਰਨਾ ਗੁਰਮੁਖਿ ਆਸ਼ੇ ਦੇ ਅਨੁਕੂਲ ਮੰਨਿਆ ਜਾ ਸਕਦਾ ਹੈ?

ਗੁਰੂ ਪਾਤਿਸ਼ਾਹ ਦਾ ਆਸ਼ਾ ਸਪਸ਼ਟ ਹੈ ਜਿਵੇਂ 'ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ' ਆਖ ਕੇ 'ਗਰੁੜ ਪੁਰਾਣ' ਦਾ ਵਿਰੋਧ ਕੀਤਾ ਹੈ, ਤਿਵੇਂ ਪਿੰਡ, ਪਤਲ ਕਿਰਿਆ ਦੀਵਾ ਫੁਲ, ਜੋ ਹਿੰਦੂ ਹਰਿਦੁਆਰ ਪਾਉਂਦੇ ਹਨ, ਉਸ ਤੋਂ ਹਟਾ ਕੇ ਸਤਿਸੰਗਤ ਨਾਲ ਜੋੜਿਆ ਹੈ।

ਸਿਧਾਂਤਕ ਤੌਰ ਤੇ ਸਤਿਗੁਰਾਂ ਨੇ ਕਰਮ ਕਾਂਡਾਂ ਦਾ ਖੰਡਨ ਕੀਤਾ ਹੈ ਪਰ ਸਿੱਖਾਂ ਨੇ ਹਰਿਦੁਆਰ ਦੀ ਥਾਂ 'ਕੀਰਤਪੁਰ' ਨੂੰ ਹਰਿ ਸਰਿ' ਬਣਾ ਲਿਆ ਹੈ। ਕੁਝ ਪਿਤਰਾਂ ਦੇ ਪੂਜਕ ਸਿੱਖ ਜੋ ਇਹ ਮਨੌਤ ਬਣਾਈ ਬੈਠੇ ਹਨ ਕਿ ਉਨ੍ਹਾਂ ਦੇ ਪਿਓ ਦਾਦੇ ਦੇ ਫੁਲ ਹਰਿਦੁਆਰ ਪਾਏ ਗਏ ਸਨ ਇਸ ਲਈ ਹੁਣ ਵੀ ਉਥੇ ਹੀ ਪਾਣੇ ਹਨ ਨੂੰ ਛੱਡ ਕੇ ਬਾਕੀ ਸਿੱਖ ਮ੍ਰਿਤਕ ਪ੍ਰਾਣੀਆਂ ਦੇ ਫੁਲ ਕੀਰਤਪੁਰ ਸਾਹਿਬ ਵਿਖੇ ਹੀ ਜਲ ਪਰਵਾਹ ਕਰਦੇ ਹਨ।

ਅੰਮ੍ਰਿਤਸਰ ਦੇ ਲਾਗੇ ਪਿੰਡਾਂ ਵਿਚ ਵਸਦੇ ਕਈ ਸਿੱਖ ਘਰਾਣੇ ਮ੍ਰਿਤਕ ਪ੍ਰਾਣੀ ਦੇ ਫੁਲ ਸ੍ਰੀ ਗੋਇੰਦਵਾਲ ਸਾਹਿਬ ਦੇ ਪਾਵਨ ਅਸਥਾਨ ਤੇ ਲਿਆ ਕੇ ਪਹਿਲਾਂ ਉਸ ਵਿੱਚ ਬਾਉਲੀ ਸਾਹਿਬ ਦਾ ਜਲ ਪਾਉਂਦੇ ਹਨ, ਉਥੋਂ ਫਿਰ ਦਰਯਾ ਬਿਆਸ ਤੇ ਜਾਂਦੇ ਹਨ, ਬੇੜੀ ਵਿੱਚ ਸਵਾਰ ਹੋ ਕੇ ਡੂੰਘੇ ਪਾਣੀ ਵਿੱਚ

ਫੁਲ ਪਰਵਾਹ ਕਰਦੇ ਹਨ। ਮਗਰੋਂ ਬਉਲੀ ਸਾਹਿਬ ਦਾ ਇਸ਼ਨਾਨ ਕਰਕੇ ਕੜਾਹ ਪ੍ਰਸ਼ਾਦ ਦੀ ਦੇਗ ਗੁਰੂ ਅਮਰਦਾਸ ਜੀ ਦੇ ਪਾਵਨ ਚਰਨਾਂ ਵਿੱਚ ਭੇਟ ਕਰਨ ਮਗਰੋਂ ਲੰਗਰ ਵਿੱਚ ਪ੍ਰਸ਼ਾਦਾ ਛੱਕਦੇ ਹਨ। ਬਾਕੀ ਗੱਲਾਂ ਠੀਕ ਹਨ ਪਰ ਬਾਉਲੀ ਸਾਹਿਬ ਚੋਂ ਜਲ ਲਿਆ ਕੇ ਪਾਣਾ ਕਰਮ ਕਾਂਡ ਤੋਂ ਸਿਵਾਏ ਹੋਰ ਕੁਝ ਨਹੀਂ। ਦੋ ਚਾਰ ਮੰਗਤੇ ਗੁਰਦੁਆਰਾ ਸਾਹਿਬ ਵਿੱਚ ਅਤੇ ਦੋ ਚਾਰ ਦਰਯਾ ਬਿਆਸਾ ਦੇ ਕੰਢੇ ਤੇ ਬੈਠੇ ਹੋਏ ਆਖ ਰਹੇ ਹੁੰਦੇ ਹਨ 'ਕੁਝ ਦਾਨ ਕਰ ਜਾਓ'। ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਪਾਸੇ ਧਿਆਨ ਨਾ ਦਿੱਤਾ ਤਾਂ ਇਥੇ ਵੀ ਹਰਦੁਆਰ ਵਾਂਗ ਪਾਂਡਿਆਂ ਦੀ ਗਿਣਤੀ ਵਧਦੀ ਜਾਏਗੀ।

ਅਕਾਲੀ ਦਲ ਦੇ ਪ੍ਰਧਾਨ ਸੰਤ ਫਤ੍ਹੇ ਸਿੰਘ ਦੇ ਫੁੱਲ ਕੀਰਤਪੁਰ ਸਾਹਿਬ ਪਾਏ ਗਏ। ਹੋਰ ਕਈ ਆਗੂਆਂ ਤੇ ਸੰਤਾਂ ਦੇ ਫੁਲ ਹਜ਼ਾਰਾਂ ਸੰਗਤਾਂ ਨੂੰ ਨਾਲ ਲੈ ਕੇ ਕੀਰਤਪੁਰ ਸਾਹਿਬ ਜਲ ਪਰਵਾਹ ਕੀਤੇ ਗਏ। ਕੀ ਇਹ 'ਸਿੱਖ ਰਹਿਤ ਮਰਯਾਦਾ' ਦੀ ਉਲੰਘਣਾ ਨਹੀਂ? 'ਪੰਥ ਪ੍ਰਕਾਸ਼' ਨੇ ਸਪਸ਼ਟ ਸ਼ਬਦਾਂ ਵਿੱਚ ਸਿੱਖਾਂ ਦੀ ਰਹਿਣੀ ਦਾ ਜ਼ਿਕਰ ਕਰਕੇ ਇਹ ਮੁਹਰ ਲਾ ਦਿੱਤੀ ਹੈ ਕਿ ਸਿੱਖ ਅਜਿਹੇ ਕਰਮ ਕਾਂਡਾਂ ਤੋਂ ਸੁਤੰਤਰ ਹਨ :-

**ਕਿਰਿਆ ਕਰਮ ਕਰਾਵਤ ਨਾਹਿ ॥**
**ਹਡੀ ਪਾਇ ਨਾ ਗੰਗਾ ਮਾਹਿ ॥** **[ਪੰਥ ਪਰਕਾਸ਼**

# ਸਾਰੰਸ਼ ਅਤੇ ਸਿਧਾਂਤ

ਇਤਿਹਾਸਕਾਰ ਲਿਖਦੇ ਹਨ ਕਿ "ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਸਮਾਧੀ ਲਾ ਕੇ ਅੰਦਰ ਬੈਠੇ ਸਨ, ਤਾਂ ਬੀਬੀ ਭਾਨੀ ਜੀ ਗੁਰੂ ਜੀ ਪਾਸ ਆਏ, ਮੱਥਾ ਟੇਕਿਆ ਤਾਂ ਗੁਰੂ ਜੀ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਦੀ ਉਮਰ ਬੀਤ ਚੁਕੀ ਹੈ। ਬੀਬੀ ਭਾਨੀ ਜੀ ਦਾ ਪਿਤਾ ਗੁਰੂ ਤੇ ਭਾਰੀ ਭਰੋਸਾ ਸੀ, ਕਹਿਣ ਲਗੀ ਕਿ ਮੈਂ ਪਤੀ ਦੇ ਨਾਲ ਸਤੀ ਹੋਵਾਂਗੀ। ਤਾਂ ਗੁਰੂ ਜੀ ਨੇ ਕਿਹਾ ਮੜ੍ਹੀਆਂ ਵਿੱਚ ਜਲਣ ਕਰਕੇ ਸਤੀ ਨਹੀਂ ਹੋਈਦਾ, ਸੀਲ ਸੰਤੋਖ ਰਖਣਾ ਚਾਹੀਦਾ ਹੈ। ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਜੀ ਨੂੰ ਉਦਾਸ ਵੇਖ ਕੇ ਅਤੇ ਗੁਰੂ ਰਾਮਦਾਸ ਜੀ ਦੀ ਸੇਵਾ ਤੋਂ ਪਹਿਲਾਂ ਹੀ ਬਹੁਤ ਪ੍ਰਸੰਨ ਸਨ, ਸਭ ਤਰ੍ਹਾਂ ਯੋਗ ਸਮਝਦੇ ਹੋਏ ਬੁਲਾਇਆ ਅਤੇ ਆਪਣੀ ਉਮਰ ੬ ਬਰਸ ੧੧ ਮਹੀਨੇ ਅਠਾਰਾਂ ਦਿਨ, ਜੋ ਬਾਕੀ ਰਹਿੰਦੀ ਸੀ, ਗੁਰੂ ਰਾਮਦਾਸ ਜੀ ਨੂੰ ਬਖ਼ਸ਼ੀ ਅਤੇ ਗੁਰਿਆਈ ਦਾ ਤਿਲਕ ਦੇ ਕੇ ਆਪ ਜੋਤੀ ਜੋਤਿ ਸਮਾ ਗਏ।"

ਇਸ ਵਿੱਚ ਸ਼ੱਕ ਨਹੀਂ ਕਿ ਸਤਿਗੁਰੂ ਅਮਰਦਾਸ ਸਰਬ ਕਲਾ ਸਮਰਥ ਸਨ। ਉਪ੍ਰੋਕਤ ਸਾਖੀ ਨੂੰ ਸਤਿਗੁਰਾਂ ਦਾ ਕੌਤਕ ਸਮਝ ਕੇ ਮੰਨਣਾ ਹੋਰ

ਗੱਲ ਹੈ ਪਰ ਗੁਰਬਾਣੀ ਵਿੱਚ ਕਿਸੇ ਦੀ ਉਮਰ ਵਧਾਉਣ ਬਾਰੇ ਵਰਦਾਨ ਦੇਣ ਦਾ ਸੰਕੇਤ ਕਿਤੇ ਨਹੀਂ ਮਿਲਦਾ। ਫਿਰ 'ਸਦੁ' ਬਾਣੀ ਦੇ ਕਰਤਾ ਬਾਬਾ ਸੁੰਦਰ ਜੀ ਜੋ ਉਸ ਸਮੇਂ ਮੌਜੂਦ ਸਨ, ਨੇ ਉਪ੍ਰੋਕਤ ਘਟਨਾ ਦਾ ਕੋਈ ਜ਼ਿਕਰ ਨਹੀਂ ਕੀਤਾ।

ਬਾਬਾ ਅਟੱਲ ਰਾਇ ਜੀ ਦਾ ਉਹ ਪ੍ਰਸੰਗ ਜੋ ਉਨ੍ਹਾਂ ਨੇ ਆਪਣੀ ਹਾਣੀ ਮੋਹਨ ਜੀ ਜਿਨ੍ਹਾਂ ਦੀ ਸੱਪ ਲੜਨ ਨਾਲ ਮ੍ਰਿਤੂ ਹੋ ਗਈ ਸੀ ਅਤੇ ਆਪ ਨੇ ਉਸ ਦੀ ਗਰਦਨ ਵਿੱਚ ਖੂੰਡੀ ਪਾ ਕੇ ਜਿੰਦਾ ਕਰ ਦਿੱਤਾ ਸੀ, ਓਦੋਂ ਬੁੱਢੇ ਪਿਤਾ ਗੁਰੂ ਜੀ ਨੇ ਜੋ ਬਚਨ ਕਹੇ "ਸਾਹਿਬਜ਼ਾਦਿਆ ! ਤੂੰ ਬੁਰਾ ਕੰਮ ਕੀਤਾ, ਈਸ਼ਵਰ ਦੀ ਆਗਯਾ ਭੰਗ ਕੀਤੀ, ਤੂੰ ਓਸ ਦਾ ਸ਼ਰੀਕ ਬਣਿਆ ਹੈਂ, ਕਰਾਮਾਤ ਦਿਖਾਉਣੀ ਕੈਹਰ ਹੈ । ਤੇਰੇ ਦਾਦੇ ਸਾਹਿਬ ਨੇ ਅਨੇਕ ਕਸ਼ਟ ਸਹਾਰੇ, ਪ੍ਰਾਣ ਦੇ ਦਿੱਤੇ, ਪਰ ਕਰਾਮਾਤ ਨਾ ਕੀਤੀ । ਹੁਣ ਤੂੰ ਲੋਕਾਂ ਦੇ ਪੁਤਰ ਜਿਵਾਉਣ ਲਗ ਪਿਆ, ਕੀ ਲੋਕ ਤੇ ਹਾਕਮ ਆਪਣੇ ਮੋਏ ਪੁਤਰਾਂ ਨੂੰ ਗੁਰੂ ਦੇ ਦਰਵਾਜੇ ਲਿਆ ਰਖਿਆ ਕਰਨਗੇ, ਜੇ ਤੁਸੀਂ ਨਾ ਜਿਵਾਉਗੇ ਤਾਂ ਓਹ ਦੁਖ ਦੇਣਗੇ, ਜੇ ਜਿਵਾਉਗੇ ਤਾਂ ਈਸ਼ਵਰ ਦਾ ਕੋਪ (ਜੋ ਲੋਕ ਪਰਲੋਕ ਦੇ ਸੁਖਾਂ ਦਾ ਨਾਸ਼ ਕਰਨਹਾਰ ਹੈ) ਸਹਾਰੋਗੇ। "[ਤਵਾਰੀਖ਼ ਗੁਰੂ ਖ਼ਾਲਸਾ ਗਿ. ਗਿਆਨ ਸਿੰਘ

ਇਹਨਾਂ ਤੱਥਾਂ ਨੂੰ ਸਾਹਮਣੇ ਰਖ ਕੇ ਜੇ ਪਾਠਕ ਮੁਲਾਂਕਣ ਕਰਨ ਤਾਂ ਉਹ ਆਪ ਹੀ ਸਹੀ ਨਿਰਣੈ ਤੇ ਪੁਜ ਜਾਣਗੇ। ਗੁਰਵਾਕ ਹਨ:-

**ਮਿਰਤੁ ਦੂਖ ਸੂਖ ਲਿਖਿ ਪਾਏ ॥**
**ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥**
**ਸੋਈ ਹੋਇ ਜਿ ਕਰਤੇ ਭਾਵੈ,**
**ਕਹਿ ਕੈ ਆਪੁ ਵਢਾਵਣਾ॥** **[ਪੰਨਾ ੧੦੮੬**

ਪਿਤਾ ਗੁਰੂ ਅਮਰਦਾਸ ਜੀ ਕਰਣ ਕਾਰਣ ਸਮਰਥ ਸਨ। *'ਸਤਿਗੁਰ ਮੇਰਾ ਮਾਰਿ ਜੀਵਾਲੇ'* ਅਤੇ *'ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥'* ਗੁਰਵਾਕ ਸਾਡੀ ਅਗਵਾਈ ਲਈ ਮੌਜੂਦ ਹਨ। ਸੋ, ਗੁਰਮਤਿ ਸਿਧਾਂਤ ਜੋ ਗੁਰਬਾਣੀ ਅੰਦਰ ਅੰਕਿਤ ਹੈ, ਓਹੀ ਪ੍ਰਮਾਣੀਕ ਹੈ। ਸਾਖੀ ਸਾਹਿਤ ਦਾ ਵਖਰਾ ਸਥਾਨ ਹੈ।

'ਸਦੁ' ਬਾਣੀ ਦੀ ਵਿਸਥਾਰ ਸਹਿਤ ਪਿਛੇ ਵਿਆਖਿਆ ਕਰ ਦਿਤੀ ਹੈ, ਪ੍ਰੰਤੂ 'ਪ੍ਰੇਮ ਸੁਮਾਰਗ' ਵਿੱਚ ਜੋ ਇਸ ਵਿਸ਼ੇ ਤੇ ਸੇਧ ਦਿੱਤੀ ਗਈ ਹੈ, ਉਹ ਵੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਕੀਤੀ ਜਾਂਦੀ ਹੈ:-

'ਜਿਸ ਦਿਨ ਪ੍ਰਾਣੀ ਚਲਾਣਾ ਕਰੇ ਉਸ ਦਿਨ ਮੰਜਿਆਂ ਉਪਰ ਸਉਣਾ, ਅੱਛਾ ਪ੍ਰਸਾਦ ਖਾਣਾ, ਧਾਹ ਨਾਹੀਂ ਮਾਰਣੀ, ਕਿਛ ਸੋਗ ਨਾਹੀਂ ਕਰਨਾ, ਹੁਕਮ ਸਤਿ ਕਰ ਜਾਨਣਾ, ਪ੍ਰਾਣੀ ਭਾਵੇਂ ਦੁਇ ਦਿਹਾਂ ਕਾ ਹੋਵੇ ਸੋ ਭੀ ਸਸਕਾਰਣਾ

ਜਿਸ ਸਮੇਂ ਦੇਹ ਛੋਡੇ ਭਾਵੇਂ ਦਿਨ ਹੋਵੈ ਭਾਵੇਂ ਰਾਤ ਹੋਵੇ ਤਬੀ ਸਸਕਾਰ ਕਰੇ, ਦਿਨ ਰਾਤ ਕਾ ਭ੍ਰਮ ਨਾ ਕਰੈ ।'

ਜੇ ਅਜੋਕੇ ਸਮਾਜ ਵਲ ਨਗ਼ਰ ਮਾਰੀਏ ਤਾਂ ਇਉਂ ਪਤਾ ਲਗਦਾ ਹੈ ਕਿ ਭਰਮ ਵਾਲੇ ਕਰਮਾਂ ਦਾ ਹਦ ਬੰਨਾ ਹੀ ਕੋਈ ਨਹੀਂ। ਪ੍ਰਾਣੀ ਦੇ ਮਰਨ ਮਗਰੋਂ ਜੋ ਤੁਲਾਈ ਤੇ ਰਜਾਈ ਦਿੰਦੇ ਹਨ, ਉਨ੍ਹਾਂ ਨੂੰ ਵੀ ਨਹੀਂ ਨਗਦੇ, (ਭਾਵ ਲਵਾਂ ਨਹੀਂ ਮਾਰਦੇ) ਜੇ ਕੋਈ ਪੁਛੇ ਸਿਉਣਾ ਕਿਉਂ ਨਹੀਂ ਮਾਰਨੀਆਂ? ਤਾਂ ਕਹਿੰਦੇ ਹਨ ਸਾਨੂੰ ਪਤਾ ਨਹੀਂ, ਲੋਕ ਕਹਿੰਦੇ ਹਨ ਕਿ ਨਹੀਂ ਮਾਰਨੀਆਂ ਚਾਹੀਦੀਆਂ। ਸਤਿਗੁਰੂ ਆਪਣੀ ਮਿਹਰ ਕਰਨ, ਲੋਕਾਂ ਨੂੰ ਸੁਮਤਿ ਆਵੇ, ਅਤੇ ਉਹ ਗੁਰੂ ਦੀ ਦਸੀ ਮਰਯਾਦਾ ਤੇ ਚਲ ਕੇ ਆਪਣਾ ਜੀਵਨ ਸਫਲ ਕਰਨ ਦੇ ਯੋਗ ਬਣ ਸਕਣ। ਹਾਂ, ਇਕ ਹੋਰ ਗਲ ਅਨੁਭਵ ਵਿਚ ਆਈ ਹੈ ਕਿ ਭਾਵੇਂ ਕੁਝ ਵਿਦਵਾਨ 'ਅਨੰਦੁ' ਬਾਣੀ ਦੀ ਰਚਨਾ ਆਪਣੇ ਪੋਤੇ, ਮੋਹਰੀ ਜੀ ਦੇ ਪੁੱਤਰ 'ਅਨੰਦ' ਜੀ ਦੇ ਜਨਮ ਤੇ ਸੰਨ ੧੫੫੪ ਵਿੱਚ ਕੀਤੀ ਨਹੀਂ ਮੰਨਦੇ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ 'ਅਨੰਦੁ' ਬਾਣੀ ਤੋਂ ਬਾਅਦ ਹੀ 'ਅਨੰਦੁ' ਜੀ ਦੇ ਸਪੁਤਰ ਬਾਬਾ ਸੁੰਦਰ ਜੀ ਦੀ ਰਚਿਤ ਬਾਣੀ 'ਸਦੁ' ਨੂੰ ਸੰਪਾਦਿਤ ਕਰਾਉਣ ਵਾਲੀ ਸਾਂਝ ਵੇਖ ਕੇ ਉਪ੍ਰੋਕਤ ਸਾਖੀ ਤੋਂ ਮੁਨਕਰ ਹੋਣਾ ਸੰਭਵ ਹੀ ਨਹੀਂ ਜਾਪਦਾ।



# ਪ੍ਰਭ ਜਨਮ ਮਰਨ ਨਿਵਾਰਿ
## (ਇਕ ਸੋਚ ਇਕ ਸੋਝੀ)

ਹਰੇਕ ਮਨੁੱਖ ਦੀ ਸੋਚ ਤੇ ਸੋਝੀ ਇਕੋ ਜਿਹੀ ਨਹੀਂ, ਵੱਖੋ ਵਖਰੀ ਹੈ। ਜਿਹੋ ਜਿਹੀ ਕੋਈ ਸੰਗਤਿ ਜਾਂ ਕੁਸੰਗਤਿ ਕਰਦਾ ਹੈ, ਓਹੋ ਜਿਹੀ ਉਸ ਦੀ ਸੋਚਣੀ ਤੇ ਸੋਝੀ ਬਣ ਜਾਂਦੀ ਹੈ।

ਮਨੁੱਖ ਦੀ ਅਨ-ਸਥਿਰਤਾ ਅਤੇ ਸਥਿਰਤਾ ਦਾ ਮੂਲ ਕਾਰਨ ਇਹ ਦੋਵੇਂ ਤੱਤ ਹਨ। ਜਿਤਨਾ ਕੋਈ ਵੱਡਾ ਵਿਦਵਾਨ ਹੋਵੇਗਾ, ਉਤਨਾ ਵੱਡਾ ਉਸ ਦੇ ਮਨ ਵਿਚ ਵਿਦਿਆ ਦਾ ਮਾਣ ਹੋਵੇਗਾ। ਉਸ ਦਾ ਮਨ ਬਹੁ-ਤਰੰਗੀ ਲਹਿਰਾਂ ਦੇ ਅਧੀਨ, ਸੋਚ-ਮੰਡਲ ਵਿੱਚ ਪ੍ਰਵੇਸ਼ ਕਰੇਗਾ, ਓਹ ਸੋਚਾਂ ਭਾਵੇਂ ਸੰਸਾਰੀ ਮੰਡਲ ਦੀਆਂ ਹੋਣ, ਭਾਵੇਂ ਨਿਰੰਕਾਰੀ ਮੰਡਲ ਦੀਆਂ ਹੋਣ, ਗਲ ਕੀ ਉਸ ਦੀ ਸੁਰਤਿ, ਮਤਿ, ਮਨ ਤੇ ਬੁਧੀ ਦਾ ਪਰਸਪਰ ਤਾਲ-ਮੇਲ ਠੀਕ ਨਹੀਂ ਬੈਠੇਗਾ।

ਗੁਰਬਾਣੀ ਦਾ ਕੀਰਤਨ ਰਾਗੀ ਸਿੰਘ ਰੋਜ਼ ਕਰਦੇ ਹਨ, ਕਥਾ-ਵਾਚਕ ਵਿਆਖਿਆ ਕਰਦੇ ਹਨ ਅਤੇ ਸੰਗਤਾਂ ਸ੍ਰੋਤ-ਰੂਪ ਵਿਚ ਸੁਣਦੀਆਂ ਹਨ ਪਰ ਅੰਤਰ-ਆਤਮੇ ਕੀਰਤਨ ਤੇ ਸ਼ਬਦ-ਵੀਚਾਰ ਵਾਲੀਆਂ ਭਾਵਨਾਵਾਂ ਵਿਚ ਇਕਮਿਕਤਾ ਨਹੀਂ ਹੁੰਦੀ ਕਿਉਂਕਿ ਉਨ੍ਹਾਂ ਦੀ ਸੋਚ ਤੇ ਸੋਝੀ ਵਿਚ ਅੰਤਰ ਹੁੰਦਾ ਹੈ। ਅਜਿਹੀ ਮਾਨਸਿਕ ਅਵਸਥਾ ਨੂੰ ਹੀ ਵਿਦਵਾਨ ਅਵਸਥਾ ਭੇਦ ਦਾ ਨਾਉਂ ਦੇਂਦੇ ਹਨ। ਗੁਰਬਾਣੀ ਦਾ ਫੁਰਮਾਨ ਹੈ:-

**ਜਿਉ ਮਨੁ ਦੇਖਹਿ, ਪਰ ਮਨੁ ਤੈਸਾ ॥**
**ਜੈਸੀ ਮਨਸਾ ਤੈਸੀ ਦਸਾ ॥** [ਪੰਨਾ ੧੩੪੨

ਪਰਖ-ਕਸਵਟੀ ਤੇ ਇਹ ਵੀਚਾਰ ਸੌ ਫੀ ਸਦੀ ਸਹੀ ਹਨ। ਜਦੋਂ ਸ਼ਬਦ ਤੇ ਸੁਰਤਿ ਦਾ ਪੂਰਨ ਸੰਗਮ ਬਣ ਜਾਂਦਾ ਹੈ, ਅਵਸਥਾ ਵਿਚ ਪਰਿਵਰਤਨ ਆ ਜਾਂਦਾ ਹੈ। ਫਿਰ ਆਪਾ-ਭਾਵ ਅੰਦਰੋਂ ਨਿਕਲ ਜਾਂਦਾ ਹੈ ਤੇ ਜਗਿਆਸੂ ਦੇ ਮਨ ਵਿਚੋਂ ਗੁਰਬਾਣੀ ਦਾ ਉਚਾਰਨ ਇਉਂ ਨਿਕਲਦਾ ਹੈ -

੧. **ਜਿਉ ਬੋਲਾਵਹਿ, ਤਿਉ ਬੋਲਹੁ ਸੁਆਮੀ,**
**ਕੁਦਰਤਿ ਕਵਨ ਹਮਾਰੀ ॥....** [ਪੰਨਾ ੫੦੭-੦੮

੨. **ਜੇਤਾ ਜੀਉ ਪਿੰਡੁ ਸਭੁ ਤੇਰਾ,**
**ਤੂ ਅੰਤਰਜਾਮੀ ਪੁਰਖੁ ਭਗਵਾਨੁ ॥**
**ਦਾਸਨਿ ਦਾਸ ਕਹੈ ਜਨੁ ਨਾਨਕੁ,**
**ਜੇਹਾ ਤੂ ਕਰਾਇਹਿ, ਤੇਹਾ ਹਉ ਕਰੀ ਵਖਿਆਨੁ ॥** [ਪੰਨਾ ੭੩੪

ਉਪਰੋਕਤ ਪਾਵਨ ਪੰਗਤੀਆਂ ਦਾ ਪਠਨ-ਪਾਠਨ ਕਰਨਾ ਕੋਈ ਔਖਾ ਨਹੀਂ। ਪਰ ਕੀ ਰਾਗੀ ਸਿੰਘਾਂ ਅਤੇ ਕਥਾ-ਵਾਚਕਾਂ ਜਾਂ ਪ੍ਰਚਾਰਕਾਂ ਦੀ ਅਜਿਹੀ ਅਵਸਥਾ ਹੁੰਦੀ ਹੈ? ਇਸ ਅਵਸਥਾ ਤਕ ਅਪੜਨਾ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ। ਜਿਵੇਂ ਗੁਰਵਾਕ ਹਨ :-

**ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥ [ਪੰਨਾ ੬੯੫**

ਇਹ ਵਾਕ ਕਥਨੀ ਤੇ ਕਰਣੀ ਦੇ ਜੋ ਸੂਰੇ ਹਨ, ਓਹਨਾਂ ਤੇ ਹੀ ਢੁਕਦੇ ਹਨ। ਸੋ, ਬਕਤੇ ਤੇ ਸ੍ਰੋਤੇ ਦੀ ਆਸ਼ਾ ਤੇ ਉਪਾਸਨਾ ਵਖੋ-ਵਖਰੀ ਹੁੰਦੀ ਹੈ। ਧਰਮ ਦਾ ਪ੍ਰਚਾਰ ਕਰਨਾ ਇਕ ਵਖਰੀ ਗਲ ਹੈ, ਪਰ ਧਰਮ ਦਾ ਅਨੁਆਈ ਬਣ ਕੇ ਉਸ ਅਨੁਸਾਰ ਸਦਾਚਾਰੀ ਬਣਨ ਲਈ ਵੱਡੀ ਘਾਲਣਾ ਘਾਲਣੀ ਪੈਂਦੀ ਹੈ। "ਨਾਮੁ ਧਿਆਏ ਤਾ ਸਤਿਗੁਰੁ ਭਾਏ, ਜੋ ਇਛੈ ਸੋ, ਫਲੁ ਪਾਏ ॥ ਨਾਨਕ, ਤਿਸਦਾ ਸਭੁ ਕਿਛੁ ਹੋਵੈ, ਜਿ ਵਿਚਹੁ ਆਪੁ ਗਵਾਏ" (ਪੰਨਾ ੭੫੪), ਇਸ ਤੇ ਪੂਰਾ ਉਤਰਨਾ ਹੀ 'ਇਕ ਸੋਚ ਤੇ ਇਕ ਸੋਝੀ' ਦੀ ਪ੍ਰਾਪਤੀ ਦਾ ਪ੍ਰਤੀਕ ਹੈ। ਦੈਵੀ ਗੁਣਾਂ ਦੀ ਅਣਹੋਂਦ ਕਾਰਨ ਹੀ ਮਨੁੱਖ ਇਕ ਦੂਜੇ ਨਾਲ ਘਿਰਣਾ ਕਰਦਾ ਹੈ। ਜੇ ਸਾਈਆਂ ਜੀਉ ਦੀ ਬਖ਼ਸ਼ਿਸ਼ ਸਦਕਾ ਮਨੁੱਖ ਸਹਜ-ਅਵਸਥਾ ਦਾ ਧਾਰਨੀ ਬਣ ਜਾਵੇ ਤਾਂ ਇਸ ਦੀ ਵੀਚਾਰ-ਧਾਰਾ ਅਤੇ ਭਾਵਨਾ ਵਿਚ ਹਜ਼ੂਰੀ ਦਾ ਵਾਸਾ ਹੋ ਜਾਂਦਾ ਹੈ :-

**ਸਭ ਮਹਿ ਰਵਿ ਰਹਿਆ ਪ੍ਰਭੁ ਏਕੋ,**
**ਪੇਖਿ ਪੇਖਿ ਨਾਨਕ ਬਿਗਸਾਈ ॥ [ਪੰਨਾ ੧੨੯੯**

ਜਿਵੇਂ ਸਰੀਰ ਨੂੰ ਰਿਸ਼ਟ-ਪੁਸ਼ਟ ਕਰਨ ਦੇ ਕਈ ਸੰਜਮ ਤੇ ਸਾਧਨ ਹਨ ਤਿਵੇਂ ਆਤਮਾ ਨੂੰ ਬਲਵਾਨ ਕਰਨ ਲਈ ਵੀ 'ਸਤ, ਸੰਤੋਖ, ਗਿਆਨ, ਦਇਆ, ਧਰਮ ਆਦਿ ਗੁਣ ਜੀਵ ਦਾ ਮਾਰਗ ਦਰਸ਼ਨ ਕਰਦੇ ਹਨ।

ਜਿਹੜਾ ਜਗਿਆਸੂ ਧਰਮ-ਮੰਦਰ ਦੇ ਆਲੇ-ਦੁਆਲੇ ਦੀ ਪ੍ਰਕਰਮਾ ਕਰੀ ਜਾ ਰਿਹਾ ਹੋਵੇ, ਅੰਦਰ ਜਾਣ ਦਾ ਅਧਿਕਾਰੀ ਹੀ ਨਾ ਬਣਿਆ ਹੋਵੇ, ਜ਼ਰਾ ਸੋਚੋ, ਉਸ ਦੇ ਉਪਦੇਸ਼ਾਂ ਦਾ ਦੂਜਿਆਂ ਉਤੇ ਕੀ ਅਸਰ ਪਵੇਗਾ? ਲੋੜ ਤਾਂ ਹੈ ਅਮਲੀ ਜੀਵਨ ਦੀ, ਜਿਸ ਦੀ ਪਰਵਿਰਤੀ ਤੋਂ ਲਗਪਗ ਸਾਰਾ ਸੰਸਾਰ ਹੀ ਸਖਣਾ ਦਿਖਾਈ ਦੇ ਰਿਹਾ ਹੈ।

ਇਸ ਵਿਚ ਸੰਦੇਹ ਨਹੀਂ ਕਿ ਆਪਣੇ ਵਲੋਂ ਹਰੇਕ ਗੁਰਸਿਖ ਰਹਤ-ਮਰਯਾਦਾ ਅਨੁਸਾਰ ਜੀਵਨ ਬ੍ਰਿਤੀਤ ਕਰਨ ਲਈ ਜਤਨਸ਼ੀਲ ਹੈ, ਪਰ ਜਦੋਂ ਉਸ ਪਾਸੋਂ ਕੋਈ ਉਸ ਦੀ ਮਾਨਸਿਕ ਅਵਸਥਾ ਬਾਰੇ ਪੁੱਛੇ ਤਾਂ ਉਹ ਇਹ ਉਤਰ ਦਿੰਦਾ ਹੈ:-

"ਜੀ ! ਮਨ ਵਿਚ ਕਈ ਪ੍ਰਕਾਰ ਦੇ ਚੰਗੇ-ਮੰਦੇ ਫੁਰਨੇ ਉਠਦੇ ਰਹਿੰਦੇ ਹਨ, ਜਿਸ ਕਰਕੇ ਮਨ ਦਾ ਟਿਕਾਉ ਨਹੀਂ ਹੈ।"

ਅਸਲ ਵਿਚ ਮਨੁੱਖ ਜਦ ਤਕ ਵੰਨ-ਸੁਵੰਨੀਆਂ ਇਛਾਵਾਂ ਦਾ ਤਿਆਗ ਨਹੀਂ ਕਰਦਾ, ਓਦੋਂ ਤੱਕ ਖਾਹਿਸ਼ ਦੀ ਅਪੂਰਤੀ ਹੀ ਮਨ ਦੇ ਟਿਕਾਉ ਵਿਚ ਵਿਘਨਕਾਰੀ ਬਣੀ ਰਹੇਗੀ। ਇਸ ਦਾ ਮੂਲ ਕਾਰਨ ਸੋਚ ਤੇ ਸੋਝੀ ਦਾ ਪਰਸਪਰ ਅਜੋੜ ਹੈ।

ਜੀਵਨ ਵਿਚ ਸਭ ਤੋਂ ਵੱਡਾ ਅਟਕਾਅ ਇਹ ਹੈ ਕਿ ਮਨੁੱਖ ਨੂੰ ਆਪਣੇ ਮਨ ਦੇ ਸਰੂਪ ਬਾਰੇ ਹੀ ਗਿਆਨ ਨਹੀਂ 'ਮਨ ਕੀ ਹੈ?'।

ਵਡੇ ਵਡੇ ਸਿਧ, ਜੋਗੀ, ਮੁਨੀ, ਪੰਡਿਤ ਮਨ ਨੂੰ ਵਸ ਕਰਨ ਲਈ ਚਲੀਹੇ ਕਟਦੇ ਰਹੇ, ਹੋਰ ਜਪ ਤਪ ਕਰਦੇ ਰਹੇ, ਫਿਰ ਵੀ ਓਹ ਮਨ ਨੂੰ ਕਾਬੂ ਕਰਨ ਤੋਂ ਅਸਮਰਥ ਰਹੇ। ਬਾਹਰਲੇ ਗਿਆਨ ਧਿਆਨ ਨਾਲ ਕੁਝ ਨਹੀਂ ਬਣਦਾ, ਲੋੜ ਹੈ ਅੰਦਰੂਨੀ ਜਾਗ੍ਰਤੀ ਦੀ। ਜੇ ਮਨ ਬਾਰੇ ਵਿਸਥਾਰ ਨਾਲ ਵੀਚਾਰ ਕਰਨ ਲਗੀਏ ਤਾਂ ਇਸ ਦਾ ਅੰਤ ਹੋਣਾ ਹੀ ਔਖਾ ਹੈ। ਹਾਂ, ਮਨ ਕੀ ਹੈ? ਇਸ ਦਾ ਉਤਰ ਇਹ ਹੈ ਕਿ 'ਸੰਕਲਪਾਂ ਤੇ ਵਿਕਲਪਾਂ' ਦੇ ਇਕੱਠ ਦਾ ਨਾਉਂ ਮਨ ਹੈ। ਜਦੋਂ ਸੰਕਲਪ ਤੇ ਵਿਲਕਪ ਹਨ, 'ਹਉਮੈ' ਦੀ ਹੋਂਦ ਹੈ। 'ਹਉਮੈ' ਤੇ 'ਨਾਮ' ਦੋਹਾਂ ਦਾ ਆਪਸ ਵਿਚ ਮੇਲ ਹੀ ਨਹੀਂ ਹੈ। ਗੁਰੂ ਪਾਤਿਾਹ ਦਸਦੇ ਹਨ:-

**ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ ॥**
**[ਪੰਨਾ ੫੬੦**

ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ:-

**ਬਿਰਥਾ ਕਹਉ ਕਉਨ ਸਿਉ ਮਨ ਕੀ ॥**
**ਲੋਭ ਗ੍ਰਸਿਓ ਦਸਹੂ ਦਿਸ ਧਾਵਤ,**
**ਆਸਾ ਲਾਗਿਓ ਧਨ ਕੀ ॥..... [ਪੰਨਾ ੪੧੧**

ਜਿਹੜਾ ਮਨ ਧਨ ਦੀ ਆਸਾ ਵਿਚ ਲੱਗਾ ਹੋਇਆ, ਭਾਵ ਬੱਧਾ ਪਿਆ ਹੈ, ਉਸ ਨੂੰ ਜੀਵਨ ਤੇ ਮਰਣ ਦੀ ਕਿਵੇਂ ਸੋਝੀ ਹੋ ਸਕਦੀ ਹੈ? ਮਨ ਨੂੰ 'ਹਉ' ਦਾ ਇਤਨਾ ਅਫਾਰਾ ਚੜ੍ਹਿਆ ਹੈ ਕਿ ਇਸ ਨੂੰ ਹੋਰ ਕੁਝ ਸੁਝਦਾ ਬੁਝਦਾ ਹੀ ਨਹੀਂ। ਜਦੋਂ ਬੋਲਦਾ ਹੈ ਤਾਂ ਇਸ ਦੇ ਅੰਦਰੋਂ 'ਹਉ' ਦੀ ਬਦਬੂ ਆਉਂਦੀ ਹੈ:-

**ਹਉ ਬੰਧਉ ਹਉ ਸਾਧਉ ਬੈਰੁ ॥**
**ਹਮਰੀ ਭੂਮਿ ਕਉਣੁ ਘਾਲੈ ਪੈਰੁ ॥**
**ਹਉ ਪੰਡਿਤ ਹਉ ਚਤੁਰ ਸਿਆਣਾ ॥**
**ਕਰਣੈਹਾਰੁ ਨ ਬੁਝੈ ਬਿਗਾਨਾ ॥ [ਪੰਨਾ ੧੭੮**

ਅਜਿਹੀ ਅਵਸਥਾ ਬਾਰੇ ਗੁਰਬਾਣੀ ਚੋਂ ਅਨੇਕ ਪ੍ਰਮਾਣ ਦਿਤੇ ਜਾ ਸਕਦੇ ਹਨ, ਪਰ ਲੋੜ ਹੈ 'ਇਕ ਸੋਚ ਤੇ ਇਕ ਸੋਝੀ' ਦੀ ਜੋ ਰਬੀ-ਹੁਕਮ ਦੇ ਅਧੀਨ ਦ੍ਰਿੜ ਹੋਵੇ। ਜਦੋਂ ਮਨ ਦੀ ਅਵਸਥਾ ਸਥਿਰ ਹੁੰਦੀ ਹੈ ਤਾਂ ਇਹ

ਇਧਰ ਉਧਰ ਦੀਆ ਯਕੜੀਆਂ ਨਹੀਂ ਮਾਰਦਾ। ਫਿਰ ਤਾਂ "ਨਾਨਕ ਕੈ ਘਰਿ ਕੇਵਲ ਨਾਮ" (ਪੰਨਾ ੧੧੩੬) ਦਾ ਅਨੁਆਈ ਹੋ ਕੇ ਆਖਦਾ ਹੈ:-

**ਨਹ ਆਪਹੁ ਮੂਰਖੁ ਗਿਆਨੀ ॥**
**ਜਿ ਕਰਾਵੈ ਸੁ ਨਾਮੁ ਵਖਾਨੀ ॥** [ਪੰਨਾ ੧੦੦੪

ਇਸ ਸੰਦਰਭ ਵਿਚ ਵਿਸ਼ੇਸ਼ ਗਲ ਸੋਚਣ ਵਾਲੀ ਇਹ ਹੈ ਕਿ ਮਨੁੱਖੀ ਮਨ ਦੇ ਤਲ ਉਤੇ ਮੌਤ ਦਾ ਡਰ ਛਾਇਆ ਹੋਇਆ ਹੈ ਅਤੇ ਤਨ ਦੇ ਤਲ ਉਤੇ ਜੀਵਨ ਦੀ ਆਸ ਹੈ। ਜਦ "ਮਰਨੇ ਕੀ ਚਿੰਤਾ ਨਹੀ, ਜੀਵਨ ਕੀ ਨਹੀ ਆਸ" (ਪੰਨਾ 20) ਵਾਲੀ ਅਵਸਥਾ ਬਣਦੀ ਹੈ, ਤਦ 'ਇਕ ਸੋਚ ਤੇ ਇਕ ਸੋਝੀ' ਚੋਂ ਨਿਡਰਤਾ ਵਾਲੀ ਆਵਾਜ਼ ਨਿਕਲਦੀ ਹੈ:-

**ੳ) ਮੈ ਨ ਮਰਉ, ਮਰਿਬੋ ਸੰਸਾਰਾ ॥**
**ਅਬ ਮੋਹਿ ਮਿਲਿਓ ਹੈ, ਜੀਆਵਨਹਾਰਾ ॥** [ਪੰਨਾ ੩੨੫
**ਅ) ਜਿਹ ਮਰਨੇ ਸਭੁ ਜਗਤ ਤਰਾਸਿਆ ॥**
**ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥** [ਪੰਨਾ ੩੨੭

ਜਿਸ ਜਗਿਆਸੂ ਦੇ ਹਿਰਦੇ ਵਿਚ ਗੁਰਬਾਣੀ ਦਾ ਗਿਆਨ ਪ੍ਰਵੇਸ਼ ਕਰ ਗਿਆ ਹੈ, ਓਹ ਮੌਤ ਤੋਂ ਨਹੀਂ ਡਰਦਾ, ਨਿਰਭੈ ਹੋ ਜਾਂਦਾ ਹੈ। ਇਹ ਅਮਰ ਸਚਾਈ ਹੈ ਕਿ ਗੁਰਬਾਣੀ ਇਕ ਅਥਾਹ ਸਾਗਰ ਸਮਾਨ ਹੈ ਜਿਸ ਦੀ ਹਾਥ ਕਿਸੇ ਨਹੀਂ ਪਾਈ ਅਤੇ ਨਾ ਕੋਈ ਪਾ ਸਕੇਗਾ, ਅੰਤ ਨੂੰ ਉਹ ਇਸ ਬਾਣੀ ਵਿਚ ਹੀ ਸਮਾਅ ਜਾਏਗਾ। ਸਮੂਹ ਧਰਮਾਂ ਦੇ ਵਿਗਿਆਨੀਆਂ ਨੇ ਮੌਤ ਬਾਰੇ ਬਹੁਤ ਕੁਝ ਲਿਖਿਆ ਹੈ ਪਰ ਉਹ ਕਿਤਾਬੀ ਜਾਂ ਸੁਣਿਆ ਸੁਣਾਇਆ ਗਿਆਨ ਹੈ। ਗੁਰਬਾਣੀ ਵਿਚ ਅੰਕਿਤ ਗਿਆਨ ਵਿਸਮਾਦੀ ਹੁਕਮ ਦਾ 'ਨੀਸਾਣੁ' ਹੈ ਜਿਵੇਂ ਕਿ ਗੁਰਵਾਕ ਹਨ:-

**ਹਉ ਆਪਹੁ ਬੋਲਿ ਨ ਜਾਣਦਾ,**
**ਮੈ ਕਹਿਆ ਸਭੁ ਹੁਕਮਾਉ ਜੀਉ ॥**
**ਹਰਿ ਭਗਤਿ ਖਜਾਨਾ ਬਖਸਿਆ,**
**ਗੁਰਿ ਨਾਨਕਿ ਕੀਆ ਪਸਾਉ ਜੀਉ ॥** [ਪੰਨਾ ੭੬੩

ਇਹ ਲੇਖ ਲਿਖਦਿਆਂ ਲਿਖਦਿਆਂ ਮੇਰੇ ਹਿਰਦੇ ਚੋਂ ਇਕ ਅਜਿਹੀ ਸਦ-ਭਾਵਨਾ ਵਾਲੀ ਲਹਿਰ ਉਠੀ ਜੋ ਪਥ-ਪਰਦਰਸ਼ਕ ਦਾ ਰੂਪ ਸੀ। ਇਸ ਨੂੰ ਸੰਗਤਾਂ (ਪਾਠਕਾਂ) ਤੱਕ ਪਹੁੰਚਾਣਾ ਮੇਰਾ ਪਰਮ-ਧਰਮ ਬਣਦਾ ਹੈ:-

**ਸਿਖ ਸਭਾ ਦੀਖਿਆ ਕਾ ਭਾਉ ॥**
**ਗੁਰਮੁਖਿ ਸੁਣਣਾ ਸਾਚਾ ਨਾਉ ॥** [ਪੰਨਾ ੩੫੦

ਵਾਲੇ ਪਾਵਨ ਵਾਕ ਦੇ ਚਾਨਣ ਵਿਚ ਅਸੀਂ ਨਿਤ ਗੁਰਦੁਆਰੇ ਜਾਂਦੇ ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੀਦਾਰ ਪਾਂਦੇ ਹਾਂ, ਪਿਆਰ ਕਰਦੇ ਹਾਂ, ਕੀਰਤਨ ਤੇ ਕਥਾ ਦੁਆਰਾ ਹੋਈ ਵੀਚਾਰ ਦਾ ਸਤਿਕਾਰ ਕਰਦੇ ਹਾਂ, ਇਹ ਵਡੇਭਾਗਾਂ ਦੀ

ਨਿਸ਼ਾਨੀ ਹੈ। ਪਰ ਮਾਇਕੀ ਬ੍ਰਿਤੀ ਦੇ ਝੁਕਾਉ ਕਾਰਨ ਅਸੀਂ ਪਦਾਰਥਕ ਮੰਗਾਂ ਦੀ ਪੂਰਤੀ ਲਈ ਅਨੇਕਾਂ ਲਿਲਕੜੀਆਂ ਲੈਂਦੇ ਹਾਂ, ਰੋ ਵੀ ਪੈਂਦੇ ਹਾਂ, ਪਰ ਗੁਰੂ ਦੀ ਹਜ਼ੂਰੀ ਵਿਚ ਸਾਡੇ ਮਨ ਵਿਚ ਇਹ ਸੋਚ ਕਦੇ ਨਹੀਂ ਆਈ ਕਿ ਜੋ ਦੁਨਿਆਵੀ ਪਦਾਰਥ ਮੰਗ ਰਹੇ ਹਾਂ, ਇਹ ਅੰਤ ਸਮੇਂ ਸਾਡੇ ਨਾਲ ਪਰਲੋਕ ਵਿਚ ਨਹੀਂ ਜਾਣੇ, ਇਥੇ ਹੀ ਰਹਿ ਜਾਣੇ ਹਨ। ਗਲ ਕੀ ਹਰ ਰੋਜ਼ ਸਰੀਰਕ ਸੁਖਾਂ ਦੀ ਮੰਗ ਹੀ ਸਾਡੀ ਜਿਹਵਾ ਤੇ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ 'ਸੁਖਮਨੀ' ਬਾਣੀ ਵਿਚ ਫੁਰਮਾਉਂਦੇ ਹਨ:-

**ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥**
**ਜੋ ਹੋਵਨੁ ਸੋ ਦੂਰਿ ਪਰਾਨੈ ॥**
**ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥**
**ਸੰਗ ਸਹਾਈ, ਤਿਸੁ ਪਰਹਰੈ ॥** [ਪੰਨਾ ੨੬੭

--- ---

**ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ॥**
**ਜੋ ਦੀਸੈ ਸੋ ਤਿਸਹਿ ਮਇਆ ॥** [ਪੰਨਾ ੯੦੬

ਸਚ ਜਾਣੋ, ਜਦ ਤਕ ਮਨ ਵਿਚ ਮਾਇਆ-ਮੋਹ ਦਾ ਵਹਾਉ ਤੇ ਸਰੀਰਕ ਲੋੜਾਂ ਵਲ ਝੁਕਾਉ ਹੈ, ਤਦ ਤਕ ਅਸੀਂ ਸਰੀਰਕ ਪਾਲਨਾ ਦੇ ਪਾਤਰ ਬਣਨ ਤੋਂ ਸਿਵਾਏ ਹੋਰ ਕੁਝ ਨਹੀਂ ਚਾਹੁੰਦੇ। ਜਿਸ ਸਰੀਰ ਨੇ ਸੜ ਕੇ ਸੁਆਹ ਹੋ ਜਾਣਾ ਹੈ, ਪਦਾਰਥਾਂ ਨੇ ਇਥੇ ਰਹਿ ਜਾਣਾ ਹੈ, ਨਾਲ ਨਹੀਂ ਜਾਣਾ, ਗੁਰਬਾਣੀ ਮੁੜਿ ਮੁੜਿ ਸਾਨੂੰ ਸਮਝਾਉਂਦੀ ਹੈ:-

**ਤਾਜੀ ਤੁਰਕੀ ਸੋਇਨਾ ਰੁਪਾ, ਕਪੜ ਕੇਰੇ ਭਾਰਾ ॥**
**ਕਿਸ ਹੀ ਨਾਲਿ ਨ ਚਲੇ ਨਾਨਕ,**
**ਝੜਿ ਝੜਿ ਪਏ ਗਵਾਰਾ ॥** [ਪੰਨਾ ੧੫੫

ਫਿਰ ਕਿਉਂ ਇਨ੍ਹਾਂ ਨਾਲ ਚਮੁਟੇ ਪਏ ਹਾਂ। ਚੌਰਾਸੀਹ ਲਖ ਜੂਨਾਂ ਵਿਚ ਭਰਮਣ ਮਗਰੋਂ ਮਨੁੱਖਾ ਜਨਮ ਮਿਲਿਆ ਹੈ, ਆਪਣੀਆਂ ਰੁਚੀਆਂ ਨੂੰ ਨਾਮ ਨਾਲ ਕਿਉਂ ਨਹੀਂ ਜੋੜਦੇ। ਪਾਰਬ੍ਰਹਮ ਦੀ ਸ਼ਰਨ ਪਇਆਂ ਹੀ ਆਵਾਗਵਨ ਮਿਟਣਾ ਹੈ। ਪ੍ਰਭੂ ਦਾ ਨਾਮ ਜਪਣਾ, ਉਸ ਦੀ ਟਹਿਲ ਕਮਾਉਣੀ ਅਤਿ ਜ਼ਰੂਰੀ ਹੈ। ਪ੍ਰਭੂ ਦੇ ਗੁਣ ਗਾਉਣ ਨਾਲ ਹੀ ਇਸ ਭਵਜਲ ਸੰਸਾਰ ਤੋਂ ਛੁਟਕਾਰਾ ਹੋਣਾ ਹੈ ਤੇ ਸੁਖ-ਬਿਸਰਾਮ ਪ੍ਰਾਪਤ ਹੋਣਾ ਹੈ। ਵੇਖੋ ਪੰਚਮ ਗੁਰਦੇਵ ਜੀ ਗਉੜੀ ਥਿਤੀ ਬਾਣੀ ਦੁਆਰਾ ਕਿਤਨੀ ਸੁੰਦਰ ਸੇਧ ਬਖ਼ਸ਼ਦੇ ਹਨ:-

**ਸਰਨਿ ਗਹੀ ਪਾਰਬ੍ਰਹਮ ਕੀ, ਮਿਟਿਆ ਆਵਾਗਵਨ ॥**
**ਆਪਿ ਤਰਿਆ ਕੁਟੰਬ ਸਿਉ, ਗੁਣ ਗੁਬਿੰਦ ਪ੍ਰਭ ਰਵਨ ॥**
**ਹਰਿ ਕੀ ਟਹਲ ਕਮਾਵਣੀ, ਜਪੀਐ ਪ੍ਰਭ ਕਾ ਨਾਮੁ ॥**
**ਗੁਰ ਪੂਰੇ ਤੇ ਪਾਇਆ, ਨਾਨਕ ਸੁਖ ਬਿਸ੍ਰਾਮੁ ॥** [ਪੰਨਾ ੩੦੦

ਇਕ ਵੇਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸੈਨਿਟ ਹਾਲ ਵਿਚ ਇਕ ਸੈਮੀਨਾਰ ਹੋਇਆ ਜਿਸ ਵਿਚ 'ਆਵਾਗਵਨ' ਦੇ ਵਿਸ਼ੇ ਉਤੇ ਪ੍ਰੋ. ਪ੍ਰਕਾਸ਼ ਸਿੰਘ ਜੀ, ਅੰਮ੍ਰਿਤਸਰ ਨੇ ਪੇਪਰ ਪੜ੍ਹਨਾ ਸੀ। ਕੁਦਰਤਿ ਦੀ ਨੇਤ ਐਸੀ ਹੋਈ ਕਿ ਡਾ. ਭਗਤ ਸਿੰਘ, ਵਾਈਸ ਚਾਂਸਲਰ ਜੀ ਨੇ ਸੈਮੀਨਾਰ ਦੀ ਪ੍ਰਧਾਨਗੀ ਲਈ ਦਾਸਰੇ ਦਾ ਨਾਉ ਐਨਾਊਂਸ਼ ਕਰਵਾ ਦਿਤਾ। ਇਹ ਗਲ ਮੇਰੇ ਚਿਤ ਚੇਤੇ ਵੀ ਨਹੀਂ ਸੀ ਕਿ ਅਜਿਹੇ ਅਵਸਰ ਤੇ ਦਾਸਰੇ ਨੂੰ ਸੈਮੀਨਾਰ ਵਿਚ ਪ੍ਰਧਾਨਗੀ ਭਾਸ਼ਨ ਦੇਣਾ ਪਵੇਗਾ। ਫਿਰ ਮੈਨੂੰ ਪੇਪਰ ਦੇ ਵਿਸ਼ੇ ਬਾਰੇ ਵੀ ਪਹਿਲਾਂ ਕਿਸੇ ਨੇ ਨਹੀਂ ਦਸਿਆ ਸੀ। ਚਲੋ, ਪੇਪਰ ਤਾਂ ਪ੍ਰੋਫੈਸਰ ਜੀ ਨੇ ਚੰਗੀ ਮਿਹਨਤ ਕਰਕੇ ਸੁਘੜਤਾ ਨਾਲ ਸੁਣਾਇਆ ਪਰ ਉਸ ਵਿਚ ਇਕ ਵੱਡੀ ਘਾਟ ਰਹਿ ਗਈ ਸੀ, ਆਵਾਗਵਨ ਦੀ ਨਿਵਿਰਤੀ ਕਿਵੇਂ ਹੋਵੇ?

ਜਦੋਂ ਦਾਸ ਬੋਲਣ ਲੱਗਾਂ ਤਾ ਸੁਭਾਵਿਕ ਹੀ ਮੇਰੇ ਸਾਹਮਣੇ ਹੇਠ ਲਿਖੀਆਂ ਪੰਗਤੀਆਂ ਆ ਗਈਆਂ:-

**ੳ. ਏ ਮਨ ਮੇਰਿਆ, ਆਵਾਗਉਣੁ ਸੰਸਾਰੁ ਹੈ,**
**ਅੰਤਿ ਸਚਿ ਨਿਬੇੜਾ ਰਾਮ ॥** [ਪੰਨਾ ੫੭੧
**ਆਪੇ ਸਚਾ ਬਖਸਿ ਲਏ, ਫਿਰਿ ਹੋਇ ਨ ਫੇਰਾ ਰਾਮ ॥**

**ਅ. ਆਵਾਗਵਨੁ ਮਿਟੈ ਪ੍ਰਭ ਸੇਵ ॥**
**ਆਪ ਤਿਆਗਿ ਸਰਨਿ ਗੁਰਦੇਵ ॥** [ਪੰਨਾ ੨੯੮

ਬਸ, ਗੁਰਬਾਣੀ ਦਾ ਇਹ ਅੰਤਮ ਨਿਰਣਾ ਹੈ ਕਿ ਆਪਣੀ ਕਥਨੀ-ਕਰਣੀ ਨਾਲ ਆਵਾਗਵਨ ਤੋਂ ਨਹੀਂ ਬਚ ਸਕੀਦਾ। ਇਸ ਤੋਂ ਸਦੀਵੀ ਛੁਟਕਾਰਾ ਸਚੇ ਸਾਹਿਬ ਜੀ ਦੀ ਨਦਰਿ-ਬਖ਼ਸ਼ਿਸ਼ ਉਤੇ ਨਿਰਭਰ ਕਰਦਾ ਹੈ।

ਸਾਧ ਸੰਗਤਿ ਵਿਚ ਨਾਮ-ਸਿਮਰਨ ਤੇ ਸੇਵਾ ਕੀਤਿਆਂ ਇਹ ਚਾਨਣ ਹੁੰਦਾ ਹੈ ਕਿ ਬਜਾਏ ਨਿਰਾਰਥਕ ਮੰਗਾਂ ਮੰਗਣ ਦੇ, ਗੁਰੂ ਚਰਨਾ ਵਿਚ ਜਨਮ ਮਰਨ ਤੋਂ ਮੁਕਤਿ ਹੋਣ ਲਈ ਨਿਤ ਇਉਂ ਜੋਦੜੀ ਕਰਨ ਦਾ ਸਬਕ ਤੇ ਸੁਭਾਵ ਪਕਾਈਏ:-

**੧. ਸਮਰਥ ਅਗਥ ਅਪਾਰ ਨਿਰਮਲ,**
**ਸੁਣਹੁ ਸੁਆਮੀ ਬਿਨਉ ਏਹੁ ॥**
**ਕਰ ਜੋੜਿ ਨਾਨਕ ਦਾਨੁ ਮਾਗੈ,**
**ਜਨਮ ਮਰਣ ਨਿਵਾਰਿ ਲੇਹੁ ॥** [ਪੰਨਾ ੪੫੭

**੨. ਅੰਧ ਬਿਲਾ ਤੇ ਕਾਢਹੁ ਕਰਤੇ, ਕਿਆ ਨਾਹੀ ਘਰਿ ਤੇਰੈ ॥**
**ਨਾਮੁ ਅਧਾਰੁ ਦੀਜੈ ਨਾਨਕ ਕਉ,**
**ਆਨਦ ਸੂਖ ਘਨੇਰੈ ॥** [ਪੰਨਾ ੫੩੦

੩. ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
ਕੇਤੇ ਗਨਉ ਅਸੰਖ ਅਵਗਣ ਮੇਰਿਆ ॥
ਅਸੰਖ ਅਵਗਣ ਖਤੇ ਤੇਰੇ, ਨਿਤਪ੍ਰਤਿ ਸਦ ਭੂਲੀਐ ॥
ਮੋਹ ਮਗਨ ਬਿਕਰਾਲ ਮਾਇਆ, ਤਉ ਪ੍ਰਸਾਦੀ ਘੂਲੀਐ ॥
ਲੂਕਿ ਕਰਤ ਬਿਕਾਰ ਬਿਖੜੇ, ਪ੍ਰਭ ਨੇਰਹੂ ਤੇ ਨੇਰਿਆ ॥
ਬਿਨਵੰਤਿ ਨਾਨਕ ਦਇਆ ਧਾਰਹੁ, ਕਾਢਿ ਭਵਜਲ ਫੇਰਿਆ॥
[ਪੰਨਾ ੭੦੪

੪. ਪ੍ਰਭ ਜਨਮ ਮਰਨ ਨਿਵਾਰਿ ॥
ਹਾਰਿ ਪਰਿਓ ਦੁਆਰਿ ॥ [ਪੰਨਾ ੮੩੭

੫. ਕਹੈ ਕਬੀਰੁ ਸੁਨਹੁ ਰੇ ਸੰਤਹੁ, ਖੇਤ ਹੀ ਕਰਹੁ ਨਿਬੇਰਾ ॥
ਅਬ ਕੀ ਬਾਰਿ ਬਖਸਿ ਬੰਦੇ ਕਉ,
ਬਹੁਰਿ ਨ ਭਉਜਲਿ ਫੇਰਾ ॥ [ਪੰਨਾ ੧੧੦੪

ਗੁਰੂ ਕਿਰਪਾ ਸਦਕਾ ਕਲਮ ਨਿਰੰਤਰ ਇਕ ਸੋਚ ਤੇ ਸੋਝੀ ਵਿਚ ਚਲ ਰਹੀ ਹੈ ਪਰ ਅਜਿਹੀ ਸੁਵਿਧਾ ਓਦੋਂ ਹੀ ਬਣਦੀ ਹੈ ਜਦੋਂ ਸਾਈਆਂ ਜੀਓ ਦੀ ਮਿਹਰ ਹੁੰਦੀ ਹੈ। ਅੰਤਿ ਸਮੇਂ ਪ੍ਰਭੂ ਦੀ ਨਦਰਿ ਹੀ "ਇਹ ਲੋਕ ਸੁਖੀਏ, ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥" (ਪੰਨਾ ੨੯੨) ਵਾਲਾ ਮਿਲਾਪ ਰੂਪ ਹੋ ਨਿਬੜਦੀ ਹੈ।



# .....ਅੰਤਿ ਤਉ ਮਰਨਾ

**ਜਿਤੇ ਰਾਮ ਹੂਏ ॥ ਸਭੈ ਅੰਤ ਮੂਏ ॥**
**ਜਿਤੇ ਕ੍ਰਿਸਨ ਹ੍ਵੈ ਹੈ ॥ ਸਭੈ ਅੰਤ ਜੈ ਹੇ ॥੨॥**
**ਜਿਤੇ ਦੇਵ ਹੋਸੀ ॥ ਸਭੈ ਅੰਤ ਜਾਸੀ ॥**
**ਜਿਤੇ ਬੋਧ ਹ੍ਵੈ ਹੈ, ਸਭੈ ਅੰਤ ਛੈ ਹੈ ॥੭੧॥**

**[ਬਚਿਤ੍ਰ ਨਾਟਕ ਪਾ. ੧੦**

ਦੁੱਖੀ ਬੰਦੇ ਨੂੰ ਦਿਲਾਸਾ ਦੇਣ ਦੀ ਬਹੁਤ ਲੋੜ ਹੁੰਦੀ ਹੈ। ਜੇ ਉਸ ਨੂੰ ਦਿਲਾਸਾ ਨਾ ਦਿੱਤਾ ਜਾਏ ਤਾਂ ਉਹ ਨਿਸੱਤਾ ਜਿਹਾ ਹੋ ਕੇ ਛੇਤੀ ਹੀ ਢਹਿ ਢੇਰੀ ਹੋ ਜਾਂਦਾ ਹੈ। ਭਗਤ ਕਬੀਰ ਜੀ ਨੇ ਆਸਾ ਰਾਗ ਵਿਚ ਇਕ ਅਜਿਹਾ ਸ਼ਬਦ ਰਚਿਆ ਹੈ ਜਿਸ ਦੀ ਅੰਤਲੀ ਪੰਗਤੀ "ਅੰਤਿ ਤਊ ਮਰਨਾ'' ਦੀ ਜਾਣਕਾਰੀ ਦਿੰਦੀ ਹੈ । ਇਸ ਤੱਤ ਨੂੰ ਉਜਾਗਰ ਕਰਨ ਲਈ ਆਪ ਜੀ ਦਸਦੇ ਹਨ ਕਿ ਜੋਗੀ, ਜਤੀ, ਤਪੀ, ਸੰਨਿਆਸੀ, ਬਹੁਤੇ ਤੀਰਥਾਂ ਤੇ ਭ੍ਰਮਣ ਵਾਲੇ, ਸਰੇਵੜੇ, ਬੈਰਾਗੀ, ਮੋਨੀ, ਜਟਾਧਾਰੀ (ਕੋਈ ਵੀ ਹੋਵੇ, ਹਰੇਕ ਨੇ) ਅਵੱਸ਼ ਮਰਨਾ ਹੈ।

ਭਾਵੇਂ ਕੋਈ ਸ਼ਸਤਰਾਂ ਦਾ ਗਿਆਤਾ ਹੋਵੇ, ਵੇਦਾਂ ਦਾ ਆਚਾਰੀਆ ਹੋਵੇ, ਜੋਤਿ ਵਿਦਿਆ ਦਾ ਮਾਹਰ ਹੋਵੇ, ਭਾਵੇਂ ਕੋਈ ਵਿਆਕਰਣ ਜਾਣਦਾ ਹੋਵੇ, ਤੰਤ੍ਰਾਂ ਮੰਤ੍ਰਾਂ ਅਤੇ ਔਸ਼ੁਧੀਆਂ ਦਾ ਜਾਣੂੰ ਭਾਵ ਇਲਾਜ ਕਰਨ ਵਾਲਾ ਹੋਵੇ, ਅੰਤ ਨੂੰ ਫਿਰ ਵੀ ਉਸ ਨੇ ਮਰਨਾ ਹੈ।

ਉਪਰੋਕਤ ਸ਼ਬਦ ਦੇ ਤੀਜੇ ਪਦੇ ਵਿਚ ਜੋ ਬਚਨ ਦਰਜ ਹਨ, ਉਨ੍ਹਾਂ ਅਨੁਸਾਰ ਜੇ ਕਿਸੇ ਪਾਸ ਰਾਜ ਦੇ ਸਾਰੇ **ਐਸ਼ਵਰਜ** ਹੋਣ, ਰਾਜ ਸਿੰਘਾਸਣ ਉਤੇ ਬੈਠੇ ਸਿਰ ਉਤੇ ਛਤ੍ਰ ਝੁਲਦਾ ਹੋਵੇ, ਭੋਗ ਭੋਗਣ ਲਈ ਬਹੁਤ ਸੁੰਦਰ ਇਸਤ੍ਰੀਆਂ ਹੋਣ, ਪਾਨ, ਕਪੂਰ ਅਤੇ ਚੰਦਨ ਆਦਿ ਸੁਗੰਧੀਆਂ ਨੂੰ ਭੋਗਣ ਵਾਲਾ ਹੋਵੇ ਆਖ਼ਿਰ 'ਮਰਨਾ ਹੀ ਮਰਨਾ ਹੈ'।

ਇਸੇ ਤਰ੍ਹਾਂ ਅੰਤਲੇ ਪਦੇ ਵਿੰਚ ਧਾਰਮਿਕ ਵਿਦਵਾਨਾਂ ਦੀ ਵੀ ਚੰਗੀ ਫੂਕ ਕੱਢੀ ਹੈ। ਜੇ ਕਿਸੇ ਨੇ ਭਾਵੇਂ ਵੇਦ, ਪੁਰਾਣ, ਸਿੰਮ੍ਰਤੀਆਂ, ਸਾਰੇ ਧਾਰਮਿਕ ਗ੍ਰੰਥ ਖੋਜ ਅਥਵਾ ਘੋਖ ਲਏ ਹੋਣ, ਏਦਾਂ, ਕਿਸੇ ਤੋਂ ਵੀ ਉਸਦਾ ਜੀਵਨ-ਬਚਾਓ ਨਹੀਂ ਹੁੰਦਾ। ਹਾਂ, ਕਬੀਰ ਜੀ ਨੇ ਰਹਾਉ ਵਾਲੀ ਪੰਗਤੀ ਵਿਚ ਜੋ ਉਪਦੇਸ਼ ਦਿਤਾ ਹੈ, ਉਸ ਵਿਚ ਜਮਾਂ ਤੋਂ ਨਿਰਭੈਤਾ ਵਿਖਾਈ ਹੈ:-

**ਤਾ ਤੇ ਸੇਵੀਅਲੇ ਰਾਮਨਾ ॥**
**ਰਸਨਾ ਰਾਮ ਨਾਮ ਹਿਤੁ ਜਾ ਕੈ, ਕਹਾ ਕਰੈ ਜਮਨਾ॥ [ਪੰਨਾ ੪੭੬**

ਇਸ ਲਈ "ਅੰਤਿ ਤਊ ਮਰਨਾ" ਤੋਂ ਬਚਾਓ ਲਈ ਇਹ ਉਪਦੇਸ਼ ਦਿੱਤਾ ਹੈ ਕਿ ਜਿਸ ਦੇ ਹਿਰਦੇ ਵਿਚ ਰਾਮ ਦਾ ਪਿਆਰ ਹੈ, ਰਸਨਾ ਉਤੇ ਰਾਮ-ਨਾਮ ਹੈ, ਉਸ ਦਾ ਜਮ ਕੀ ਕਰ ਸਕਦਾ ਹੈ? ਭਾਵ ਕੁਝ ਨਹੀਂ ਵਿਗਾੜ ਸਕਦਾ। ਇਸ ਤੱਤ ਨੂੰ ਮੁਖ ਰਖ ਕੇ ਭਗਤ ਕਬੀਰ ਜੀ ਕਹਿੰਦੇ ਹਨ ਕਿ "ਮੈ (ਇਸ ਆਸ਼ੇ ਨਾਲ) ਰਾਮ ਦਾ ਨਾਮ ਜਪਦਾ ਹਾਂ (ਕਿਉਂਕਿ ਰਾਮ-ਨਾਮ) ਜਨਮ ਤੇ ਮਰਨ ਨੂੰ ਮੇਟਣ ਦੇ ਸਮਰਥ ਹੈ।

ਜੇ ਇਸ ਤਰ੍ਹਾਂ ਦੀ ਤੱਤ-ਵੀਚਾਰ ਨੂੰ ਆਪਣੇ ਜੀਵਨ ਦਾ ਅਨਿਖੜ ਅੰਗ ਬਣਾਇਆ ਜਾਵੇ ਤਾਂ ਇਕੋ ਜਨਮ ਵਿਚ ਹੀ ਕਲਿਆਣ ਹੋ ਸਕਦੀ ਹੈ। ਮਨੁੱਖ ਅਲਪ ਅਹਾਰ ਕਰੇ, ਥੋੜਾ ਸਵੇਂ, ਕੋਈ ਸੁਆਸ ਸਿਮਰਨ ਤੋਂ ਖਾਲੀ ਨਾ ਜਾਣ ਦੇਵੇ, ਸੁਚੇਤ ਰਹੇ, ਗੁਰਬਾਣੀ ਦਾ ਸਹਜ ਨਾਲ ਚਿੰਤਨ ਕਰੇ, ਫਿਰ ਨਾਮ-ਅਭਿਆਸ ਦਾ ਨਜ਼ਾਰਾ ਵੇਖੇ ਤੇ ਅਨੰਦ ਮਾਣੇ।

ਮਾਇਆ ਦੋ ਪ੍ਰਕਾਰ ਦੀ ਹੈ ਇਕ ਜੜ੍ਹ, ਇਕ ਚੇਤਨ। ਰੁਪਏ, ਧਨ ਆਦਿ ਇਹ ਜੜ੍ਹ ਮਾਇਆ ਹੈ, ਇਸਤ੍ਰੀ ਬਚੇ ਆਦਿ ਇਹ ਚੇਤਨ ਮਾਇਆ ਹੈ? ਇਸਤ੍ਰੀ ਦੇ ਵਾਰ ਤੋਂ ਬਚਣਾ ਕਿਸੇ ਵਿਰਲੇ ਸੂਰਮੇ ਦਾ ਕੰਮ ਹੈ। ਬਾਬਾ ਫਰੀਦ ਜੀ ਨੇ ਚੇਤਨ ਰੂਪ ਇਸਤ੍ਰੀ ਦੇ ਦੂਜੇ ਪੱਖ ਨੂੰ ਇਉਂ ਨਿਰੂਪਣ ਕੀਤਾ ਹੈ:-

**ਫਰੀਦਾ ਜਿਨ ਲੋਇਣ ਜਗ ਮੋਹਿਆ, ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ, ਸੇ ਪੰਖੀ ਸੂਏ ਬਹਿਠੁ ॥੧੪॥**

**[ਪੰਨਾ ੧੩੭੮**

ਵੱਡੇ ਵੱਡੇ ਰਿਖੀ ਮੁਨੀ ਵੀ ਕਾਮਣੀ ਦੇ ਵਾਰ ਤੋਂ ਨਹੀਂ ਬਚ ਸਕੇ, ਘਾਇਲ ਹੋ ਗਏ । ਇਹ ਕਾਮ ਹੀ ਨਰਕਾਂ ਵਿਚ ਸੁਟਣ ਵਾਲਾ ਤੇ ਬਹੁਤ ਜੋਨੀਆਂ ਵਿਚ ਭ੍ਰਮਾਉਣ ਵਾਲਾ ਹੈ :-

**ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ॥**
**ਚਿਤ ਹਰਣੰ, ਤ੍ਰੈ ਲੋਕ ਗਮ੍ਯੰ, ਜਪ ਤਪ ਸੀਲ ਬਿਦਾਰਣਹ॥**

**[ਪੰਨਾ ੧੩੫੮**

ਸ੍ਰੀ ਗੁਰੂ ਅਰਜਨ ਦੇਵ ਜੀ, ਜੀਵ ਨੂੰ ਸਮਝਾਉਂਦੇ ਹਨ, ਓਇ ਮੂਰਖਾ ! ਪਰ-ਇਸਤ੍ਰੀ ਦਾ ਸੰਗ ਮਾਨੋ ਸੱਪ ਦਾ ਸੰਗ ਹੈ:—

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗ੍ਰਿਹੁ॥**

**[ਪੰਨਾ ੪੦੩**

ਤੂੰ ਇਸ ਪਾਸੇ ਨਾ ਪਉ, ਕਿਉਂਕਿ 'ਨਿਮਖ ਕਾਮ ਸੁਆਦ ਕਾਰਣਿ, ਕੋਟਿ ਦਿਨਸ ਦੁਖੁ ਪਾਵਹਿ ॥ ਘਰੀ ਮੁਹਤ ਰੰਗ ਮਾਣਹਿ, ਫਿਰਿ ਬਹੁਰਿ ਬਹੁਰਿ

ਪਛੁਤਾਵਹਿ ॥ ਅੰਧੇ ਚੇਤਿ ਹਰਿ ਹਰਿ ਰਾਇਆ ॥ ਤੇਰਾ ਸੋ ਦਿਨੁ ਨੇੜੈ ਆਇਆ ॥' (ਪੰਨਾ ੪੦੩)। ਭਾਵ ਸਭ ਕੁਝ ਭੋਗ ਕੇ ਅੰਤ ਮੌਤ ਹੀ ਹੈ।

ਸਿਕੰਦਰ ਆਪਣੇ ਆਪ ਨੂੰ ਕਿਤਨਾ ਬਲਵਾਨ ਬਾਦਾਹ ਸਮਝਦਾ ਸੀ ਉਸ ਨੂੰ ਆਪਣੀ ਸ਼ਕਤੀ ਤੇ ਬੜਾ ਮਾਣ (ਅਹੰਕਾਰ) ਸੀ, ਅੰਤ ਉਸ ਨੂੰ ਵੀ ਮੌਤ ਦਾ ਸ਼ਿਕਾਰ ਹੋਣਾ ਪਿਆ। ਦਸੋ ! ਓਹ ਆਪਣੇ ਰਾਜ-ਭਾਗ ਚੋਂ ਆਪਣੇ ਨਾਲ ਕੀ ਲੈ ਗਿਆ? "ਸਿਕੰਦਰ ਜਬ ਗਇਆ ਦੁਨੀਆ ਸੇ, ਦੋਨੋ ਹਾਥ ਖਾਲੀ ਥੇ" (ਇਕ ਕਵੀ)।

ਮੁੱਲਾ ਨੂੰ ਸੰਬੋਧਨ ਕਰਕੇ ਵੀ ਇਹੋ ਗਲ ਸਮਝਾਈ ਹੈ:—

**ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥**

--- --- ---

**ਤਾ ਤੂ ਮੁਲਾ, ਤਾਂ ਤੂ ਕਾਜੀ, ਜਾਣੈ ਨਾਮੁ ਖੁਦਾਈ ॥**
**ਜੇ ਬਹੁਤੇਰਾ ਪੜਿਆ ਹੋਵੈ, ਕੋ ਰਹੈ ਨ ਭਰੀਐ ਪਾਈ॥ [ਪੰਨਾ ੨੪**

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬੜੇ ਸੁੰਦਰ ਪ੍ਰਮਾਣ ਦੇ ਕੇ ਇਉਂ ਸਮਝਾ ਰਹੇ ਹਨ:-

**ਜਲ ਕਹਾਂ ਥਲ ਕਹਾਂ ਗਗਨ ਕੇ ਗਉਨ ਕਹਾਂ,**
**ਕਾਲ ਕੇ ਬਨਾਇ ਸਭੈ ਕਾਲ ਹੀ ਚਬਾਹਿੰਗੇ ॥**
**ਤੇਜ ਸਿਉ ਅਤੇਜ ਮੈਂ ਅਤੇਜ ਜੈਸੇ ਤੇਜ ਲੀਨ,**
**ਤਾਹੀ ਤੇ ਉਪਜ ਸਭੈ ਤਾਹੀ ਮੈ ਸਮਾਹਿੰਗੇ॥ [ਸ੍ਰੀ ਦਸਮ ਗ੍ਰੰਥ ਜੀ**

ਭਾਵ, ਪਾਣੀ ਕਿਥੇ? ਟਿੱਬੇ ਕਿੱਥੇ? ਆਕਾਸ਼ ਤੇ ਫਿਰਨ ਵਾਲੀ ਇਲ ਕਿਥੇ? ਮੌਤ ਦੇ ਬਣਾਏ, ਸਾਰੇ ਮੌਤ ਨੇ ਚੱਬ ਲਏ ਹਨ। ਇਹ ਬਚਨ ਗੁਰੂ ਜੀ ਨੇ ਇਕ ਕੌਤਕ ਵੇਖ ਕੇ ਲਿਖਿਆ ਦਸਿਆ ਜਾਂਦਾ ਹੈ:-

ਇਕ ਹਿਰਨ ਸਤਲੁਜ ਵਿਚ ਪਾਣੀ ਪੀਣ ਆਇਆ, ਉਸ ਦੇ ਸਿੰਗਾਂ ਵਿਚ ਮੱਛ ਬੁੜਕ ਕੇ ਆ ਫਸਿਆ ਤੇ ਮੱਛ ਨੂੰ ਖਾਣ ਲਈ ਇਕ ਇਲ ਆ ਗਈ, ਸ਼ਿਕਾਰੀ ਨੇ ਤੀਰ ਮਾਰ ਕੇ ਹਿਰਨ ਮਾਰ ਦਿਤਾ। ਇਹ ਇਕ ਪਲ ਵਿਚ ਇਕੱਠੇ ਮੋਏ। ਜਿਸ ਤਰ੍ਹਾਂ ਰਾਤ ਦਿਨ ਵਿਚ ਤੇ ਦਿਨ ਰਾਤ ਵਿਚ ਛੁਪ ਜਾਂਦਾ ਹੈ, ਇਸ ਤਰ੍ਹਾਂ ਸਾਰੇ ਜੀਅ ਜੰਤ ਵਾਹਿਗੁਰੂ ਤੋਂ ਪੈਦਾ ਹੋ ਕੇ ਉਸੇ ਵਿਚ ਸਮਾਅ ਜਾਂਦੇ ਹਨ।

ਸੰਸਾਰ ਵਿਚ ਜੋ ਆਇਆ ਹੈ, ਉਸ ਨੇ ਹਰ ਹਾਲਤ ਇਕ ਦਿਨ ਜਾਣਾ ਹੀ ਜਾਣਾ ਹੈ। ਇਹ ਸੰਸਾਰ ਮਨੁੱਖ ਲਈ ਮਾਨੋ ਰੈਣਿ-ਬਸੇਰਾ, ਪੰਖ ਬਸੇਰੇ ਵਾਂਗੂ ਹੈ ਜਿਵੇਂ ਕਿ ਸ਼ੇਖ ਫਰੀਦ ਜੀ ਫੁਰਮਾਉਂਦੇ ਹਨ:-

**੧. ਫਰੀਦਾ ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ ॥**

**ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ ॥**
**[ਪੰਨਾ ੧੩੮੨**

**੨. ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ ॥ [ਪੰਨਾ ੪੮੮**

ਭਗਤ ਕਬੀਰ ਜੀ ਦਾ ਫੁਰਮਾਨ ਹੈ:-

**ਰਾਮ ਕੋਇ ਨ ਕਿਸਹੀ ਕੇਰਾ ॥**
**ਜੈਸੇ ਤਰਵਰਿ ਪੰਖਿ ਬਸੇਰਾ ॥ [ਪੰਨਾ ੬੭੩**

ਭਗਤ ਕਬੀਰ ਜੀ ਨੇ ਇਸ ਸਰੀਰ ਨੂੰ ਕਚੇ ਭਾਂਡੇ ਨਾਲ ਤਸਬੀਹ ਦੇ ਕੇ ਮਨੁੱਖ ਨੂੰ ਇਉਂ ਚੇਤੰਨ ਕੀਤਾ ਹੈ:-

**ੳ. ਗਗਾ ਗੋਬਿਦ ਗੁਣ ਰਵਹੁ, ਸਾਸਿ ਸਾਸਿ ਜਪਿ ਨੀਤ ॥**
**ਕਹਾ ਬਿਸਾਸਾ ਦੇਹ ਕਾ, ਬਿਲਮ ਨ ਕਰਿਹੋ ਮੀਤ॥ [ਪੰਨਾ ੨੫੪**

**ਅ. ਕਹਾ ਬਿਸਾਸਾ ਇਸ ਭਾਂਡੇ ਕਾ,**
**ਇਤਨਾ ਕੁ ਲਾਗੈ ਠਨਕਾ ॥ [ਪੰਨਾ ੧੨੫੩**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਾਰੀ ਬਾਣੀ ਹੀ ਬੈਰਾਗ-ਭਰੀ ਹੈ । ਆਪ ਜੀ, ਜੀਵ ਰੂਪ ਜਗਿਆਸੂਆਂ ਨੂੰ ਸਮਝਾਉਂਦੇ ਹਨ:-

**ਸਿਰੁ ਕੰਪਿਓ, ਪਗ ਡਗ ਮਗੈ, ਨੈਨ ਜੋਤ ਤੇ ਹੀਨ ॥**
**ਕਹੁ ਨਾਨਕ ਇਹ ਬਿਧ ਭਈ, ਤਊ ਨ ਹਰਿ ਰਸ ਲੀਨ ॥**
**[ਪੰਨਾ ੧੪੨੮**

ਜਦੋਂ ਬ੍ਰਿਧ ਅਵਸਥਾ ਆਉਂਦੀ ਹੈ, ਸਿਰ ਕੰਬਣ ਲਗ ਜਾਂਦਾ ਹੈ, ਪੈਰ ਡਗ-ਮਗਾਉਂਦੇ ਹਨ, ਭਾਵ ਥਿੜਕਦੇ ਹਨ, ਨੇਤਰ ਵੇਖਣ ਵਾਲੀ ਜੋਤਿ-ਸ਼ਕਤੀ ਤੋਂ ਸਖਣੇ ਹੋ ਜਾਂਦੇ ਹਨ। ਸਰੀਰ ਤੇ ਝੁਰੜੀਆਂ ਪੈ ਜਾਂਦੀਆਂ ਹਨ, ਕੰਨ ਸ੍ਰਵਣ-ਸ਼ਕਤੀ ਤੋਂ ਰਹਿਤ ਹੋ ਜਾਂਦੇ ਹਨ, ਦੰਦ ਵੀ ਡਿਗ ਪੈਂਦੇ ਹਨ, ਭੋਜਨ ਖਾਣ ਦਾ ਰੱਸ ਨਹੀਂ ਰਹਿੰਦਾ। ਗਲ ਕੀ ਮਨੁੱਖ ਪਰ-ਅਧੀਨ ਹੋ ਜਾਂਦਾ ਹੈ। ਬ੍ਰਿਧ ਅਵਸਥਾ ਵਿਚ ਖ਼ਾਂਸੀ, ਬਲਗ਼ਮ, ਰੇਸ਼ਾ ਖੜਕਦਾ ਹੈ, ਬਲਹੀਣ ਹੋ ਜਾਂਦਾ ਹੈ। ਬ੍ਰਿਧ ਅਵਸਥਾ ਵਿਚ ਬੁਧੀ ਵੀ ਕਾਇਮ ਨਹੀਂ ਰਹਿੰਦੀ, ਸਬੰਧੀ ਵੀ ਟਿਚਕਰਾਂ ਕਰਦੇ ਹਨ ਹੋਏ ਆਖਦੇ ਹਨ; "ਇਹ ਸਤਰਿਆ ਬਹਤਰਿਆ ਗਿਆ ਹੈ"। ਸੋ, ਬ੍ਰਿਧ ਅਵਸਥਾ ਦੁਖਾਂ ਦਾ ਕਾਰਨ ਬਣ ਜਾਂਦੀ ਹੈ। ਮੌਤ ਦਾ ਸਮਾਂ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਜੀਵ ਨੂੰ ਗੁਪਤ ਤੌਰ ਤੇ ਪਤਾ ਲਗ ਜਾਂਦਾ ਹੈ, ਬਹੁਤੇ ਤਾ ਗਾਫਲ ਹੋ ਕੇ ਆਪਣਾ ਅਮੋਲਕ ਜਨਮ ਵਿਅਰਥ ਗਵਾ ਜਾਂਦੇ ਹਨ। ਇਸ ਬਾਰੇ ਇਕ ਸਾਖੀ ਪ੍ਰਚਲਤ ਹੈ ।

ਇਕ ਸ਼ਾਹੂਕਾਰ ਦੇ ਘਰ ਬਹੁਤ ਧੰਨ ਪਦਾਰਥ ਸੀ ਅਤੇ ਉਸ ਦੇ ਚਾਰ ਪੁੱਤਰ ਸਨ। ਜਦੋਂ ਸ਼ਾਹੂਕਾਰ ਦੀ ਬਹੁਤ ਬ੍ਰਿਧ ਅਵਸਥਾ ਹੋ ਗਈ ਤਾਂ ਉਸਨੇ ਆਪਣੇ ਪੁਤਰਾਂ ਨੂੰ ਆਪਣਾ ਧਨ ਵੰਡਣ ਦੀ ਗਲ ਮਨ ਵਿਚ ਧਾਰ ਲਈ। ਵੰਡਣ ਸਮੇਂ ਇਸ ਨੇ ਆਪਣਾ ਪੰਜਵਾਂ ਹਿੱਸਾ ਲੈ ਕੇ ਧਰਤੀ ਵਿਚ ਦਬ ਦਿਤਾ। ਮਨ ਵਿਚ ਇਹ ਧਾਰਿਆ ਕਿ ਜਦ ਮੇਰੀ ਇਛਾ ਹੋਵੇਗੀ ਓਦੋਂ ਇਸ ਧਨ ਨੂੰ ਭਲੇ ਕੰਮ ਵਿਚ ਲਾਵਾਂਗਾ, ਭਾਵ ਪੁੰਨ ਦਾਨ ਕਰਾਂਗਾ। ਅਜਿਹਾ ਸੰਕਲਪ ਕਰਦਿਆਂ ਕਰਦਿਆਂ ਉਸ ਦੀ ਉਮਰ ਪੂਰੀ ਹੋ ਗਈ ਭਾਵ ਮਰਨੇ ਦਾ ਸਮਾਂ ਆ ਗਿਆ, ਪਰ ਉਸ ਨੇ ਕੁਝ ਵੀ ਨਾ ਕੀਤਾ :-

**ਮਨ ਕੀ ਮਨ ਹੀ ਮਾਹਿ ਰਹੀ ॥**
**ਨਾ ਹਰਿ ਭਜੇ ਨ ਤੀਰਥ ਸੇਵੇ, ਚੋਟੀ ਕਾਲਿ ਗਹੀ॥ [ਪੰਨਾ ੬੩੧**

ਜਦ ਬੁਢੇ ਦੀ ਹਾਲਤ ਬਹੁਤ ਖ਼ਰਾਬ ਹੋ ਗਈ ਅਰਥਾਤ "ਮੁਖਹੁ ਨ ਨਿਕਸੈ ਬਾਤਾ'' ਵਾਲੀ ਬਿਵਸਥਾ ਬਣ ਗਈ, ਸਾਰੇ ਪੁਤ੍ਰ, ਇਸਤ੍ਰੀ, ਹੋਰ ਸਨਬੰਧੀ ਬ੍ਰਿਧ ਬਾਬੇ ਦੇ ਨੇੜੇ ਆ ਬੈਠੇ। ਬੁਢੇ ਨੇ ਸਮਝ ਲਿਆ ਕਿ ਹੁਣ ਉਸ ਦੀ ਤਿਆਰੀ ਹੈ ਅਤੇ ਪੁੰਨ ਦਾਨ ਵੀ ਕੁਝ ਨਹੀਂ ਕੀਤਾ। ਬ੍ਰਿਧ, ਇਧਰ ਉਧਰ ਪੁਤਰਾਂ ਵਲ ਵੇਖੇ ਤੇ ਅੱਖਾਂ ਨਾਲ ਸੈਨਤਾਂ ਕਰੇ। ਉਹ ਕਹਿਣਾ ਚਾਹੁੰਦਾ ਸੀ ਕਿ ਉਸ ਦਾ ਪੰਜਵਾਂ ਹਿੱਸਾ ਧਨ ਕੰਧ ਵਿਚ ਰਖਿਆ ਹੋਇਆ ਹੈ, ਹੁਣ ਉਸ ਦੇ ਹਥੋਂ ਦਾਨ ਕਰਾਓ। ਪਰ ਮੂੰਹੋਂ ਕੁਝ ਨਾ ਬੋਲ ਸਕੇ। ਪੁਤਰਾਂ ਨੇ ਭਾਵੇਂ ਪਿਉ ਦੀਆਂ ਸੈਨਤਾ ਨੂੰ ਸਮਝ ਲਿਆ ਪਰ ਉਨ੍ਹਾਂ ਸੋਚਿਆ ਕਿ ਪਿਤਾ ਜੀ ਨੇ ਤਾਂ ਹੁਣ ਚਲਾਣਾ ਕਰ ਹੀ ਜਾਣਾ ਹੈ, ਪਿਛੋਂ ਧਨ ਸਾਡੇ ਕੰਮ ਆਵੇਗਾ, ਇਸ ਲਈ ਓਹ ਚੁਪ ਕਰਕੇ ਬੈਠੇ ਰਹੇ। ਬੁਢੇ ਨੂੰ ਗੁੱਸਾ ਆਵੇ ਪਰ ਬੇ-ਬੱਸ ਸੀ। ਜਿਹੜੇ ਹੋਰ ਲੋਕ ਬੈਠੇ ਸਨ, ਓਹ ਵੀ ਪੁਤਰਾਂ ਨੂੰ ਕਹਿਣ ਕਿ ਤੁਸੀਂ ਪਿਤਾ ਦਾ ਇਸ਼ਾਰਾ ਸਮਝੋ, ਵੱਡਾ ਪੁਤਰ ਕਹਿਣਾ ਲਗਾ, ਅਸਾਂ ਬਾਪੂ ਦੀ ਸਾਰੀ ਗਲ ਸਮਝ ਲਈ ਹੈ, ਇਹ ਐਂਵੇ ਕਚੀਚੀਆਂ ਵਢੀ ਜਾਂਦਾ ਹੈ। ਪੁਤਰ ਲੋਕਾਂ ਨੂੰ ਇਹ ਕਹਿਣ ਕਿ ਸਾਡਾ ਬਾਪ ਜੋ ਹੱਥ ਪਸਾਰਦਾ ਹੈ, ਅਜਿਹੀ ਹਾਲਤ ਵਿਚ ਪ੍ਰਾਣੀ ਦੀ ਸੁੱਧ ਬੁੱਧ ਮਾਰੀ ਜਾਂਦੀ ਹੈ। ਸੋ, ਇਸ ਲਈ ਗੁਰਦੇਵ ਪਿਤਾ, ਜੀਵ ਨੂੰ ਸਮਝਾਉਂਦੇ ਹਨ:-

**ੳ. ਜਬ ਲਗ, ਜਰਾ ਰੋਗੁ ਨਹੀ ਆਇਆ ॥**
**ਜਬ ਲਗੁ, ਕਾਲਿ ਗ੍ਰਸੀ ਨਹੀ ਕਾਇਆ ॥**
**ਜਬ ਲਗ, ਬਿਕਲ ਭਈ ਨਹੀ ਬਾਨੀ ॥**
**ਭਜਿ ਲੇ ਰੇ ਮਨ ਖ਼ ਸਾਰਿੰਗ ਪਾਨੀ ॥**
**ਅਬ ਨ ਭਜਸਿ, ਭਜਸਿ ਕਬ ਭਾਈ ॥**
**ਆਵੈ ਅੰਤੁ, ਨ ਭਜਿਆ ਜਾਈ ॥ [ਪੰਨਾ ੧੧੫੮**

**ਅ. ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ,**
**ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ ॥ [ਪੰਨਾ ੫੪੦**

ਅੰਤ ਸਿਟਾ ਕੀ ਨਿਕਲਿਆ ਬ੍ਰਿਧ ਬਾਬੇ ਨੇ ਜੋ ਧਨ ਪਦਾਰਥ ਇਕਠਾ ਕੀਤਾ ਸੀ, ਉਹ ਪਰਾਇਆ ਹੋ ਗਿਆ:-

**ਜਾਗਤ ਸੋਇਆ, ਜਨਮੁ ਗਵਾਇਆ ॥**
**ਮਾਲ ਧਨ ਜੋਰਿਆ, ਭਇਆ ਪਰਾਇਆ ॥ [ਪੰਨਾ ੭੯੨**

ਸੋ, ਸਭ ਸਨਬੰਧੀ ਸੁੱਖਾਂ ਦੇ ਮਿਤਰ ਹਨ। ਕ੍ਰੋੜਾਂ ਵਿਚੋਂ ਕੋਈ ਵਿਰਲਾ ਸ੍ਰਵਨ ਪੁੱਤਰ ਹੁੰਦਾ ਹੈ ਜੋ ਮਾਤਾ ਪਿਤਾ ਦੀ ਸੇਵਾ ਕਰਕੇ ਉਨ੍ਹਾਂ ਦੀ ਖੁਸ਼ੀ ਤੇ ਅਸੀਸਾਂ ਲੈਂਦਾ ਹੈ।

ਗੁਰਬਾਣੀ ਵਿਚ ਮਨੁੱਖ ਨੂੰ ਇਉਂ ਸੁਚੇਤ ਕੀਤਾ ਗਿਆ ਹੈ :-

**ਆਜੁ ਕਲਿ ਕਰਦਿਆ ਕਾਲੁ ਬਿਆਪੈ,**
**ਦੂਜੈ ਭਾਇ ਵਿਕਾਰੇ ॥ [ਪੰਨਾ ੫੯੧**

ਬ੍ਰਿਧ ਅਵਸਥਾ ਆਉਣ ਤੋਂ ਪਹਿਲਾਂ ਹੀ ਚਾਹੀਦਾ ਹੈ ਕਿ ਮਨੁੱਖ ਸ਼ੁੱਧ ਚਿਤ ਹੋ ਕੇ ਪ੍ਰਭੂ ਦਾ ਸਿਮਰਨ ਭਜਨ ਕਰ ਲਵੇ। ਕਲ ਕਿਸ ਨੇ ਵੇਖੀ ਹੈ। ਭਗਤ ਕਬੀਰ ਜੀ ਦੇ ਕੀਮਤੀ ਬੋਲ ਪਲੇ ਬੰਨ੍ਹਣੇ ਚਾਹੀਦੇ ਹਨ:-

**ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ ॥**
**[ਪੰਨਾ ੧੩੭੧**

ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਅਜਿਹਾ ਪਾਵਨ ਉਪਦੇਸ਼ ਦੇਂਦੇ ਹਨ:-

**ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ,**
**ਭਜਿ ਲੇ ਨਾਮੁ ਮੁਰਾਰਿ॥**
**ਕਹੁ ਨਾਨਕ, ਨਿਜ ਮਤੁ ਸਾਧਨ ਕਉ,**
**ਭਾਖਿਓ ਤੋਹਿ ਪੁਕਾਰਿ ॥੨॥ [ਪੰਨਾ ੬੩੩**

ਸੋ, ਮੌਤ ਤੋਂ ਛੁਟਕਾਰਾ ਪਾਉਣ ਲਈ ਮਹਾਂ ਕਾਲ (ਸਿਰਜਨਹਾਰ) ਦੀ ਓਟ ਲੈਣੀ ਤੇ ਸ਼ਰਨੀ ਪੈਣਾ ਹੀ ਲਾਭਦਾਇਕ ਹੈ, ਹੋਰ ਕੋਈ ਹੀਲ-ਵਸੀਲਾ ਕਾਰਗਰ ਸਾਬਤ ਨਹੀਂ ਹੋ ਸਕਦਾ:-

**ਜਿਤੇ ਜੀਵ ਜੰਤੰ ਦੁਨੀਅੰ ਉਪਾਯੰ ॥**
**ਸਭੈ ਅੰਤਿ ਕਾਲੰ ਬਲੀਕਾਲ ਘਾਯੰ ॥**
**ਬਿਨਾ ਸਰਨ ਤਾ ਕੀ, ਨਹੀ ਔਰ ਓਟੰ ॥**
**ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ ॥ [ਬਚਿਤ੍ਰ ਨਾਟਕ ਪਾ. ੧੦**



# ਅੰਤਿਕਾ

## ਕੁਝ ਵਿਸ਼ੇਸ਼ ਗੱਲਾਂ

ਮ੍ਰਿਤਕ ਸੰਸਕਾਰਾਂ ਦਾ ਵਿਧਾਨ ਭਾਵੇਂ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰ ਦਿੱਤਾ ਗਿਆ ਹੈ ਫਿਰ ਵੀ ਪਾਠਕਾਂ ਨਾਲ ਕੁਝ ਵਿਸ਼ੇਸ਼ ਗਲਾਂ ਦੀ ਸਾਂਝ ਕਰਨੀ ਜਰੂਰੀ ਹੈ।

ਮੁਰਦੇ ਨੂੰ ਜਲ ਪਰਵਾਹ ਕਰਨਾ, ਦਬਣਾ ਜਾਂ ਸਸਕਾਰਣ ਦਾ ਮੁਕਤੀ ਨਾਲ ਕੋਈ ਸੰਬੰਧ ਨਹੀਂ ਹੈ ਸਾਨੂੰ ਕਿਸੇ ਹੋਰ ਧਰਮ ਦੀ ਮਰਯਾਦਾ ਦੀ ਖਿਲੀ ਨਹੀਂ ਉਡਾਣੀ ਚਾਹੀਦੀ। ਸਿੱਖਾਂ ਦਾ ਇਹ ਵਿਸ਼ਵਾਸ਼ ਉਕਾ ਹੀ ਨਹੀਂ ਕਿ ਪ੍ਰਾਣੀ ਦਾ ਸਸਕਾਰ ਕਰਨ ਤੇ ਪ੍ਰਾਣੀ ਨੂੰ ਸ਼ੁਭ ਗਤੀ ਪ੍ਰਾਪਤ ਹੁੰਦੀ ਹੈ। ਸਿੱਖਾਂ ਨੇ ਤਾਂ ਸਿਹਤ ਦੇ ਨਿਯਮਾਂ ਨੂੰ ਮੁਖ ਰਖ ਕੇ ਸਸਕਾਰ ਕਰਨਾ ਉਤਮ ਸਮਝਿਆ ਹੈ।

(ਵੇਖੋ ਗੁਰੁਮਤ ਮਾਰਤੰਡ)

ਗੁਰਬਾਣੀ ਵਿੱਚ ਅੰਕਿਤ ਹੈ:-

**ਇਕਿ ਦਝਹਿ, ਇਕਿ ਦਬੀਅਹਿ ਇਕਨਾ ਕੁਤੇ ਖਾਹਿ॥**
**ਇਕਿ ਪਾਣੀ ਵਿਚਿ ਉਸਟੀਅਹਿ,**
**ਇਕਿ ਭੀ ਫਿਰਿ ਹਸਣਿ ਪਾਹਿ ॥**
**ਨਾਨਕ, ਏਵ ਨ ਜਾਪਈ ਕਿਥੈ ਜਾਇ ਸਮਾਹਿ॥ [ਪੰਨਾ ੬੪੮**

ਸੋ, ਇਹਨਾਂ ਪੰਕਤੀਆਂ ਦੇ ਭਾਵ ਨੂੰ ਮੁਖ ਰਖਦਿਆਂ ਕਿਸੇ ਪ੍ਰਕਾਰ ਦਾ ਭਰਮ ਨਹੀਂ ਰਹਿੰਦਾ। ਮਰੇ ਹੋਏ ਪ੍ਰਾਣੀ ਦੇ ਸਮਾਉਣ ਵਾਲੀ ਖੇਡ ਨੂੰ ਮਾਲਕ ਆਪ ਹੀ ਜਾਣਦਾ ਹੈ, ਅਲਪਗ ਜੀਵ ਦੀ ਉਥੋਂ ਤੱਕ ਪਹੁੰਚ ਨਹੀਂ ਹੋ ਸਕਦੀ।

ਮਰਦਾਨੇ ਨਾਲ ਚਲਾਣੇ ਤੋਂ ਪਹਿਲਾਂ ਜੋ ਬਚਨ ਗੁਰੂ ਬਾਬਾ ਜੀ ਨੇ ਕੀਤੇ ਉਸ ਨੂੰ ਗਿਆਨ ਰਤਨਾਵਲੀ ਵਿੱਚ ਇਉਂ ਵਰਣਨ ਕੀਤਾ ਗਿਆ ਹੈ:-

ਬਚਨ ਹੋਇਆ, 'ਮਰਦਾਨਿਆ ! ਤੈਨੂੰ ਮੋਇਆਂ ਅਸੀਂ ਕੇਹੜਾ ਦਾਗ ਦੇਵੀਏ?' ਤਾਂ ਮਰਦਾਨੇ ਕਹਿਆ, 'ਤੇਰੇ ਸ਼ਬਦ ਕਰ ਮੇਰੇ ਵਿਚੋਂ ਦੇਹ ਅਭਿਮਾਨ ਦੂਰ ਹੋਇ ਗਇਆ ਹੈ, ਅਰ ਮੈਂ ਆਪ

ਨੂੰ ਦੇਹ ਦਾ ਸਾਖੀ ਜਾਤਾ ਹੈ, ਸੋ ਜਿਵੇਂ ਤੁਸਾਡੀ ਇਛਾ ਹੋਵੇ ਦਾਗ ਦੇਵੋ' ਤਾਂ ਬਚਨ ਹੋਇਆ, 'ਤੇਰੀ ਮੜ੍ਹੀ ਬਣਾ ਕੇ ਜਗਤ ਤੋਂ ਪੁਜਾਈਏ?' ਤਾਂ ਮਰਦਾਨੇ ਕਹਿਆ, 'ਸਰੀਰ ਦੀ ਮੜ੍ਹੀ ਵਿਚੋਂ ਕੱਢਦੇ ਹੋ ਅਤੇ ਫੇਰ ਪੱਥਰਾਂ ਦੀ ਮੜ੍ਹੀ ਵਿੱਚ ਪਾਂਵਦੇ ਹੋ?' ਤਾਂ ਬਾਬੇ ਕਹਿਆ, 'ਤੁਧ ਬ੍ਰਹਮ ਨੂੰ ਪਛਾਤਾ ਹੈ, ਤੂੰ ਬ੍ਰਾਹਮਣ ਹੋਇਆ ਹੈਂ, ਸੋ ਤੈਨੂੰ ਜਲ ਦਾ ਦਾਗ ਦੇਵਾਂਗੇ ਅਰ ਰਾਵੀ ਨਦੀ ਵਿਚ ਪ੍ਰਵਾਹ ਦੇਵਾਂਗੇ ਸੋ ਤੂੰ ਰਾਵੀ ਨਦੀ ਦੇ ਕੰਢੇ ਆਸਣ ਮਾਰ ਕੇ ਸ੍ਵਾਸ ਸ੍ਵਾਸ ਵਾਹਗੁਰੂ ਜਪ' ਤਾਂ ਰਾਵੀ ਤੇ ਮਰਦਾਨੇ ਆਸਣ ਜਾਇ ਮਾਰਿਆ, ਸੋ ਉਸ ਦੇ ਬ੍ਰਹਮਰੰਧ੍ਰ ਨੂੰ ਫੋੜ ਕੇ ਪਹਰ ਰਾਤ ਰਹਿੰਦੀ ਪ੍ਰਾਣ ਨਿਕਲ ਗਏ, ਅੰਮ੍ਰਿਤ ਵੇਲੇ ਬਾਬਾ ਜੀ ਕੜਾਹ ਕਰਕੇ ਅਰ ਸਿੱਖਾਂ ਨਾਲ ਜਾ ਕੇ ਮਰਦਾਨੇ ਦਾ ਪ੍ਰਵਾਹ ਕੀਤਾ, ਅਰ ਕੜਾਹ ਵਰਤਾ ਦਿੱਤਾ, ਅੰਰ ਉਸਦੇ ਪੁਤਰ ਸ਼ਹਜ਼ਾਦੇ ਨੂੰ ਕਹਿਆ 'ਜੋ ਆਪਣੇ ਘਰ ਜਾਂਦੇ ਹਨ, ਤਿਨਾਂ ਦਾ ਸ਼ੋਕ ਨਹੀਂ ਕਰੀਦਾ, ਸੋ ਤੁਸਾਂ ਮਰਦਾਨੇ ਦਾ ਸ਼ੋਕ ਨਹੀਂ ਕਰਣਾ।'

ਸਿੱਖ ਰਹਿਤ ਮਰਯਾਦਾ ਦਾ ਵਿਧਾਨ ਹੁੰਦੇ ਹੋਇਆਂ ਵੀ ਜਦੋਂ ਕੋਈ ਜੰਮਦਾ ਬਚਾ ਚੜ੍ਹਾਈ ਕਰ ਜਾਂਦਾ ਹੈ ਤਾਂ ਕਈ ਸਿੱਖ ਉਸਦਾ ਸਸਕਾਰ ਕਰਨ ਦੀ ਬਜਾਏ ਸ਼ਹਿਰ ਤੋਂ ਬਾਹਰ ਟੋਆ ਖਟ ਕੇ ਧਰਤੀ ਵਿੱਚ ਦਬ ਦਿੰਦੇ ਹਨ। ਇਹ ਸਿੱਖ ਰਹੁਰੀਤੀ ਦੀ ਉਲੰਘਣਾ ਹੈ। 'ਪ੍ਰੇਮ ਸੁਮਾਰਗ' ਵਿੱਚ ਇਸ ਬਾਰੇ ਸਪਸ਼ਟ ਆਦੇਸ਼ ਦਿੱਤਾ ਗਿਆ ਹੈ :-

"ਪ੍ਰਾਣੀ ਭਾਵੇਂ ਦੁਇ ਦਿਨਾਂ ਦਾ ਹੋਵੈ ਸੋ ਭੀ ਸਸਕਾਰਣਾ ਜਿਸ ਸਮੇਂ ਦੇਹ ਛੋਡੈ ਭਾਵੇਂ ਦਿਨ ਹੋਵੈ ਭਾਵੇਂ ਰਾਤ ਹੋਵੈ, ਤਬੀ ਸਸਕਾਰ ਕਰੇ, ਦਿਨ ਰਾਤ ਕਾ ਭ੍ਰਮ ਨ ਕਰੈ।"



# ਇਕ ਅਦੁੱਤੀ ਰਚਨਾ

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ ਸਟੀਕ

ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ

(ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ ਸਟੀਕ)

| *ਪੋਥੀ ਨੰਬਰ* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ* | *ਰਾਗ* |
|---|---|---|
| ਪਹਿਲੀ | 1 ਤੋਂ 93 | ਸਿਰੀ |
| ਦੂਜੀ | 94 ਤੋਂ 150 | ਮਾਝ |
| ਤੀਜੀ | 151 ਤੋਂ 261 | ਗਉੜੀ |
| ਚੌਥੀ | 262 ਤੋਂ 346 | ਗਉੜੀ |
| ਪੰਜਵੀਂ | 347 ਤੋਂ 435 | ਆਸਾ |
| ਛੇਵੀਂ | 435 ਤੋਂ 556 | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| ਸੱਤਵੀਂ | 557 ਤੋਂ 710 | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| ਅੱਠਵੀਂ | 711 ਤੋਂ 858 | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| ਨੌਵੀਂ | 859 ਤੋਂ 975 | ਰਾਗੁ ਗੋਂਡ, ਰਾਮਕਲੀ |
| ਦਸਵੀਂ | 975 ਤੋਂ 1106 | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| ਗਿਆਰਵੀਂ | 1107 ਤੋਂ 1196 | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| ਬਾਰ੍ਹਵੀਂ | 1197 ਤੋਂ 1318 | ਸਾਰੰਗ, ਮਲ੍ਹਾਰ, ਕਾਨੜਾ |
| ਤੇਰ੍ਹਵੀਂ | 1319 ਤੋਂ 1377 | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ |
| ਚਉਦਵੀਂ | 1377 ਤੋਂ 1430 | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕ੍ਹ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫, ਰਾਗੁ ਮਾਲਾ |

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

੧) ਜਪੁ ਨਿਰਣੈ (ਸਟੀਕ)
੨) ਨਵੀਨ ਗੁਰਬਾਣੀ ਨਿਤਨੇਮ (ਸਟੀਕ)
੩) ਚੰਡੀ ਕੀ ਵਾਰ ਨਿਰਣੈ (ਸਟੀਕ)
੪) ਗੁਰਮਤਿ ਬੈਰਾਗ ਦਰਸ਼ਨ
੫) ਅਕਾਲ ਉਸਤਤਿ ਦਰਸ਼ਨ
੬) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
੭) ਗੁਰਮਤਿ ਅਰਦਾਸਿ ਫ਼ਿਲਾਸਫ਼ੀ
੮) ਸਿਧ ਗੋਸਟਿ ਨਿਰਣੈ
੯) ਬਾਰਹਮਾਹਾ ਦਰਪਣ
੧੦) ਮੌਤ ਕੀ ਹੈ?
੧੧) ਬਾਣੀ ਸ਼ੇਖ ਫਰੀਦ ਜੀ ਸਟੀਕ
੧੨) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
੧੩) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
੧੪) ਜੈਤਸਰੀ ਕੀ ਵਾਰ ਨਿਰਣੈ (ਸਟੀਕ)
੧੫) ਨਿਰਬਾਣ ਕੀਰਤਨੁ
੧੬) ਆਸਾ ਕੀ ਵਾਰ ਨਿਰਣੈ (ਸਟੀਕ)
੧੭) ਸਮਰਥ ਗੁਰੂ
੧੮) ਵੈਰਾਗ ਲਹਿਰਾਂ ਤੇ ਸਫਲ ਜੀਵਨ
੧੯) ਨਾਮ ਦਰਸ਼ਨ
੨੦) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
੨੧) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
੨੨) ਗੁਰਬਾਣੀ ਪਾਠ ਪਰੰਪਰਾ ਨਿਰਣੈ
੨੩) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
੨੪) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
੨੫) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
੨੬) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
੨੭) ਨਵੀਨ ਗੁਰਬਾਣੀ ਵਿਆਕਰਣ(ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
੨੮) ਅੰਮ੍ਰਿਤ ਫਿਲਾਸਫੀ
੨੯) ਸ਼੍ਰੀ ਦਸਮ ਗ੍ਰੰਥ ਦਰਪਣ
੩੦) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
੩੧) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
੩੨) ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
੩੩) ਗੁਰਬਾਣੀ ਸੰਖਿਆ ਬੋਧ ਕੋਸ਼
੩੪) ਜਾਪੁ ਸਾਹਿਬ ਸਟੀਕ
੩੫) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
੩੬) ਜੀਵਨ ਗਾਥਾ ਦਸ ਗੁਰੂ ਸਾਹਿਬਾਨ (2 ਭਾਗਾਂ ਵਿੱਚ)

ਗੁਰਬਾਣੀ ਸੇਵਾ ਪ੍ਰਕਾਸ਼ਨ,
ਪਟਿਆਲਾ-੧੪੭੦੦੧

ਅਸੀਂ ਇਕ ਅਜਿਹੇ ਸਮਾਜ ਵਿਚ ਜੀਅ ਰਹੇ ਹਾਂ, ਜਿਥੇ ਮੌਤ ਦੀ ਗੱਲ ਕਰਨਾ ਵੀ ਮਨਹੂਸੀਅਤ ਅਤੇ ਡਰ ਨਾਲ ਜੋੜਿਆ ਜਾਂਦਾ ਹੈ।

ਮੌਤ ਤਾਂ ਇਕ ਚੋਲਾ ਹੈ, ਜਿਹੜਾ ਹਰੇਕ ਜੀਵ ਨੂੰ ਪਹਿਨਣਾ ਅਤੇ ਬਦਲਣਾ ਪੈਂਦਾ ਹੈ, ਮੌਤ ਜੀਵਨ ਦਾ ਇਕ ਪੜਾਅ ਹੈ, ਮੰਜ਼ਿਲ ਨਹੀਂ, ਮੰਜ਼ਿਲ ਤਾਂ ਅਕਾਲ ਪੁਰਖ ਜੀ ਦੀ ਪ੍ਰਾਪਤੀ ਹੈ।

ਇਹ ਪੁਸਤਕ ਉਨ੍ਹਾਂ ਨੂੰ ਸਮਰਪਿਤ ਹੈ, ਜਿਹੜੇ ਮੌਤ ਦੇ ਭੈਅ ਤੋਂ ਦੂਰ ਹੋਣਾ ਚਾਹੁੰਦੇ ਹਨ।

 ਮੌਤ ਜੀਵਨ ਦੀ ਇਕ ਅਭੁੱਲ ਯਾਦ ਹੈ। 



ਗੁਰਬਾਣੀ ਸੇਵਾ ਪ੍ਰਕਾਸ਼ਨ

ਪਟਿਆਲਾ।